ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਰਾਸਿ ਬਾਰ੍ਹਵੀਂ Raas 12

# Sri Gur Partap Suraj Granth

ਕ੍ਰਿਤ:

ਭਾਈ ਸੰਤੋਖ ਸਿੰਘ ਜੀ 'ਕਵਿ ਚੂੜਾਮਣਿ'

By

Bhai Santokh Singh 'Kavi Churamani'

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ
ਅਤੇ ਮਾਤਾ ਗੁਜਰੀ ਜੀ ਦੇ
੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ

Dedicated to 300th Martyrdom Anniversary of
Guru Gobind Singh ji's
Four Sahibzadas and Mata Gujri ji

 ੴ ਸਤਿਗੁਰ ਪ੍ਰਸਾਦਿ ॥ 

# ਦੋ ਸ਼ਬਦ

ਵਲੋਂ: ਸਿਰਜਕ 'ਈਸਰ ਮਾਈਕ੍ਰੋ ਮੀਡੀਆ'

# ਘਰਿ ਘਰਿ ਅੰਦਰਿ ਧਰਮਸਾਲ

ਵਲੋਂ: ਸੰਤ ਹਰੀ ਸਿੰਘ ਜੀ ਰੰਧਾਵਾ

(ਜਨਰਲ ਸਕੱਤਰ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ)

# ਸੰਦੇਸ਼

ਵਲੋਂ: ਡਾ. ਗੁਰਚਰਨ ਸਿੰਘ

ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ

(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

# ਦੋ ਸ਼ਬਦ

ਕਿਸੇ ਵੀ ਕੌਮ ਦੇ ਇਤਿਹਾਸ ਦੇ ਮੂਲ ਸ੍ਰੋਤ ਉਸ ਕੌਮ ਵਾਸਤੇ ਇੱਕ ਅਜਿਹਾ ਸਰਮਾਇਆ ਹੁੰਦੇ ਹਨ, ਜਿਸ ਉੱਤੇ ਉਹ ਕੌਮ ਫ਼ਖ਼ਰ ਕਰ ਸਕਦੀ ਹੈ। ਇਹ ਕੌਮੀ ਸਰਮਾਇਆ ਹੀ ਉਸ ਦੇ ਪੈਰੋਕਾਰਾਂ ਲਈ ਪ੍ਰੇਰਨਾ ਦਾ ਸ੍ਰੋਤ ਬਣਦਾ ਹੈ। ਸਿੱਖ ਇਤਿਹਾਸ ਨਾਲ ਸੰਬੰਧਤ ਅਜਿਹੇ ਸ੍ਰੋਤ ਸਾਡੇ ਪਾਸ ਭਾਵੇਂ ਗਿਣਤੀ ਵਿੱਚ ਬਹੁਤ ਜ਼ਿਆਦਾ ਤਾਂ ਨਹੀਂ ਪਰ ਜਿਤਨੇ ਕੁ ਵੀ ਉਪਲਬਧ ਹਨ, ਉਨ੍ਹਾਂ ਨੂੰ ਗ਼ਨੀਮਤ ਸਮਝ ਕੇ ਜਿੱਥੇ ਉਨ੍ਹਾਂ ਦਾ ਅਧਿਐਨ ਜ਼ਰੂਰੀ ਹੈ, ਉਥੇ ਉਨ੍ਹਾਂ ਦੀ ਸੰਭਾਲ ਵੀ ਆਵੱਸ਼ਕ ਹੈ।

ਇਨ੍ਹਾਂ ਵਿੱਚੋਂ ਇੱਕ ਸ੍ਰੋਤ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਹੈ। 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਸਿੱਖ ਇਤਿਹਾਸ ਦਾ ਇੱਕ ਵਡਮੁੱਲਾ ਸ੍ਰੋਤ ਹੋਣ ਦੇ ਨਾਲ ਨਾਲ ਭਾਈ ਸੰਤੋਖ ਸਿੰਘ ਜੀ ਨੂੰ ਸਤਿਗੁਰੂ ਜੀ ਵਲੋਂ ਬਖ਼ਸ਼ੀ ਅਦਭੁਤ ਵਿੱਦਵਤਾ ਦਾ ਖ਼ਜ਼ਾਨਾ ਵੀ ਹੈ। ਆਕਾਰ ਅਤੇ ਗੁਣਾਤਮਕ ਦ੍ਰਿਸ਼ਟੀ ਤੋਂ ਇਹ ਸ੍ਰੋਤ ਇਤਨਾ ਵੱਡਾ ਹੈ ਕਿ ਸਿੱਖ ਫ਼ਲਸਫ਼ੇ ਅਤੇ ਇਤਿਹਾਸ ਦੇ ਖੋਜੀ ਇਸਦੇ ਅਧਿਐਨ ਤੋਂ ਬਿਨਾਂ ਆਪਣੀ ਵਿੱਦਵਤਾ ਅਧੂਰੀ ਮੰਨਦੇ ਹਨ। ਸਿੱਖ ਜਗਤ ਵਿੱਚ ਇਸਦੀ ਹਰਮਨਪਿਆਰਾ ਅਤੇ ਪ੍ਰਮਾਣਿਕਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜ਼ਿਆਦਾਤਰ ਇਤਿਹਾਸਕ ਅਤੇ ਹੋਰ ਪ੍ਰਸਿੱਧ ਗੁਰ-ਅਸਥਾਨਾਂ ਤੇ ਰੋਜ਼ਾਨਾ ਇਸ ਗ੍ਰੰਥਾਵਲੀ ਦੀ ਕਥਾ ਦੀ ਪਰੰਪਰਾ ਤੁਰੀ ਆ ਰਹੀ ਹੈ। ਕਿਸੇ ਵੀ ਇਤਿਹਾਸਕ ਰਚਨਾ ਨੂੰ ਭਾਵੇਂ ਮੁਕੰਮਲ ਤਾਂ ਨਹੀਂ ਕਿਹਾ ਜਾ ਸਕਦਾ ਪਰ ਜੋ ਸ਼ਰਧਾ, ਸਿਦਕ ਅਤੇ ਸਿੱਖੀ ਨਾਲ ਪ੍ਰੇਮ ਭਾਈ ਸਾਹਿਬ ਜੀ ਦੀ ਰਚਨਾ ਨੂੰ ਪੜ੍ਹਨ ਉਪਰੰਤ ਪ੍ਰਾਪਤ ਹੁੰਦਾ ਹੈ, ਉਹ ਸੱਚਮੁੱਚ ਬੇਮਿਸਾਲ ਹੈ।

ਸੂਚਨਾ ਤਕਨਾਲੋਜੀ ਦੇ ਨਵੀਨਤਮ ਅਤੇ ਤੇਜ਼ ਤਰਾਰ ਸਾਧਨਾਂ ਦੁਆਰਾ ਸਿੱਖ ਇਤਿਹਾਸ ਦੀ ਮੂਲ ਸਾਮਗ੍ਰੀ ਨੂੰ ਦੁਨੀਆਂ ਦੇ ਹਰ ਕੋਨੇ ਵਿੱਚ ਵਸੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਤੱਕ ਪਹੁੰਚਾਉਣ ਦੀ ਸੇਵਾ ਨਿਭਾਉਣਾ, ਦਾਸ ਦਾ ਉਦੇਸ਼ ਹੈ। ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਗੁਰਬਾਣੀ, ਵਾਰਾਂ/ਕਬਿੱਤ ਭਾਈ ਗੁਰਦਾਸ ਜੀ ਦਾ ਇੱਕ ਸ਼ਕਤੀਸ਼ਾਲੀ ਸਰਚ ਟੂਲ, ਭਾਈ ਕਾਹਨ ਸਿੰਘ 'ਨਾਭਾ' ਜੀ ਦੀ ਮਹਾਨ ਰਚਨਾ 'ਗੁਰ ਸ਼ਬਦ ਰਤਾਨਾਕਰ ਮਹਾਨਕੋਸ਼', ਨਿਰਮਲਾ ਸੰਪ੍ਰਦਾਇ ਦੇ ਵਿਦਵਾਨ ਮਹਾਂਪੁਰਖਾਂ ਦੁਆਰਾ ਤਿਆਰ ਕੀਤਾ ਸੰਪ੍ਰਦਾਈ ਅਰਥਾਂ ਵਾਲਾ ਗੁਰਬਾਣੀ ਦਾ ਟੀਕਾ ਜਿਹੜਾ ਸਿੱਖ ਜਗਤ ਵਿੱਚ 'ਫਰੀਦਕੋਟ ਵਾਲਾ ਟੀਕਾ' ਕਰਕੇ ਪ੍ਰਸਿੱਧ ਹੈ (ਕਿਉਂਕਿ ਇਸ ਦੇ ਟੀਕਾਕਾਰਾਂ ਨੂੰ ਉਸ ਸਮੇਂ ਫਰੀਦਕੋਟ ਰਿਆਸਤ ਦੇ ਮਹਾਰਾਜਾ ਦੀ ਸਰਪ੍ਰਸਤੀ ਹਾਸਿਲ ਸੀ), ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਵਿੱਚੋਂ ਸ੍ਰੀ 'ਨਾਨਕ ਪ੍ਰਕਾਸ਼' ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਕਰਵਾ ਕੇ ਇਸ ਉਦੇਸ਼ ਨੂੰ ਹਾਸਿਲ ਕਰਨ ਵਾਸਤੇ ਇੱਕ ਪੜਾਅ ਮੁਕੰਮਲ ਹੋ ਚੁੱਕਾ ਹੈ। ਆਈ. ਟੀ. ਦੇ ਮਾਧਿਅਮ ਰਾਹੀ ਸਿੱਖ ਇਤਿਹਾਸ ਅਤੇ ਗੁਰਮਤਿ ਦਰਸ਼ਨ ਦਾ ਅਧਿਐਨ ਅਤੇ ਖੋਜ ਕਰਨ ਵਾਲੇ ਵਿਦਵਾਨਾਂ ਲਈ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀਆਂ ੧੨ ਰਾਸਾਂ, ੬ ਰੁਤਾਂ ਅਤੇ ੨ ਐਨ ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਸੰਪੂਰਨ ਹੋ ਚੁੱਕੀ ਹੈ। ਸਤਿਗੁਰੂ ਜੀ ਨੇ ਹੀ ਮਹਾਨ ਬਖਸ਼ਿਸ਼ ਕਰਕੇ ਇਹ ਸੇਵਾ ਇਸ ਕੀਟ ਪਾਸੋਂ ਲਈ ਹੈ।

ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ। ਕਈ ਕੁ ਸੱਜਣਾਂ ਦੀ ਵੀਚਾਰ ਸੀ ਕਿ ਸ੍ਰੀ ਗੁਰਪ੍ਰਤਾਪ ਸੂਰਜ ਵਿੱਚੋਂ ਕੁੱਝ ਬੇਲੋੜੇ ਅਤੇ ਮਨਮੱਤ ਵਾਲੇ ਅੰਸ਼ ਕੱਢ ਕੇ ਇਸਦੀ ਸੋਧ ਕਰ ਦਿੱਤੀ ਜਾਵੇ ਪਰ ਦਾਸ ਨੇ ਆਪਣੀ ਤੁੱਛ ਮੱਤ ਅਨੁਸਾਰ ਗ੍ਰੰਥ ਦੀ ਮੌਲਿਕਤਾ ਬਰਕਰਾਰ ਰੱਖਣ

ਲਈ ਐਸਾ ਕਰਨਾ ਮੁਨਾਸਿਬ ਨਹੀਂ ਸਮਝਿਆ। ਵੈਸੇ ਵੀ ਸ੍ਰੀ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਵਿੱਚ ਪੰਥ ਰਤਨ ਡਾ. ਭਾਈ ਵੀਰ ਸਿੰਘ ਜੀ ਵਲੋਂ ਥਾਂ ਥਾਂ ਦਿੱਤੀਆਂ ਟਿੱਪਣੀਆਂ ਪਾਠਕਾਂ ਨੂੰ ਗੁਰਮਤਿ ਤੋਂ ਦੂਰ ਨਹੀਂ ਜਾਣ ਦਿੰਦੀਆਂ। ਇਸ ਲਈ ਭਾਈ ਵੀਰ ਸਿੰਘ ਜੀ ਵਲੋਂ ਦਿੱਤੇ ਪ੍ਰਯਾਯ, ਟਿੱਪਣੀਆਂ, ਹਵਾਲੇ ਅਤੇ ਫੁੱਟਨੋਟ ਨਾਲ ਨਾਲ ਦੇ ਕੇ ਮੂਲ ਪਾਠ ਨਾਲ ਕੋਈ ਛੇੜ ਛਾੜ ਨਹੀਂ ਕੀਤੀ ਗਈ। ਭਾਈ ਸਾਹਿਬ ਵਲੋਂ ਬਣਾਇਆ ਤਤਕਰਾ ਉਸੇ ਤਰ੍ਹਾਂ ਰੱਖ ਕੇ, ਕਿਸੇ ਵੀ ਅੰਸੂ ਤੱਕ ਸਿੱਧੀ ਪਹੁੰਚ ਲਈ ਆਸਾਨ ਲਿੰਕ ਦੇ ਦਿੱਤੇ ਗਏ ਹਨ।

ਨਾਲ ਹੀ ਖੋਜ ਕਾਰਜ ਲਈ ਸ. ਹਰਬੰਸ ਸਿੰਘ ਜੀ ਐਮ.ਏ. (ਜੰਮੂ) ਦੁਆਰਾ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ 'ਸੰਬੰਧ ਸੂਚਕ ਅਨੁਕ੍ਰਮਣਿਕਾ' (ਨਾਵਾਂ ਅਤੇ ਥਾਵਾਂ ਦਾ ਕੋਸ਼) ਵੀ ਦਿੱਤਾ ਜਾ ਰਿਹਾ ਹੈ। ਇਸ ਵਾਸਤੇ ਦਾਸ ਵਲੋਂ ਜਿੱਥੇ ਸ. ਹਰਬੰਸ ਸਿੰਘ ਜੀ ਦਾ ਧੰਨਵਾਦ ਹੈ, ਉੱਥੇ ਡਾ. ਗੁਰਚਰਨ ਸਿੰਘ ਜੀ (ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ) ਦਾ ਵੀ ਦਾਸ ਰਿਣੀ ਹੈ ਜਿਨ੍ਹਾਂ ਦੇ ਸਹਿਯੋਗ ਨਾਲ ਇਹ ਸੰਭਵ ਹੋ ਸਕਿਆ ਹੈ। ਡਾ. ਗੁਰਚਰਨ ਸਿੰਘ ਜੀ ਦਾ ਦਾਸ ਇਸ ਕਰਕੇ ਵੀ ਕ੍ਰਿਤੱਗ ਹੈ ਉਨ੍ਹਾਂ ਨੇ ਦਾਸ ਨੂੰ 'ਸਰਕਾਰੀ ਕਾਲਿਜ ਕਰਮਸਰ' ਵਿੱਚ ਆਪਣਾ ਸ਼ਾਗਿਰਦ ਹੋਣ ਦੇ ਨਾਤੇ 'ਈਸ਼ਰ ਮਾਈਕ੍ਰੋ ਮੀਡੀਆ' ਨੂੰ ਖੋਜ ਕਾਰਜ ਲਈ ਵੱਧ ਤੋਂ ਵੱਧ ਸਹਾਇਕ ਬਣਾਉਣ ਲਈ ਸਮੇਂ ਸਮੇਂ ਬਹੁਤ ਹੀ ਕੀਮਤੀ ਸੁਝਾਅ ਦਿੱਤੇ ਹਨ। ਨਾਲ ਹੀ ਦਾਸ ਡਾ. ਕੁਲਬੀਰ ਸਿੰਘ ਜੀ 'ਥਿੰਦ' (ਸੈਨ ਮਟੇਓ, ਕੈਲੇਫੋਰਨੀਆ) ਦਾ ਧੰਨਵਾਦ ਕੀਤੇ ਬਿਨਾਂ ਵੀ ਨਹੀਂ ਰਹਿ ਸਕਦਾ, ਜਿਨ੍ਹਾਂ ਨੇ ਜਦੋਂ ਵੀ ਜ਼ਰੂਰਤ ਪਈ, ਆਪਣੇ ਡਾਕਟਰੀ ਕਿੱਤੇ ਦੇ ਰੁਝੇਵਿਆਂ ਦੇ ਬਾਵਜੂਦ ਆਪਣਾ ਭਰਪੂਰ ਤਕਨੀਕੀ ਸਹਿਯੋਗ ਦਿੱਤਾ।

ਮੰਜ਼ਿਲ ਹਾਲਾਂ ਦੂਰ ਹੈ। ਅਜੇ ਤਵਾਰੀਖ ਗੁਰੂ ਖਾਲਸਾ ਪਾਠਕਾਂ ਤੱਕ ਆਉਣਾ ਹੈ। ਫਿਰ ਭਾਈ ਨੰਦ ਲਾਲ ਰਚਨਾਵਲੀ, ਜਨਮ ਸਾਖੀ ਭਾਈ ਬਾਲੇ ਵਾਲੀ, ਮਹਿਮਾ ਪ੍ਰਕਾਸ਼, ਦੋਵੇਂ ਗੁਰਬਿਲਾਸ (ਪਾ: ੬ ਅਤੇ ਪਾ: ੧੦), ਗੁਰੂ ਕੀਆਂ ਸਾਖੀਆਂ, ਗਿਆਨ ਰਤਨਾਵਲੀ, ਸਿੱਖ ਰਹਿਤਨਾਮੇ, ਗੁਰਬਾਣੀ ਦੇ ਪ੍ਰਸਿੱਧ ਟੀਕੇ ਅਤੇ ਸਿੱਖ ਇਤਿਹਾਸ ਦੀ ਹੋਰ ਮੂਲ ਸਾਮਗ੍ਰੀ... ਕਾਰਜ ਇਤਨਾ ਵੱਡਾ ਹੈ, ਜਿਹੜਾ ਸਤਿਗੁਰੂ ਜੀ ਦੀ ਬਖ਼ਸ਼ੀਸ਼ ਅਤੇ ਸਾਧ ਸੰਗਤ ਦੀ ਆਸੀਸ ਨਾਲ ਹੀ ਨੇਪਰੇ ਚੜ੍ਹ ਸਕਦਾ ਹੈ।

ਸੰਪੂਰਨ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥਾਵਲੀ ਇੰਟਰਨੈੱਟ ਉੱਪਰ ਉਪਲਬਧ ਕਰਾਉਣ ਦੀ ਇਹ ਸੇਵਾ ਦਾਸ ਵਲੋਂ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਯਾਦ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੇ ੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਹੈ। ਸਤਿਗੁਰੂ ਜੀ ਬਖ਼ਸ਼ਿਸ਼ ਕਰਨ, ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਦੀ ਇਹ ਮਹਾਨ ਰਚਨਾ ਜੋ ਕਿ ਹਾਲਾਂ ਤੱਕ ਸਿਰਫ ਕੁਝ ਵਿਦਵਾਨਾਂ, ਲਾਈਬ੍ਰੇਰੀਆਂ ਅਤੇ ਗੁਰਦੁਆਰਿਆਂ ਤੱਕ ਹੀ ਸੀਮਿਤ ਹੈ, ਹੁਣ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਦੁਨੀਆਂ ਦੀ ਹਰ ਨੁੱਕਰ ਵਿੱਚ ਵਸਦੇ ਗੁਰੂ ਨਾਨਕ ਨਾਮ ਲੇਵਾ ਗੁਰਸਿਖਾਂ ਦੇ ਘਰ ਘਰ ਤੱਕ ਪਹੁੰਚ ਸਕੇ ਅਤੇ 'ਹਉ ਮੂਰਖ' ਇਸੇ ਤਰ੍ਹਾਂ 'ਕਾਰੇ' ਲੱਗਿਆ ਰਹੇ:

ਪੂਰੀ ਸ਼ੈ ਨੂੰ ਡਰ ਘਾਟੇ ਦਾ, ਡਰ ਨਹੀਂ ਅੱਧੀ ਤਾਈਂ।
ਰੱਬਾ! ਪਿਆਰ ਮੇਰੇ ਦੀ ਮੰਜ਼ਿਲ, ਪੂਰੀ ਕਦੇ ਨਾ ਹੋਵੇ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੧ ਜਨਵਰੀ ੨੦੦੫

## ਨਵੇਂ ਸੰਸਕਰਣ ਬਾਬਤ

ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੁਣ ਤੱਕ ਮਹਾਨਕੋਸ਼, ਫਰੀਦਕੋਟ ਵਾਲਾ ਟੀਕਾ, ਸੰਪੂਰਨ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ, ਗਿਆਨੀ ਗਿਆਨ ਸਿੰਘ ਜੀ ਦੁਆਰਾ ਰਚਿਤ 'ਤਵਾਰੀਖ ਗੁਰੂ ਖਾਲਸਾ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਡਿਜਿਟਲ ਸੰਸਕਰਣ ਕੰਪਿਊਟਰ ਦੇ ਪਾਠਕਾਂ ਦੀ ਪਹੁੰਚ ਅੰਦਰ ਲਿਆਂਦਾ ਜਾ ਚੁਕਾ ਹੈ।

ਇਸ ਸਾਲ (ਸੰਨ ੨੦੦੮ ਈ.) ਇਨ੍ਹਾਂ ਨਵੇਂ ਸੰਸਕਰਣਾਂ ਵਿੱਚ ਜਿੱਥੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ, ਉੱਥੇ ਫੁੱਟਨੋਟ ਅਤੇ ਟਿੱਪਣੀਆਂ ਪਾਠਕਾਂ ਦੀ ਸੁਵਿਧਾ ਵਾਸਤੇ ਮੂਲ ਪਾਠ ਦੇ ਨਾਲ ਹੀ ਦੇ ਦਿੱਤੀਆਂ ਗਈਆਂ ਹਨ।

ਇਸੇ ਸਾਲ ਸਿੱਖ ਜਗਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੦ ਸਾਲਾ ਗੁਰਗੱਦੀ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਹੈ। ਦਾਸ ਵਲੋਂ ਇਸ ਸ਼ੁਭ ਅਵਸਰ ਤੇ ਸੰਗਤਾਂ ਨੂੰ ਈਸ਼ਰ ਮਾਈਕ੍ਰੋ ਮੀਡੀਆ ਦੇ ਨਵਾਂ ਸੰਸਕਰਣ ਵੀ ਭੇਟਾ ਕੀਤਾ ਗਿਆ ਹੈ ਜਿਸ ਸ੍ਰੀ ਵਿੱਚ ਸ੍ਰੀ ਦਸਮ ਗ੍ਰੰਥ ਦਾ ਖੋਜ ਯੰਤਰ ਵੀ ਉਪਲਬਧ ਕਰਵਾਇਆ ਗਿਆ ਹੈ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੨੬ ਅਗਸਤ ੨੦੦੮

# ਘਰਿ ਘਰਿ ਅੰਦਰਿ ਧਰਮਸਾਲ

ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ 'ਪਿਆਰੇ' ਭਾਈ ਦਇਆ ਸਿੰਘ ਜੀ ਤੋਂ ਚਲੀ ਆ ਰਹੀ ਜਗਤ ਪ੍ਰਸਿੱਧ ਸੰਪ੍ਰਦਾਇ, ਜਿਹੜੀ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਕਰਕੇ ਵੀ ਪ੍ਰਸਿੱਧ ਹੈ, ਦੇ ਮਹਾਂਪੁਰਖ ਸੰਤ ਈਸ਼ਰ ਸਿੰਘ ਜੀ ਅਤੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦੀਆਂ ਸ਼ਖਸ਼ੀਅਤਾਂ ਕਿਸੇ ਜਾਣਕਾਰੀ ਦੀਆਂ ਮੁਥਾਜ ਨਹੀਂ। ਇਸ ਸੰਪ੍ਰਦਾਇ ਦੇ ਮੌਜੂਦਾ ਮੁਖੀ, ਨਾਮ ਬਾਣੀ ਦੇ ਰਸੀਏ, ਸੰਤ ਬਾਬਾ ਤੇਜਾ ਸਿੰਘ ਜੀ ਦੀ ਆਗਿਆ ਅਨੁਸਾਰ ਬਾਬਾ ਬਲਜਿੰਦਰ ਸਿੰਘ ਜੀ ਨੇ ਜਿਸ ਢੰਗ ਨਾਲ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਬੀੜਾ ਚੁੱਕਿਆ ਹੈ, ਉਹ ਆਪਣੇ ਆਪ ਦੇ ਵਿੱਚ ਇੱਕ ਮਿਸਾਲ ਹੈ। ਸਿੱਧੀਆਂ ਧਾਰਨਾ ਦੁਆਰਾ ਗੁਰਬਾਣੀ ਦੇ ਕੀਰਤਨ ਅਤੇ ਵਖਿਆਨ ਦੁਆਰਾ ਬਾਬਾ ਬਲਜਿੰਦਰ ਸਿੰਘ ਜੀ ਨੇ ਨਾ ਕੇਵਲ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਰਵਾਇਤ ਨੂੰ ਬਰਕਰਾਰ ਰੱਖਿਆ ਹੈ, ਬਲਕਿ ਉਨ੍ਹਾਂ ਨੇ ਕੰਪਿਊਟਰ ਅਤੇ ਇੰਟਰਨੈੱਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਨਾਲ ਸੰਬੰਧਤ ਸਾਮੱਗਰੀ ਨੂੰ ਘਰ ਘਰ ਪਹੁੰਚਾ ਕੇ 'ਘਰਿ ਘਰਿ ਅੰਦਰਿ ਧਰਮਸਾਲ' ਭਾਈ ਗੁਰਦਾਸ ਜੀ ਦੇ ਇਸ ਵਚਨ ਨੂੰ ਇੱਕ ਨਿਵੇਕਲੇ ਤਰੀਕੇ ਦੁਆਰਾ ਸਫ਼ਲ ਕਰਨ ਦੀ ਇੱਕ ਹੋਰ ਨਵੀਂ ਰੀਤਿ ਚਲਾਈ ਹੈ।

ਦਾਸ ਦਾ ਪਿਛਲੇ ਕਈ ਸਾਲਾਂ ਤੋਂ ਗਾਹੇ ਬਗਾਹੇ ਜਦੋਂ ਕਿਤੇ ਵੀ ਉਨ੍ਹਾਂ ਨਾਲ ਮੇਲ ਹੁੰਦਾ ਰਿਹਾ ਹੈ, ਦਾਸ ਉਨ੍ਹਾਂ ਨੂੰ ਆਪਣੇ ਇਸੇ ਕਾਰਜ ਵਿੱਚ ਰੁੱਝਿਆ ਦੇਖਦਾ ਰਿਹਾ ਹੈ। ਸਭ ਤੋਂ ਪਹਿਲਾਂ ਮਹਾਨ ਕੋਸ਼ ਨੂੰ ਇੰਟਰਨੈੱਟ ਤੇ ਲਿਆ ਕੇ, ਫਿਰ 'ਈਸ਼ਰ ਮਾਈਕਰੋ ਮੀਡੀਆ' ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਦਾ ਸਰਚ ਟੂਲ ਤਿਆਰ ਕਰ ਕੇ ਜਿੱਥੇ ਆਪ ਨੇ ਹੁਣ ਤੱਕ ਇਸ ਖੇਤਰ ਵਿੱਚ ਵੱਡੀ ਸਫ਼ਲਤਾ ਹਾਸਿਲ ਕੀਤੀ ਹੈ, ਉੱਥੇ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਇੰਟਰਨੈੱਟ ਤੇ ਲਿਆ ਕੇ ਇਸ ਖੇਤਰ ਵਿੱਚ ਇੱਕ ਹੋਰ ਮਾਅਰਕਾ ਮਾਰਿਆ ਹੈ।

ਸੰਨ ੨੦੦੪ ਈ. ਸਿੱਖ ਇਤਿਹਾਸ ਨਾਲ ਸੰਬੰਧਤ ਸ਼ਤਾਬਦੀ ਸਮਾਰੋਹਾਂ ਦਾ ਸਾਲ ਰਿਹਾ ਹੈ। ਇਸ ਸਾਲ ਦੌਰਾਨ ਸਿੱਖ ਜਗਤ ਨੇ ਗੁਰੂ ਅੰਗਦ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਪੁਰਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦਾ ੪੦੦ ਸਾਲਾ ਸਮਾਰੋਹ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੀ ਸ਼ਹਾਦਤ ਦਾ ੩੦੦ ਸਾਲਾ ਦਿਹਾੜਾ ਮਨਾਇਆ ਹੈ। ਬਾਬਾ ਬਲਜਿੰਦਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ 'ਫਰੀਦਕੋਟ ਵਾਲਾ' ਟੀਕਾ ਗੁਰੂ ਅੰਗਦ ਦੇਵ ਜੀ ਦੇ ੫੦੦ ਸਾਲਾ ਪ੍ਰਕਾਸ਼ ਪੁਰਬ ਨੂੰ, 'ਈਸ਼ਰ ਮਾਈਕ੍ਰੋ ਮੀਡੀਆ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦੇ ੪੦੦ ਸਾਲਾ ਪੁਰਬ ਨੂੰ ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੀ ਸ਼ਹਾਦਤ ਦੇ ੩੦੦ ਸਾਲਾ ਦਿਹਾੜੇ ਨੂੰ ਸਮਰਪਿਤ ਕਰਕੇ ਜਿੱਥੇ ਗੁਰੂ ਸਾਹਿਬਾਨ ਦੇ ਉਪਕਾਰਾਂ ਅਤੇ ਕੁਰਬਾਨੀਆਂ ਪ੍ਰਤੀ ਆਪਣੀ ਸ਼ਰਧਾ ਅਤੇ ਕ੍ਰਿਤੱਗਤਾ ਪ੍ਰਗਟ ਕੀਤੀ ਹੈ, ਉਥੇ ਨਾਲ ਹੀ ਕੰਪਿਊਟਰ ਅਤੇ ਇੰਟਰਨੈੱਟ ਨਾਲ ਜਾਣਕਾਰੀ ਰੱਖਣ ਵਾਲੇ 'ਗੁਰਮੁਖ ਹੰਸਾਂ' ਵਾਸਤੇ ਆਪ ਨੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਉਪਮਾ ਦਾ 'ਮਾਨ ਸਰੋਵਰ' ਉਨ੍ਹਾਂ ਦੇ ਬਿਲਕੁਲ ਨੇੜੇ ਕਰ ਦਿੱਤਾ ਹੈ। ਯਾਦ ਰਹੇ ਕਿ ਭਾਈ ਕਾਨ੍ਹ ਸਿੰਘ ਨਾਭਾ ਜੀ ਦੀ ਮਹਾਨ ਰਚਨਾ 'ਮਹਾਨਕੋਸ਼' ਆਪ ਪਹਿਲਾਂ ਹੀ ਇੰਟਰਨੈੱਟ ਤੇ ਉਪਲਬਧ ਕਰਵਾ ਕੇ ਖਾਲਸੇ ਦੀ ਸਿਰਜਨਾ ਦੇ ੩੦੦ ਸਾਲਾ ਪੁਰਬ ਨੂੰ ਸਮਰਪਿਤ ਕਰ ਚੁੱਕੇ ਹਨ।

ਬਾਬਾ ਬਲਜਿੰਦਰ ਸਿੰਘ ਜੀ ਦੀ ਇਸ ਘਾਲਣਾ ਉਪਰ ਸਿਰਫ ਰਾੜਾ ਸਾਹਿਬ ਸੰਪ੍ਰਦਾਇ ਹੀ ਨਹੀਂ, ਬਲਕਿ ਸਮੁੱਚਾ ਸੰਤ ਸਮਾਜ ਮਾਣ ਕਰ ਸਕਦਾ ਹੈ। ਗੁਰਮਤਿ ਦਾ ਪ੍ਰੰਪਰਾਗਤ ਤਰੀਕੇ ਦੁਆਰਾ

ਪ੍ਰਚਾਰ ਕਰਨਾ, ਅੰਮ੍ਰਿਤ ਛਕਾਉਣਾ, ਲੰਗਰ ਚਲਾਉਣੇ, ਸਮਾਜ ਅਤੇ ਮਾਨਵਤਾ ਦੀ ਸੇਵਾ ਕਰਨਾ ਆਦਿਕ ਸੇਵਾਵਾਂ ਤਾਂ ਪਹਿਲਾਂ ਹੀ ਸੰਤ ਸਮਾਜ ਦੇ ਹਿੱਸੇ ਆ ਚੁੱਕੀਆਂ ਹਨ, ਬਾਬਾ ਬਲਜਿੰਦਰ ਸਿੰਘ ਜੀ ਨੇ ਆਧੁਨਿਕ ਢੰਗ ਦੁਆਰਾ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਦੀ ਸੇਵਾ ਆਰੰਭ ਕਰਕੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਦਾ ਨਾਂ ਹੋਰ ਉੱਚਾ ਕਰ ਦਿੱਤਾ ਹੈ। ਨਾਲ ਹੀ ਬਾਬਾ ਬਲਜਿੰਦਰ ਸਿੰਘ ਜੀ ਨੇ ਸੰਤ ਸਮਾਜ, ਸਿੱਖ ਵਿਦਵਾਨਾਂ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਇਸ ਗੱਲ ਦਾ ਅਹਿਸਾਸ ਵੀ ਕਰਵਾਇਆ ਹੈ ਕਿ ਅੱਜ ਦੇ ਕੰਪਿਊਟਰ ਯੁਗ ਵਿੱਚ ਗੁਰਮਤਿ ਦੇ ਪ੍ਰਚਾਰ ਅਤੇ ਖੋਜ ਕਾਰਜ ਵਾਸਤੇ ਜੇਕਰ ਇਨ੍ਹਾਂ ਸਾਧਨਾਂ ਦੀ ਵਰਤੋਂ ਨਾ ਕੀਤੀ ਗਈ ਤਾਂ ਗੁਰੂ ਸਾਹਿਬਾਨ ਦੇ ਸੰਦੇਸ਼ ਨੂੰ ਘਰ ਘਰ ਪਹੁੰਚਾਉਣ ਦਾ ਸੰਕਲਪ ਪੂਰਾ ਨਹੀਂ ਹੋ ਸਕੇਗਾ।

ਦਾਸ ਨੂੰ ਆਸ ਹੈ ਕਿ ਗੁਰਮਤਿ ਨਾਲ ਸੰਬੰਧਤ ਮੂਲ ਸਾਮਗ੍ਰੀ ਕੰਪਿਊਟਰ ਅਤੇ ਇੰਟਰਨੈੱਟ ਰਾਹੀਂ ਘਰ ਘਰ ਪਹੁੰਚਾਉਣ ਦੇ ਇਸ ਸ਼ੁਭ ਮਨੋਰਥ ਵਿੱਚ ਬਾਬਾ ਬਲਜਿੰਦਰ ਸਿੰਘ ਜੀ ਨੂੰ ਪੂਰਨ ਕਾਮਯਾਬੀ ਪ੍ਰਾਪਤ ਹੋਵੇਗੀ। ਅਖ਼ੀਰ ਵਿੱਚ ਦਾਸ ਆਪਣੇ ਵਲੋਂ ਅਤੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਵਲੋਂ ਬਾਬਾ ਬਲਜਿੰਦਰ ਸਿੰਘ ਜੀ ਦੇ ਇਸ ਪੁਰਸ਼ਾਰਥ ਦੀ ਭਰਪੂਰ ਸ਼ਾਲਾਘਾ ਕਰਦਾ ਹੋਇਆ ਉਨ੍ਹਾਂ ਨੂੰ ਹੁਣ ਤੱਕ ਪ੍ਰਾਪਤ ਕੀਤੀ ਸਫ਼ਲਤਾ ਲਈ ਵਧਾਈ ਦਿੰਦਾ ਹੈ ਅਤੇ ਉਨ੍ਹਾਂ ਦੇ ਬਾਕੀ ਰਹਿੰਦੇ ਮਹਾਨ ਕਾਰਜ ਦੀ ਸੰਪੂਰਨਤਾ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ।

੨੧ ਜਨਵਰੀ ੨੦੦੫ ਸੰਤ ਹਰੀ ਸਿੰਘ ਰੰਧਾਵਾ
ਰੰਧਾਵਾ ਜਨਰਲ ਸਕੱਤਰ, ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ।

# ਸੰਦੇਸ਼

ਬਾਬਾ ਬਲਜਿੰਦਰ ਸਿੰਘ ਜੀ ਸੰਤ ਸਮਾਜ ਨਾਲ ਸੰਬੰਧਿਤ ਪ੍ਰਚਾਰ ਦੀ ਸੁਪ੍ਰਸਿੱਧ ਸੰਸਥਾ ਸੰਤ ਈਸ਼ਰ ਸਿੰਘ ਜੀ ਤੇ ਸੰਤ ਕਿਸ਼ਨ ਸਿੰਘ ਜੀ ਰਾੜਾ ਸਾਹਿਬ ਵੱਲੋਂ ਵਰੋਸਾਇ ਸਥਾਨ ਦੇ ਪ੍ਰਮੁੱਖ ਪ੍ਰਤਿਨਿਧ ਹਨ। ਚੇਤੰਨ ਤੇ ਸੂਝਵਾਨ ਹੋਣ ਦੇ ਨਾਤੇ ਉਹ ਸਿੱਖੀ ਦਾ ਪ੍ਰਚਾਰ ਪ੍ਰੰਪਕ ਤੇ ਆਧੁਨਿਕ ਵਿਗਿਆਨਕ ਸੂਝ ਦਾ ਸੁਮੇਲ ਕਰਕੇ ਕਰਨ ਦੇ ਚਾਹਵਾਨ ਹਨ। ਜਿੱਥੇ ਉਹ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਨਾਲ ਸੰਬੰਧਿਤ ਸੰਤ ਈਸ਼ਰ ਸਿੰਘ ਜੀ ਦੇ ਸਿੱਧੀਆਂ ਧਾਰਨਾਂ ਦੁਆਰਾ ਗੁਰਬਾਣੀ ਕੀਰਤਨ ਤੇ ਵਖਿਆਨ ਦੀ ਪ੍ਰੰਪਰਾ ਨੂੰ ਅਗਾਂਹ ਤੋਰ ਰਹੇ ਹਨ, ਉੱਥੇ ਉਨ੍ਹਾਂ ਨੂੰ ਵਿਦੇਸ਼ਾਂ ਦੇ ਰਟਨ ਤੋਂ ਇਹ ਵੀ ਅਨੁਭਵ ਹੋ ਗਿਆ ਹੈ ਕਿ ਸਮੁੱਚੇ ਤੌਰ ਤੇ, ਵਿਸ਼ੇਸ਼ ਕਰਕੇ ਵਿਦੇਸ਼ਾਂ ਵਿੱਚ ਵਸਦੀ ਅਜੋਕੀ ਪੀੜ੍ਹੀ ਨੂੰ ਧਰਮ, ਅਤੇ ਇਸ ਰਾਹੀਂ ਜੀਵਨ ਦੀਆਂ ਉੱਚੀਆਂ ਸੁੱਚੀਆਂ ਕੀਮਤਾਂ ਵੱਲ ਆਕਰਸ਼ਤ ਕਰਨ ਦੇ ਪ੍ਰਮੁੱਖ ਸਾਧਨ ਇੰਟਰਨੈੱਟ ਅਤੇ ਕੰਪਿਊਟਰ ਹੀ ਹਨ। ਅੱਜ ਦੇ ਇਸ ਪੀੜ੍ਹੀ ਦੇ ਵਿਦਵਾਨ ਤੇ ਖੋਜਕਾਰ ਵੀ ਗੁਰਮਤਿ ਅਧਿਐਨ ਲਈ ਨਵੀਨਤਮ ਸੂਚਨਾਂ ਤੇ ਪ੍ਰਸਾਰ ਦੇ ਸਾਧਨਾਂ ਦੀਆਂ ਸਹੂਲਤਾਂ ਦੀ ਘਾਟ ਨੂੰ ਬੜੇ ਤੀਬਰ ਰੂਪ ਵਿੱਚ ਅਨੁਭਵ ਕਰਕੇ, ਇਸ ਤੋਂ ਦੂਰ ਹੁੰਦੇ ਜਾ ਰਹੇ ਹਨ। ਉਹ ਪੀੜ੍ਹੀ ਜਿਸ ਨੇ ਆਪਣੀ ਸਾਰੀ ਸਿੱਖਿਆ ਹੀ ਇਸ ਮਾਧਿਅਮ ਰਾਹੀਂ ਲਈ ਹੈ, ਉਹਨਾਂ ਨੂੰ ਇਹ ਘਾਟ ਹੋਰ ਵੀ ਸ਼ਿੱਦਤ ਨਾਲ ਮਹਿਸੂਸ ਹੁੰਦੀ ਹੈ।

ਬਾਬਾ ਬਲਜਿੰਦਰ ਸਿੰਘ ਜੀ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਦੇ ਪਾਤਰ ਹਨ ਜਿਸ ਸਦਕੇ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਇਹ ਸੇਵਾ ਬਖ਼ਸ਼ੀ ਹੈ। ਕਈ ਸਾਲਾਂ ਤੋਂ ਜਿੱਥੇ ਉਹ ਗੁਰਮਤਿ ਦੇ ਪ੍ਰੋਖ ਤੇ ਅਪ੍ਰੋਖ ਸੋਮਿਆਂ ਨੂੰ ਪ੍ਰੋਗ੍ਰਾਮਡ ਰੂਪ ਵਿਚ ਸੀ.ਡੀ. ਅਤੇ ਵੈੱਬਸਾਈਟ ਤੇ ਲਿਆ ਰਹੇ ਹਨ, ਉੱਥੇ ਨਾਲ ਹੀ ਉਹ ਇਸ ਨੂੰ ਨਿੱਤ ਹੋਰ ਸੁਧਾਰਨ ਤੇ ਵਧੇਰੇ ਅਧਿਐਨ-ਸਹਾਇਕ ਬਨਾਉਣ ਵਿੱਚ ਰੁੱਝੇ ਹੋਏ ਹਨ। ਵਿਅਕਤੀ ਰੂਪ ਵਿੱਚ ਬਿਨਾਂ ਕਿਸੇ ਸੰਸਥਾਗਤ ਸਹਾਇਤਾ ਦੇ ਉਹ ਐੱਨਾ ਕੰਮ ਕਰ ਚੁੱਕੇ ਹਨ ਕਿ ਸੰਤ ਸਮਾਜ, ਵੱਖ-ਵੱਖ ਡੇਰੇ ਤੇ ਵੱਡੀਆਂ ਸੰਸਥਾਵਾਂ ਉਨ੍ਹਾਂ ਦੇ ਇਸ ਕਾਰਜ ਅਤੇ ਲਗਨ ਉਪਰ ਮਾਣ ਕਰ ਸਕਦੀਆਂ ਹਨ। 'ਈਸ਼ਰ ਮਾਈਕਰੋ ਮੀਡੀਆ' ਦੇ ਨਵੀਨਤਮ ਸੰਸਕਰਨ ਵਿੱਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਸਵੈਯੇ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫਰੀਦਕੋਟ ਵਾਲਾ ਟੀਕਾ (੪ ਜਿਲਦਾਂ); ਸ. ਮਨਮੋਹਨ ਸਿੰਘ ਰਚਿਤ ਪੰਜਾਬੀ ਅੰਗਰੇਜੀ ਸਟੀਕ (੮ ਜਿਲਦਾਂ); ਪ੍ਰੋ. ਸਾਹਿਬ ਸਿੰਘ ਜੀ ਰਚਿਤ 'ਗੁਰੂ ਗ੍ਰੰਥ ਸਾਹਿਬ ਦਰਪਨ' (੧੦ ਜਿਲਦਾਂ); ਭਾਈ ਕਾਨ੍ਹ ਸਿੰਘ ਜੀ ਦਾ 'ਮਹਾਨ ਕੋਸ਼' ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਤ ਮੇਰਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' (੨ ਜਿਲਦਾਂ) ਨੂੰ ਭਾਈ ਸੰਤੋਖ ਸਿੰਘ ਜੀ ਦੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' (੧੪ ਜਿਲਦਾਂ) ਸਮੇਤ ਭਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਸਾਰਿਆਂ ਨੂੰ ਆਪਸ ਵਿੱਚ ਸੰਬੰਧਿਤ ਕਰ ਦਿੱਤਾ ਗਿਆ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕਿਸੇ ਵੀ ਸ਼ਬਦ ਅਤੇ ਤੁਕ ਦੀ ਭਾਲ ਲਈ ਸਰਚ ਇੰਜਨ ਤਾਂ ਹੈ ਹੀ ਪਰ ਜੇ ਉਪਰੋਕਤ ਕਿਸੇ ਵੀ ਟੀਕੇ ਵਿੱਚੋਂ ਤੁਕ-ਵਿਸ਼ੇਸ਼ ਦੇ ਅਰਥ ਵੇਖਣੇ ਹੋਣ, ਅਜਿਹੀ ਸੁਵਿਧਾ ਵੀ ਇਸ ਵਿੱਚ ਉਪਲਬਧ ਹੈ। ਕਿਸੇ ਵਿਸ਼ੇਸ਼ ਸ਼ਬਦ ਦੇ ਅਰਥਾਂ ਨੂੰ ਲੋੜ ਅਨੁਸਾਰ ਮਹਾਨ ਕੋਸ਼ ਅਥਵਾ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿੱਚੋਂ ਵੀ ਵੇਖਿਆ ਜਾ ਸਕਦਾ ਹੈ। ਸ਼ਬਦਾਂ ਦੀ ਢੂੰਡ ਸੀਮਤ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਯੋਗਦਾਨੀ ਅਥਵਾ ਰਾਗ ਵਿੱਚੋਂ ਵੀ ਕੀਤੀ ਜਾ ਸਕਦੀ ਹੈ। ਇਹ ਸਾਰੀ ਭਾਲ ਕਿਸੇ ਸ਼ਬਦ ਦੇ ਵੱਖ-ਵੱਖ ਜੋੜਾਂ ਵਾਲੇ ਸ਼ਬਦਾਂ ਦੀ ਇਕੱਠੀ ਵੀ ਹੋ ਸਕਦੀ ਹੈ। ਸਾਰੀਆਂ ਤੁਕਾਂ ਨੂੰ ਅਗਲੀਆਂ-ਪਿਛਲੀਆਂ ਤੁਕਾਂ ਸਮੇਤ ਵੱਖਰੇ ਵੀ ਕੱਢਿਆ ਜਾ ਸਕਦਾ ਹੈ। ਇਸ ਤਰ੍ਹਾਂ ਦੀ ਖੋਜ ਅਤੇ ਸਾਫਟਵੇਅਰ ਦੀ ਸਿਰਜਨਾ ਵਡੇਰੀਆਂ ਵਿੱਦਿਅਕ ਅਤੇ ਧਾਰਮਿਕ ਸੰਸਥਾਵਾਂ ਲਈ ਅਨੁਸਰਨ ਕਰਨਯੋਗ ਹੈ।

ਸਤਿਗੁਰੂ ਜੀ ਬਾਬਾ ਬਲਜਿੰਦਰ ਸਿੰਘ ਜੀ ਤੇ ਹੋਰ ਬਖ਼ਸ਼ਿਸ਼ਾਂ ਕਰਨ, ਉਨ੍ਹਾਂ ਨੂੰ ਇਸ ਸੇਵਾ ਲਈ ਹੋਰ ਉਤਸ਼ਾਹ ਬਖ਼ਸ਼ਣ ਤਾਂ ਜੋ ਉਹ ਗੁਰਮਤਿ ਦੇ ਸੁਨੇਹੇ ਦੇ ਪ੍ਰਸਾਰ ਵਿਚ ਜੁਟੇ ਰਹਿਣ। ਸਾਡੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਇਹ ਹੀ ਅਰਦਾਸ ਹੈ।

ਪਟਿਆਲਾ
੨੮ ਜਨਵਰੀ, ੨੦੦੫

ਡਾ. ਗੁਰਚਰਨ ਸਿੰਘ
ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

## ਤਤਕਰਾ ਰਾਸਿ ਬਾਰ੍ਹਵੀਂ

# ਰਾਸ਼ਿ ਬਾਰ੍ਹਵੀਂ ਚੱਲੀ

ੴ ਸਤਿਗੁਰ ਪ੍ਰਸਾਦਿ ॥

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

## ਅਥ ਦ੍ਵਾਦਸ਼ਮਿ ਰਾਸਿ ਕਥਨੰ ॥

### ੧. [ਮੰਗਲ। ਰਾਜਾ ਮਾਨ ਸਿੰਘ]

<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨

੧. ਇਸ਼੍ਟ ਦੇਵ-ਸ੍ਰੀ ਅਕਾਲ ਪੁਰਖ-ਮੰਗਲ।

ਦੋਹਰਾ:

**ਪਾਰਬ੍ਰਹਮ ! ਪਰਮਾਤਮਾ ! ਬ੍ਯਾਪਕ ਸਕਲ ਸਮਾਨ !**
**ਸਭਿ ਅਲੰਬ ! ਪ੍ਰੇਰਕ ! ਪ੍ਰਭੂ ! ਬਿਦਤਹੁ ਰਿਦੇ ਮਹਾਨ ॥੧॥**

ਪਾਰ ਬ੍ਰਹਮ = ਪਰ ਬ੍ਰਹਮ, ਪਰਮ ਬ੍ਰਹਮ। ਜਿਸ ਤੋਂ ਪਰੇ ਤੇ ਉਪਰ ਹੋਰ ਕੋਈ ਨਹੀਂ, ਐਸਾ ਬ੍ਰਹਮ।
ਪਰਮਾਤਮਾ = ਦੇਖੋ ਸ੍ਰੀ ਗੁ: ਨਾ: ਪ੍ਰ: ਪੂ: ਅਧ੍ਯਾ: ੧ ਅੰ: ੪ ਦੇ ਪਦ ਅਰਥ।

ਅਰਥ:

(ਹੇ) ਪਾਰ ਬ੍ਰਹਮ ! (ਹੇ) ਪਰਮਾਤਮਾ ! (ਹੇ) ਸਾਰਿਆਂ ਵਿਚ ਇਕ ਤੁੱਲ ਰਮੇ ਹੋਏ ! (ਹੇ) ਸਭਿ ਦੇ ਆਸ਼੍ਰਾ ! (ਹੇ) ਸਭ ਦੇ ਪ੍ਰੇਰਕ ! (ਹੇ ਸਭ ਦੇ) ਮਾਲਿਕ ! (ਹੇ ਸਭ ਤੋਂ) ਵੱਡੇ ! ਮੇਰੇ ਹਿਰਦੇ ਵਿਚ ਪ੍ਰਗਟ ਹੋਵੋ।

ਭਾਵ:

ਕਵਿ ਜੀ ਸਮਾਨਸੱਤਾ ਕਰਕੇ ਪ੍ਰਭੂ ਦੀ ਵਿਆਪਕਤਾ, ਉੱਚਤਾ, ਪ੍ਰੇਰਕਤਾ, ਤੇ ਆਸ਼੍ਰਾ ਰੂਪ ਹੋਣ ਦਾ ਪ੍ਰੋਖ ਗ੍ਯਾਨ ਤਾਂ ਰਖਦੇ ਹਨ ਪਰ ਅਰਦਾਸ ਇਹ ਕਰ ਰਹੇ ਹਨ ਕਿ ਮੇਰੇ ਮਨ ਦੀ ਪ੍ਰਤੀਤੀ ਦੇ ਮੰਡਲ ਵਿਚ ਆਪ ਵਿਸ਼ੇਸ਼ਤਾ ਕਰਕੇ ਪ੍ਰਕਾਸ਼ ਪਾਓ ਜੋ ਆਪ ਦੇ ਸਾਮਰਤੱਖ ਮਿਲਾਪ (ਅਪ੍ਰੋਖ ਗ੍ਯਾਨ) ਦਾ ਰਸ ਮੈਨੂੰ ਪ੍ਰਾਪਤ ਹੋਵੇ।

੨. 'ਕਾਵਿ-ਸੰਕੇਤ' ਮਿਰ੍ਯਾਦਾ ਦਾ ਮੰਗਲ।

ਸੈਯਾ:

**ਸੁੰਦਰ ਉੱਜਲ ਚੰਦ ਅਮੰਦ, ਮਨਿੰਦ ਦਿਪੈ ਮੁਖ ਦੁੰਦਨ ਹਾਨੀ।**
**ਚੰਦ੍ਰਿਕਾ ਚੰਦ੍ਰਿਕ ਪਾਰਦ ਨਾਰਦ, ਸਾਰਦ ਅੰਗ ਕੇ ਰੰਗ ਸਮਾਨੀ।**
**ਦੇਵ ਜਿ ਬ੍ਰਿੰਦ ਕਰੈਂ ਅਭਿਨੰਦਨ, ਆਨੰਦ ਕੰਦ ਬਿਲੰਦ ਸੁ ਜਾਨੀ।**
**ਤਾਂ ਪਦ ਕੇ ਅਰਬਿੰਦਨਿ ਕੋ, ਗਨ ਬੰਦਨ ਠਾਨਿ ਰਚੌਂ ਬਰਬਾਨੀ ॥੨॥**

ਅਮੰਦ = ਜੋ ਮੱਧਮ ਨਾਂ ਪਵੇ, ਜੋ ਇਕੋ ਜਿਹਾ ਲਗਾਤਾਰ ਚਮਕੇ, ਸ੍ਵੱਛ, ਸ੍ਰੇਸ਼ਟ, ਨਿਸ਼ਕਲੰਕ।
ਦੁੰਦ = ਦ੍ਵੰਦ੍ਵ = ਹਰਖ, ਸ਼ੋਕ, ਦੁਖ ਸੁਖ ਆਦਿ ਜੋੜੇ। ਕਲੇਸ਼, ਦੁਖ ਕਸ਼ਟ। ਭਾਵ ਇਹ ਹੈ ਕਿ ਸ਼ਾਰਦਾ ਦਾ ਚਿਹਰਾ ਚੰਦ ਵਾਂਙੂ ਬਾਹਰ ਹੀ ਪ੍ਰਕਾਸ਼ਮਾਨ ਨਹੀਂ ਸਗੋਂ ਕਵੀਆਂ ਦੇ ਹਿਰਦੇ ਵਿਚ ਜੋ ਰਾਗ ਦ੍ਵੈਖ ਆਦਿ ਆਵਰਣ ਉੱਚੀ ਕਵਿਤਾ ਦੇ ਪ੍ਰਤਿਬੰਧਕ ਉਪਜਦੇ ਹਨ ਉਹਨਾਂ ਤੇ ਪ੍ਰਕਾਸ਼ ਪਾ ਕੇ ਸ੍ਵੱਛ ਬੁੱਧੀ ਦਾ ਪ੍ਰਕਾਸ਼ਕ ਹੈ।
ਚੰਦ੍ਰਿਕਾ = ਚਾਂਦਨੀ। ਚੰਦ੍ਰ, ਚੰਦ੍ਰਕ = ਚੰਦ੍ਰਮਾ। ਚੰਦ੍ਰਿਕ = ਚੰਦ ਦੀ।
ਪਾਰਦ = ਪਾਰਾ। ਭਾਵ ਪਾਰੇ ਵਾਂਙੂ ਲੁਸ ਲੁਸ ਕਰਦੇ।

ਨਾਰਦ = ਨਾਰਦ ਮੁਨੀ ਜੋ ਰੰਗ ਦਾ ਚਿੱਟਾ ਮੰਨਿਆ ਹੈ।
ਰੰਗ = ਕ੍ਰਾਂਤੀ, ਸ਼ੋਭਾ।
ਸਮਾਨੀ = ਸਮਾਨ ਹਨ। ਅਭਿਨੰਦਨ = ਨਮਸਕਾਰ।
ਗਨ ਬੰਦਨ = ਬਹੁਤੀ ਵਾਰ ਨਮਸਕਾਰ ਕਰਨਾ।
ਸੁਜਾਨੀ = ਚੰਗੀ ਤਰ੍ਹਾਂ ਜਾਣਕੇ। (ਅ) ਸੁਹਣੇ ਗਜਾਨ ਵਾਲੀ, ਪਬੀਨ।

ਅਰਥ:

ਉੱਜਲ ਤੇ ਸੁਹਣੇ ਨਿਸ਼ਕਲੰਕ ਚੰਦ ਵਾਂਙੂ (ਜਿਸ ਦਾ) ਮੁਖੜਾ ਪ੍ਰਕਾਸ਼ ਰਿਹਾ ਹੈ ਤੇ ਦੂੰਦਾਂ ਨੂੰ ਦੂਰ ਕਰ ਰਿਹਾ ਹੈ।

(ਅਤੇ) ਸ਼ਾਰਦਾ ਦੇ (ਸਾਰੇ) ਅੰਗ ਚੰਦ੍ਰਮਾਂ ਦੀ ਚਾਂਦਨੀ, ਪਾਰੇ ਤੇ ਨਾਰਦ ਦੇ ਰੰਗ ਸਮਾਨ (ਉੱਜਲ) ਹਨ।

(ਫਿਰ) ਜਿਸ ਨੂੰ ਸਾਰੇ ਦੇਵਤੇ ਬੜੀ ਅਨੰਦ ਦਾਤੀ ਤੇ ਪ੍ਰਬੀਨ ਜਾਣਕੇ ਨਮਸਕਾਰਾਂ ਕਰਦੇ ਹਨ। ਤਿਸ (ਸ਼ਾਰਦਾ ਦੇ) ਚਰਨਾਂ ਕਵਲਾਂ ਨੂੰ ਬਹੁਤੀ ਵਾਰ ਨਮਸਕਾਰ ਕਰਕੇ ਸ੍ਰੇਸ਼ਟ (ਬਾਰ੍ਹਵੀਂ ਰਾਸ ਦੀ) ਬਾਣੀ (= ਕਵਿਤਾ) ਰਚਦਾ ਹਾਂ।

ਹੋਰ ਅਰਥ:

[੨ ਸਤਰ] ਚੰਦ ਦੀ ਚਾਂਦਨੀ ਪਾਰਾ ਤੇ ਨਾਰਦ ਇਨ੍ਹਾਂ ਦੇ ਰੰਗ ਸਾਰਦਾ ਦੇ ਅੰਗਾਂ ਦੇ (ਉੱਜਲ ਰੰਗ ਦੇ) ਸਾਹਮਣੇ (ਸਮਾ+ਨੀ =) ਸਮ ਨਹੀਂ ਹਨ ਭਾਵ ਨਯੂਨ ਹਨ।

### ੩. ਇਸ਼੍ਟ ਗੁਰੂ-ਸ੍ਰੀ ਗੁਰੂ ਨਾਨਕ ਦੇਵ ਜੀ-ਮੰਗਲ।

ਦੋਹਰਾ:

**ਉਪਦੇਸ਼ਤਿ ਜਗ ਗੁਰ ਭਏ, ਫੈਲ੍ਯੋ ਜਸ ਜਿਮ ਚੰਦ।**
**ਬਿਘਨ ਬਿਨਾਸਹਿਂ ਕ੍ਰਿਪਾ ਤੇ, ਸ਼੍ਰੀ ਨਾਨਕ ਪਦ ਬੰਦਿ ॥੩॥**

ਅਰਥ:

(ਮੈਂ) ਸ਼੍ਰੀ (ਗੁਰੂ) ਨਾਨਕ ਦੇਵ ਜੀ ਦੇ ਚਰਨਾਂ (ਕਵਲਾਂ ਉਪਰ) ਨਮਸਕਾਰ ਕਰਦਾ ਹਾਂ (ਜਿਨ੍ਹਾਂ ਨੇ) ਜਗਤ ਗੁਰੂ ਹੋ ਕੇ (ਜਗਤ ਨੂੰ) ਉਪਦੇਸ਼ ਦਿੱਤਾ, (ਤੇ ਜਿਨ੍ਹਾਂ ਦਾ) ਜਸ ਚੰਦ੍ਰਮਾ ਵਤ (ਸਾਰੇ) ਫੈਲਿਆ ਹੋਇਆ ਹੈ। (ਓਹ ਸਤਿਗੁਰੂ ਜੀ) ਕ੍ਰਿਪਾ ਦੁਆਰਾ (ਮੇਰੇ) ਵਿਘਨਾਂ ਦਾ ਨਾਸ਼ ਕਰਨ।

### ੪. ਇਸ਼੍ਟ ਗੁਰੂ-ਸ੍ਰੀ ਗੁਰੂ ਅੰਗਦ ਦੇਵ ਜੀ ਦਾ-ਮੰਗਲ।

**ਅਜਰ ਜਰਨ, ਧੀਰਜ ਧਰਨ, ਅਮਰ ਕਰਨ ਸਿਖ ਬ੍ਰਿੰਦ।**
**ਸ਼੍ਰੀ ਅੰਗਦ ਸੰਕਟ ਹਰਨ, ਨਮਹਿਂ ਪਦਨਿ ਅਰਬਿੰਦ ॥੪॥**

ਸੰਕਟ ਹਰਨ = ਸੰਕਟ ਹਰਨੇ ਵਾਲੇ।

ਅਰਥ:

ਅਜਰ ਦੇ ਜਰਨੇ ਵਾਲੇ, (ਧਰਤੀ ਸਮ) ਧੀਰਜ ਧਰਨ ਵਾਲੇ, (ਆਪਣੇ) ਸਾਰੇ ਸਿੱਖਾਂ ਨੂੰ ਅਮਰ ਕਰਨ ਵਾਲੇ ਅਤੇ ਸੰਕਟਾਂ ਨੂੰ ਦੂਰ ਕਰਨ ਵਾਲੇ ਸ਼੍ਰੀ (ਗੁਰੂ) ਅੰਗਦ ਦੇਵ ਜੀ ਦੇ ਚਰਨਾਂ ਕਵਲਾਂ ਉਪਰ (ਮੇਰੀ) ਨਮਸਕਾਰ ਹੈ।

### ੫. ਇਸ਼੍ਟ ਗੁਰੂ-ਸ੍ਰੀ ਗੁਰੂ ਅਮਰਦਾਸ ਜੀ ਦਾ-ਮੰਗਲ।

**ਕਰੇ ਬਿਸਾਲ ਨਿਹਾਲ ਜਨ, ਟਾਲਿ ਕਾਲ ਦੁਖ ਜਾਲ।**

ਅਮਰਦਾਸ ਸ੍ਰੀ ਸਤਿਗੁਰੂ, ਰਿਦੈ ਸੰਭਾਲਿ ਕ੍ਰਿਪਾਲੁ ॥੫॥

ਅਰਥ:

ਕਾਲ (ਚੱਕ੍ਰ ਵਿਚ ਆਕੇ ਵਜਾਪਣ ਵਾਲੇ) ਸਾਰੇ ਦੁਖਾਂ ਨੂੰ (ਜਿਨ੍ਹਾਂ ਸਤਿਗੁਰਾਂ ਨੇ) ਦੂਰ ਕਰਕੇ (ਆਪਣੇ) ਸੇਵਕਾਂ ਨੂੰ ਬਹੁਤ ਹੀ ਨਿਹਾਲ ਕੀਤਾ ਹੈ (ਐਸੇ) ਕ੍ਰਿਪਾਲੂ ਸ੍ਰੀ ਸਤਿਗੁਰੂ ਅਮਰਦਾਸ ਜੀ ਨੂੰ ਮੈਂ ਰਿਦੇ ਵਿਚ ਸਿਮਰ ਰਿਹਾ ਹਾਂ।

੬. ਇਸ਼੍ਰ ਗੁਰੂ-ਸ੍ਰੀ ਗੁਰੂ ਰਾਮਦਾਸ ਜੀ ਦਾ-ਮੰਗਲ।

ਤ੍ਰਾਸ ਨਾਸ਼ ਨਿਜ ਦਾਸ ਕੇ, ਬਾਕ ਬਿਲਾਸ ਪ੍ਰਕਾਸ਼।

ਰਾਮਦਾਸ ਸ਼੍ਰੀ ਸਤਿਗੁਰੂ ! ਬਾਸਹੁ ਰਿਦੈ ਅਵਾਸ ॥੬॥

ਅਰਥ:

(ਹੇ) ਸ੍ਰੀ ਸਤਿਗੁਰੂ ਰਾਮਦਾਸ ਜੀਓ! (ਆਪ ਆਪਣੇ ਬਚਨ ਬਿਲਾਸ ਦੇ ਪ੍ਰਕਾਸ਼ ਨਾਲ ਹੀ ਆਪਣੇ ਦਾਸਾਂ ਦੇ ਭੈ ਨਾਸ਼ ਕਰ ਦਿੰਦੇ ਹੋ (ਮੇਰੀ ਪ੍ਰਾਰਥਨਾ ਹੈ ਕਿ ਮੇਰੇ) ਹਿਰਦੇ (ਰੂਪੀ) ਘਰ ਵਿਚ ਆ ਵਸੋ (ਜੋ ਮੇਰੇ ਭੈ ਬੀ ਨਿਵਿਰਤ ਹੋ ਜਾਣ)।

੭. ਇਸ਼੍ਰ ਗੁਰੂ-ਸ੍ਰੀ ਗੁਰੂ ਅਰਜਨ ਦੇਵ ਜੀ ਦਾ-ਮੰਗਲ।

ਤਰਜਨ ਦੁਖ, ਬਰਜਨ ਬਿਘਨ, ਸਿਰਜਨ ਜਨ ਕੱਲਜਾਨ।

ਸ਼੍ਰੀ ਅਰਜਨ ਅਰਜ਼ਨਿ ਸੁਨਹਿਂ, ਨਮੋ ਪਦਮ ਪਦ ਠਾਨਿ ॥੭॥

ਸਿਰਜਨ = ਰਚਨ ਵਾਲੇ, ਭਾਵ, ਮੁਕਤੀ ਦਾ ਪ੍ਰਬੰਧ ਕਰ ਦਿੰਦੇ ਹਨ।

ਅਰਥ:

ਸ੍ਰੀ ਗੁਰੂ ਅਰਜਨ ਦੇਵ ਜੀ (ਜੋ ਆਪਣੇ) ਦਾਸਾਂ ਦੀਆਂ ਅਰਜ਼ਾਂ ਸੁਣਦੇ ਹਨ (ਅਰ ਉਹਨਾਂ ਦੇ) ਦੁਖਾਂ ਨੂੰ ਤਾੜਦੇ ਹਨ, ਵਿਘਨਾਂ ਨੂੰ ਵਰਜਦੇ ਤੇ ਮੁਕਤੀ ਦਾ ਪ੍ਰਬੰਧ ਬਣਾ ਦਿੰਦੇ ਹਨ (ਤਿਨ੍ਹਾਂ ਦੇ) ਚਰਨਾਂ ਕਵਲਾਂ ਉਪਰ ਨਮਸਕਾਰ ਕਰਦਾ ਹਾਂ।

੮. ਇਸ਼੍ਰ ਗੁਰੂ-ਸ੍ਰੀ ਗੁਰੂ ਹਰਿ ਗੋਬਿੰਦ ਜੀ ਦਾ-ਮੰਗਲ।

ਜਨ ਬ੍ਰਿੰਦਨਿ ਆਨੰਦ ਦੇ, ਜਿਮਿ ਦਿਨਿੰਦ ਅਰਬਿੰਦ।

ਸ਼੍ਰੀ ਹਰਿ ਗੋਬਿੰਦ ਚੰਦ ਗੁਰ, ਨਮੋ ਸੁਛੰਦ ਮੁਕੰਦ ॥੮॥

ਸ੍ਰੀ ਹਰਿ ਗੋਵਿੰਦ ਚੰਦ ਗੁਰ = ਸਾਰਾ ਨਾਮ ਹੈ "ਸ੍ਰੀ ਗੁਰ ਹਰਿਗੋਵਿੰਦ ਚੰਦ" (ਅ) ਚੰਦ ਸਮਾਨ ਸ਼ਾਂਤੀ ਤੇ ਪ੍ਰਕਾਸ਼ ਦਾਤਾ ਗੁਰ ਹਰਿ ਗੁਬਿੰਦ ਜੀ।

ਸ੍ਵਛੰਦ = ਸੁਤੰਤ੍ਰ। ਮੁਕੰਦ = ਮੁਕਤੀ ਦਾਤਾ।

ਅਰਥ:

ਜਿਵੇਂ ਸੂਰਜ ਕਮਲਾਂ ਨੂੰ (ਆਨੰਦ ਦੇਂਦਾ ਹੈ ਤਿਵੇਂ) ਮੁਕਤੀ ਦਾਤੇ ਤੇ ਸੁਤੰਤ੍ਰ ਸ੍ਰੀ ਗੁਰੂ ਹਰਿਗੋਵਿੰਦ ਚੰਦ ਜੀ (ਆਪਣੇ) ਸਾਰੇ ਦਾਸਾਂ ਨੂੰ ਆਨੰਦ ਦੇ ਦਾਤੇ ਹਨ (ਤਿਨ੍ਹਾਂ ਨੂੰ ਮੇਰੀ) ਨਮਸਕਾਰ ਹੋਵੇ।

੯. ਇਸ਼੍ਰ ਗੁਰੂ-ਸ੍ਰੀ ਗੁਰੂ ਹਰਿ ਰਾਇ ਜੀ ਦਾ-ਮੰਗਲ।

ਸੁਖ ਬਿਲਾਸ ਦਾਸਨਿ ਬਖਸ਼ਿ, ਰਿਪੁਨਿ ਬਚਨ ਤੇ ਹਾਨਿ।

ਸ਼੍ਰੀ ਸਤਿਗੁਰੁ ਹਰਿਰਾਇ ਜੀ ! ਨਮਹਿ, ਕਰਹੁ ਕੱਲਜਾਨ ॥੯॥

ਅਰਥ:

ਹੇ ਸ੍ਰੀ ਸਤਿਗੁਰੂ ਹਰਿਰਾਇ ਜੀਓ (ਆਪ ਆਪਣੇ) ਦਾਸਾਂ ਨੂੰ ਸੁਖ ਤੇ ਆਨੰਦ ਬਖਸ਼ਦੇ ਹੋ ਤੇ (ਚੜ੍ਹ ਆਏ) ਵੈਰੀਆਂ ਨੂੰ ਵਚਨ (ਮਾਤ੍ਰ) ਨਾਲ ਹੀ ਨਾਸ਼ ਕਰ ਦਿੰਦੇ ਹੋ, (ਆਪ ਜੀ ਨੂੰ) ਨਮਸਕਾਰ ਕਰਕੇ (ਮੈਂ ਬੇਨਤੀ ਕਰਦਾ ਹਾਂ ਕਿ) ਮੇਰੀ (ਬੀ) ਕੱਲਜਾਨ ਕਰੋ।

੧੦. ਇਸ਼੍ਰ ਗੁਰੂ-ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ-ਮੰਗਲ।

ਦਰਸ਼ਨ ਤੇ ਸੰਕਟ ਨਸਹਿੰ, ਪਗ ਪਰਸਨਿ ਸੁਖਦਾਇ।
ਜਨ ਹਰਸ਼ਨ ਸਰਸਨ ਸਦਾ, ਸ਼੍ਰੀ ਹਰਿ ਕ੍ਰਿਸ਼ਨ ਸੁਭਾਇ ॥੧੦॥

ਅਰਥ:

(ਸ੍ਰੀ ਸਤਿਗੁਰੂ) ਹਰਿ ਕ੍ਰਿਸ਼ਨ ਜੀ ਦੇ ਦਰਸ਼ਨ ਨਾਲ ਤਾਂ ਸੰਕਟ ਦੂਰ ਹੁੰਦੇ ਹਨ ਤੇ (ਉਹਨਾਂ ਦੇ) ਚਰਨ ਪਰਸਣੇ ਸੁੱਖਾਂ ਦੇ ਦਾਤੇ ਹਨ (ਅਤੇ ਉਹਨਾਂ ਦਾ) ਸੁਭਾਉ ਦਾਸਾਂ ਨੂੰ ਖੁਸ਼ੀ ਦੇਕੇ ਖਿੜਾ ਦੇਣ ਵਾਲਾ ਹੈ (ਤਿਨ੍ਹਾਂ ਨੂੰ ਮੇਰੀ ਨਮਸਕਾਰ ਹੋਵੇ)।

੧੧. ਇਸ਼੍ਰ ਗੁਰੂ-ਸ੍ਰੀ ਗੁਰੂ ਤੇਗ ਬਹਾਦਰ ਜੀ ਦਾ-ਮੰਗਲ।

ਤ੍ਰਿਣ ਤੁਲ ਤਨ ਤਜਿ ਤੁਰਤ ਤਿਹ, ਤੁਰਕਨਿ ਤੇਜ ਨਿਕੰਦ।
ਤੇਗ ਬਹਾਦੁਰ ਸਤਿਗੁਰੂ, ਚਰਨ ਕਮਲ ਤਿਨ ਬੰਦਿ ॥੧੧॥

ਤਿਹ = ਤਿੱਥੋਂ, ਭਾਵ ਦਿੱਲੀ ਵਿੱਚੋਂ।

ਅਰਥ:

ਤ੍ਰਿਣ ਸਮਾਨ ਸਰੀਰ ਨੂੰ ਤਿਆਗ ਕੇ (ਜਿਨ੍ਹਾਂ ਨੇ) ਤੁਰਕਾਂ ਦਾ ਤੇਜ ਤਿਹ (= ਉਥੋਂ ਭਾਵ ਦਿੱਲੀ ਤੋਂ) ਛੇਤੀ ਪੁੱਟ ਘਤਿਆ, (ਐਸੇ) ਸਤਿਗੁਰੂ ਤੇਗ ਬਹਾਦੁਰ ਜੀ (ਜੋ ਹਨ) ਤਿਨ੍ਹਾਂ ਦੇ ਚਰਨਾਂ ਕਵਲਾਂ ਨੂੰ ਨਮਸਕਾਰ ਹੈ।

੧੨. ਇਸ਼੍ਰ ਗੁਰੂ-ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ-ਮੰਗਲ।

ਰਚਜੋ ਨਿਖਾਲਿਸ ਖਲਕ ਤੇ, ਪੰਥ ਖਾਲਿਸਾ ਸੁੱਧ।
ਸ਼੍ਰੀ ਗੁਰੁ ਗੋਬਿੰਦ ਸਿੰਘ ਜੀ, ਹਤਿ ਰਿਪੁ ਕ੍ਰੁੱਧਤਿ ਜੁੱਧ ॥੧੨॥

ਨਿਖਾਲਿਸ = ਵਿਸ਼ੇਸ਼ ਕਰਕੇ ਖਾਲਿਸ, ਸ਼ੁਧ। (ਅ) ਨਿਰਾਲਾ।

ਅਰਥ:

(ਧੰਨ ਹਨ) ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਜਿਨ੍ਹਾਂ ਨੇ ਖਲਕਤ ਤੋਂ) ਬਹੁਤ ਖਾਲਸ (ਕਰਕੇ) ਸ਼ੁੱਧ ਖਾਲਸਾ ਪੰਥ ਰਚਿਆ ਤੇ ਜੁੱਧ ਵਿਚ ਕ੍ਰੁੱਧਤਿ ਹੋਕੇ (ਪ੍ਰਜਾ ਦੇ) ਵੈਰੀਆਂ ਦਾ ਨਾਸ਼ ਕੀਤਾ।

ਹੋਰ ਅਰਥ:

ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਜਿਨ੍ਹਾਂ ਨੇ ਪ੍ਰਜਾ ਦੇ) ਵੈਰੀਆਂ ਨੂੰ ਜੁੱਧ ਵਿਖੇ ਕ੍ਰੁੱਧਤਿ ਹੋ ਕੇ ਮਾਰਨ ਲਈ ਸ਼ੁੱਧ ਪੰਥ ਖਾਲਸਾ ਖਲਕਤ ਤੋਂ ਸੁੱਧ ਰਚਿਆ (ਤਿਨ੍ਹਾਂ ਨੂੰ ਮੇਰੀ ਨਮਸਕਾਰ ਹੈ)।

੧੩. ਦਸੋਂ ਗੁਰੂ ਮੰਗਲ।

ਪਗ ਸਰੋਜ ਸਭਿ ਗੁਰਨਿ ਕੇ, ਉਰ ਮਹਿਂ ਭਲੇ ਮਨਾਇ।
ਦ੍ਵਾਦਸ਼ਮੀ ਅਬਿ ਰਾਸਿ ਕੋ, ਰਚੌਂ ਪ੍ਰਮੇਸੁਰ ਧਜਾਇ ॥੧੩॥

ਅਰਥ:

ਸਾਰੇ ਸਤਿਗੁਰਾਂ ਦੇ ਚਰਨਾਂ ਕਵਲਾਂ ਨੂੰ ਰਿਦੇ ਦੇ ਵਿਚ ਚੰਗੀ ਤਰ੍ਹਾਂ ਮਨਾ ਕੇ (ਸਿਮਰਕੇ ਅਤੇ) ਪਰਮ ਈਸ਼ਰ (ਵਾਹਿਗੁਰੂ) ਨੂੰ ਧਜਾਇ ਕੇ ਹੁਣ ਮੈਂ (ਸੂਰਜ ਪ੍ਰਕਾਸ਼ ਦੀ) ਬਾਰ੍ਹਵੀਂ ਰਾਸਿ ਰਚਦਾ ਹਾਂ।

ਦੋਹਰਾ:
ਕਿਤਿਕ ਦਿਵਸ ਬਸਿ ਕਰਿ ਗੁਰੂ, ਪਟਨੇ ਨਗਰ ਮਝਾਰ।
ਸੁਖ ਪਾਯਹੁ ਸ਼੍ਰਮ ਪਰਹਰਜੋ, ਸਿੱਖਜਨਿ ਕਰਨਿ ਉਧਾਰ ॥੧੪॥
ਅਬਹਿ ਕਥਾ ਇਕ ਭੂਪ ਕੀ, ਉਚਿਤ ਕਹਨਿ ਕੇ ਜਾਨਿ।
ਤਿਸ ਕੋ ਬਰਨਨਿ ਕਰਤਿ ਹੌਂ, ਸੁਨਹੁ ਸੰਤ! ਦੇ ਕਾਨ ॥੧੫॥
ਦੇਸ ਕਾਮਰੂ† ਗੁਰ ਗਮਨਿ, ਕੀਨਸਿ ਜਿਸ ਕੇ ਸੰਗ।
ਕਹੌਂ ਛੋਰ ਤੇ[1] ਸੋ ਕਥਾ, ਜਿਮ ਹਮ ਸੁਨਜੋ ਪ੍ਰਸੰਗ ॥੧੬॥

†ਕਾਮ ਰੂਪ ਦੇਸ਼ ਜੋ ਬੰਗਾਲ ਦੇ ਉੱਤਰ ਪੂਰਬ ਨੂੰ ਹੈ।
[1]ਖੋਹਲਕੇ (ਅ) ਸ਼ੁਰੂ ਤੋਂ।

ਚੌਪਈ:
ਦਿੱਲੀ ਮਹਿਂ ਅਕਬਰ ਤੁਰਕੇਸ਼।
ਕਰਤਿ ਰਾਜ ਲੇ ਦੇਸ਼ ਅਸ਼ੇਸ਼।
ਜਹਾਂ ਮਵਾਸ ਹੋਹਿ ਕੋ ਜਾਈ।
ਤਹਿਂ ਬਡ ਸੈਨਾ ਦੇਤਿ ਪਠਾਈ ॥੧੭॥
ਕਰਿ ਸੰਗ੍ਰਾਮ ਬਿਜੈ ਕੋ ਪਾਇ।
ਬਸੀ ਕਰੇ ਸਭਿ ਦੇਸ਼ਨਿ ਰਾਇ[1]।
ਆਇਸੁ ਅਕਬਰ ਕੀ ਸਿਰ ਸਹੈਂ[1]।
ਅਪਨੋ ਰਾਜ ਕਰਤਿ ਸੋਂ ਰਹੈਂ ॥੧੮॥
ਨੀਤਿ[1] ਬਿਸਾਲ ਨੀਤਿ[2] ਉਰਧਾਰੈਂ।
ਮਿੱਤ੍ਰ ਵਧਾਵਹਿਂ ਸ਼ੱਤ੍ਰ ਨਿਕਾਰੈਂ।
ਦੇਸ਼ ਕਾਮਰੂ ਰਹਜੋ ਮਵਾਸੀ।
ਤਹਿਂ ਕਾਮੱਖਜਾ[1] ਜੋਤਿ ਪ੍ਰਕਾਸ਼ੀ ॥੧੯॥
ਮਹਾਂ ਸ਼ਕਤਿ ਜੁਤਿ ਜ਼ਾਹਰ ਕਲਾ।
ਯਾਂ ਤੇ ਨਹਿਂ ਅਕਬਰ ਬਸ ਚਲਾ।
ਭੂਪ ਦੇਸ਼ ਕੇ ਪਰ ਜੋ ਆਵੈ[1]।
ਸੋ ਦੇਵੀ ਕੋ ਸ਼ਰਨਿ ਸਿਧਾਵੈ ॥੨੦॥
ਤਬਿ ਸਹਾਇਤਾ ਕਰਹਿ[1] ਬਿਸਾਲਾ।
ਹਤਹਿ ਦੁਸ਼ਟ ਕੀ ਬਲ ਤਤਕਾਲਾ।

[1]ਦੇਸ਼ਾਂ ਦੇ ਰਾਜੇ।
[1]ਰਾਜੇ ਸਹਿੰਦੇ ਰਹਿਣ।
[1]ਰਾਜਨੀਤੀ। [2]ਨਿੱਤ।
[1]ਗੁਹਾਟੀ ਨੇੜੇ ਇਕ ਦੇਵੀ ਦਾ ਮੰਦਰ ਜਿਸ ਵਿਚ ਦੇਵੀ ਦੇ ਨੰਗੇਜ ਦੀ ਪੂਜਾ ਹੁੰਦੀ ਹੈ।
[1]ਕਾਮ ਰੂਪ) ਦੇਸ਼ ਦੇ ਰਾਜੇ ਉਪਰ ਜੋ ਚੜ੍ਹਕੇ ਆਵੇ।
[1]ਦੇਵੀ) ਕਰੇ।

ਅਨਿਕ ਰੀਤਿ ਕੇ ਮੰਤ੍ਰ ਸੁ ਜਾਨਹਿਂ[1]।
ਤਿਨ ਤੇ ਸ਼ੱਤ੍ਰਨਿ ਗਨ ਕੋ ਹਾਨਹਿਂ[†] ॥੨੧॥

[1]ਜਾਣਦੇ ਸਨ (ਲੋਕੀਂ)।

[†]ਜਿਵੇਂ ਕਵਿ ਜੀ ਨੇ ਸੁਣਿਆ ਹੈ (ਦੇਖੋ ਅੰਕ ੧੬) ਲਿਖ ਰਹੇ ਹਨ। ਬੰਗਾਲ ਅਸਾਮ ਆਦਿ ਇਲਾਕਿਆਂ ਵਿਚ ਸ਼ਕਤੀ ਪੂਜਾ ਕਰਨ ਵਾਲੇ ਲੋਕੀਂ ਬਹੁਤ ਹਨ ਤੇ ਤਾਂਤਰੀ ਲਗਪਗ ਸਾਰੇ ਹਨ, ਇਹ ਗੱਲ ਠੀਕ ਹੈ। ਤੰਤ੍ਰਾਂ ਮੰਤ੍ਰਾਂ ਦਾ ਭੈ ਤੇ ਕਾਲੀ ਦਾ ਡਰ ਇਹ ਆਮ ਲੋਕਾਂ ਵਿਚ ਤਦੋਂ ਬਹੁਤ ਹੈਸੀ।

ਅਕਬਰ ਚਿਤਵਤਿ ਤਿਹ ਸਰ ਕਰਿਬੇ।
ਕਈ ਬਾਰ ਕਰਿ ਲਸ਼ਕਰਿ ਚਰਿਬੇ।
ਨਹੀਂ ਮਿਲ੍ਯੋ ਸੋ ਆਇ ਕਦਾਈ।
ਰਹੇ ਮਵਾਸੀ ਦੇਸ਼ ਸਦਾਈ ॥੨੨॥
ਮਾਨ ਸਿੰਘ ਰਾਜਾ ਬਲਵੰਡ।
ਜੀਤੀ ਪਸ਼ਚਮ ਦਿਸ਼ਾ ਪ੍ਰਚੰਡ।
ਮਹਾਂ ਮਲੇਛ ਕਰੇ ਸਰ ਜਾਇ।
ਤਹਾ ਜੀਤ ਕੀ ਬੰਬ ਬਜਾਇ ॥੨੩॥
ਹਟਿ ਆਯਹੁ ਪੁਨ ਅਪਨੇ ਦੇਸ਼।
ਸ਼ੰਕਾ ਕਰਤਿ ਭਯੋ ਤੁਰਕੇਸ਼।
-ਇਹ ਰਜਪੂਤ ਪ੍ਰਤਾਪੀ ਭਾਰੇ।
ਜੇ ਕਬਿ ਬਿਗਰਹਿਂ ਸੰਗ ਹਮਾਰੇ ॥੨੪॥
ਰੌਰਾ ਪਤਿਸ਼ਾਹਤ ਮਹਿਂ ਪਾਵੈ।
ਕੌਨ ਸਮੁਖ ਹੁਇ ਜੰਗ ਮਚਾਵੈ।
ਸੁਭਟ ਬਡੇਰੇ ਪਸ਼ਚਮ ਦੇਸ਼।
ਕਰੇ ਜੋਰ ਤੇ ਜ਼ੇਰ[1] ਅਸ਼ੇਸ਼ ॥੨੫॥

[1]ਅਧੀਨ।

ਯਾਂ ਤੇ ਇਸਹਿ ਮੁਹਿੰਮ ਪਠਾਵੈਂ।
ਜਹਾਂ ਜਾਇ ਕਰਿ ਫੇਰ ਨ ਆਵੈ।
ਲਰਿਤੇ ਜੀਤਹਿ ਕਰਿ ਰਣਘੋਰ।
ਦੇਸ਼ ਕਾਮਰੂ ਮੰਤ੍ਰਨਿ ਜ਼ੋਰ ॥੨੬॥
ਚਲਹਿ ਨ ਬਸਿ ਤਹਿਂ ਜੁੱਧ ਕਰਨਿ ਕੋ।
ਮੰਤ੍ਰਨਿ ਸੰਗ ਸੁ ਪਾਇ ਮਰਨਿ ਕੋ।
ਜੇ ਨ ਮਰਹਿ ਲੈ ਬਿਜੈ ਉਪਾਇ।
ਦੇਸ਼ ਮਵਾਸੀ ਹਮ ਢਿਗ ਆਇ- ॥੨੭॥
ਅਸ ਮਸਲਤਿ ਕਰਿ ਕੈ ਛਲ ਸਾਨੀ।
ਨ੍ਰਿਪਤਿ ਹਕਾਰ੍ਯੋ ਬਡ ਅਭਿਮਾਨੀ।

ਦਿੱਲੀ ਮਹਿਂ ਪ੍ਰਵੇਸ਼ ਜਬਿ ਹੋਯੋ।
ਗੋਬਧ[1] ਬ੍ਰਿੰਦ ਕਸਾਈ ਜੋਯੋ ॥੨੮॥
ਪਿਖਿ ਕਰਿ ਸਹਿ ਨ ਸਕ੍ਯੋ ਰਿਸ ਧਰਿ ਕੈ।
ਖੜਗਨਿ ਸੰਗ ਕਟਾ ਤਿਨ ਕਰਿ ਕੈ।
ਭਾਜ ਦੁਰੇ ਤਿਨ ਪ੍ਰਾਣ ਉਬਾਰੇ।
ਜੋ ਹੇਰੇ ਸੋ ਖੜਗ ਬਿਦਾਰੇ ॥੨੯॥
ਇਸ ਪ੍ਰਕਾਰ ਬਹੁ ਰੌਰ ਮਚਾਵਤਿ।
ਤੁਰਕੇਸ਼ੁਰ ਕੇ ਨਿਕਟਿ ਸਿਧਾਵਤਿ।
ਸੁਨੇ ਹਤੇ[1] ਕੁਛ ਨਾਂਹਿ ਨ ਕਰ੍ਯੋ।
ਤਊ ਰਿਦਾ ਬਹੁ ਦੁਖ ਸੋਂ ਦਹ੍ਯੋ ॥੩੦॥
ਕਪਟ ਠਾਨਿ ਕੈ ਨਿਕਟਿ ਬਿਠਾਇਸਿ।
ਸ਼ਸਤ੍ਰ ਬਸਤ੍ਰ ਬਹੁਮੁਲੇ ਦਿਵਾਇਸਿ।
ਸਭਾ ਲਗਾਇ ਸਕਲ ਉਮਰਾਵ।
ਰਾਜੇ ਅਪਰ ਬੁਲਾਇ ਬਿਠਾਵ ॥੩੧॥
ਭਰੀ ਕਚਹਿਰੀ ਮਹਿਂ ਸਨਮਾਨਾ।
ਅਧਿਕ ਦਰਬ ਕੋ ਬਖਸ਼ਨਿ ਠਾਨਾ।
ਬੀੜਾ ਪਾਨਨ ਕੋ ਸ਼ੁਭ ਰੰਗੀ।
ਅਰ ਸ਼ਮਸ਼ੇਰ ਧਰੀ ਕਰਿ ਨੰਗੀ ॥੩੨॥
ਬੀਚ ਸਭਾ ਦੇਖਹਿ ਸਭਿ ਕੌਨ[1]।
ਗਹੀ ਨ ਕਿਨਹੁ ਠਾਨੀ ਮੌਨ।
-ਦੇਸ਼ ਕਾਮਰੂ ਮੰਤ੍ਰਨਿ ਬਲ ਹੈ।
ਕਹਾਂ ਕਰਹਿਂ ਤਹਿਂ, ਲੇ ਬਡਿ ਦਲ ਹੈ- ॥੩੩॥
ਮਾਨ ਸਿੰਘ ਨ੍ਰਿਪ ਰਿਦੇ ਬਿਚਾਰੀ।
-ਸਭਿ ਮਹਿਂ ਸਨਮਾਨ੍ਯੋਂ ਮੁਝ ਭਾਰੀ।
ਇਹ ਸ਼ਮਸ਼ੇਰ ਅਗਾਰੀ ਮੇਰੇ।
ਕਰ੍ਯੋ ਫਰੇਬ ਅਪਰ ਦਿਸ਼ਿ ਹੇਰੇ ॥੩੪॥
ਬੀਚ ਕਚਹਿਰੀ ਜੇ ਨ ਉਠਾਵੌਂ।
ਨਿਜ ਬਲਿ ਕੋ ਤਬਿ ਅਧਿਕ ਲਜਾਵੌਂ।
'ਕਾਇਰ ਭਯੋ' ਕਹਹਿਂ ਪਸ਼ਚਾਤੀ।
ਇਸ ਬਿਧਿ ਹੋਇ ਆਨਿ ਘਟਿ ਜਾਤੀ[1]

[1]ਗਊਬੱਧ।

[1]ਕਸਾਈ) ਮਾਰੇ ਗਏ ਸੁਣੇ।

[1]ਸਭ ਕੋਈ।

[1]ਇਸ ਤਰ੍ਹਾਂ ਹੋਇਆਂ ਆਨ ਘਟ ਜਾਂਦੀ ਹੈ।

॥ ੩੫ ॥
ਬਡੇ ਬਲੀ ਮੋ ਸੋਂ ਲਰਿ ਸਾਰੇ।
ਮਮ ਆਗੈ ਇਹ ਕਹਾਂ ਬਿਚਾਰੇ-।
ਇਮ ਬਿਚਾਰਿ ਅਪਨੀ ਬਡਿਆਈ।
ਕਰਿ ਸਲਾਮ ਸ਼ਮਸ਼ੇਰ ਉਠਾਈ ॥ ੩੬ ॥
ਤਬਿ ਅਕਬਰ ਨੇ ਬਹੁਤ ਸਰਾਹਾ।
ਨਿਕਸਿ ਵਹਿਰ ਤਿਤ ਚਢਨਿ ਉਮਾਹਾ।
ਅਨੀ[1] ਘਨੀ ਘਨ ਮਨਹੁ ਸਕੇਲਿ। [1]ਸੈਨਾ।
ਗਮਨਜੋਂ ਭੂਪ ਪੰਥ ਪਗ ਮੇਲਿ ॥ ੩੭ ॥
ਲਸ਼ਕਰ ਚਢ੍ਯੋ ਮਨਹੁ ਘਨ ਮਹਾਂ।
ਬਜੀ ਬੰਬ ਬਡਿ ਘੋਖਤਿ ਲਹਾ[1]। [1]ਬਦਲ) ਗੱਜਦਾ ਮਲੂਮ ਦਿੱਤਾ।
ਸ਼ਸਤ੍ਰਨਿ ਚਮਕ ਚੰਚਲਾ ਥਰਕੈ[1]। [1]ਸ਼ਸਤ੍ਰਾਂ ਦੀ ਚਮਕ ਬਿਜਲੀ ਵਾਂਗ ਥਰਕਦੀ ਹੈ।
ਚਲ੍ਯੋ ਭੂਪ ਦ੍ਰਿਗ ਬਾਮੋਂ ਫਰਕੈ ॥ ੩੮ ॥
ਸਨੇ ਸਨੇ ਨਿਜ ਡੇਰੇ ਘਾਲਤਿ।
ਪ੍ਰਤਿਪਾਲਤਿ ਨਿਜ ਚਮੂੰ ਸੰਭਾਲਤਿ।
ਪਾਛੈ ਅਕਬਰ ਦਰਬ ਪਠਾਇਸਿ।
ਹੁਇ ਸਰ ਦੇਸ਼ ਕੇ ਨ੍ਰਿਪ ਮਰਿ ਜਾਇਸਿ ॥ ੩੯ ॥
ਦੋਨਹੁ ਦਿਸ਼ਿ ਤੇ ਹਰਖ ਧਰੰਤਾ।
ਸਾਦਰ ਵਸਤੂ ਅਧਿਕ ਪਠੰਤਾ।
ਮਾਨ ਸਿੰਘ ਪੂਰਬ ਮਹਿਂ ਜਾਇ।
ਅਪਨੋ ਅਧਿਕ ਪ੍ਰਤਾਪ ਦਿਖਾਇ ॥ ੪੦ ॥
ਬਹੁਤ ਦੇਸ਼ ਕੋ ਜੀਤਨਿ ਕਰ੍ਯੋ।
ਦੇਖਿ ਬਲੀ ਕੋ ਕਹੂੰ ਨ ਅਰ੍ਯੋ।
ਬ੍ਰਹਮ ਪੁੱਤ੍ਰ ਨਦ[1] ਏਕ ਮਹਾਨਾ। [1]ਦਰਿਯਾ।
ਗੁਆਹਾਟ ਪੁਰਿ ਪਾਰ ਸਥਾਨਾ[1] ॥ ੪੧ ॥ [1]ਜਿਸ ਦਰਿਯਾ ਦੇ) ਪਾਰ ਗੁਹਾਟੀ ਨਾਮੇ ਸ਼ਹਿਰ ਹੈ।
ਰੰਗਾਮਾਟੀ[1] ਅਹੈ ਉਰਾਰੇ। [1]ਦੋ ਤ੍ਰੈ ਟਿਕਾਣੇ ਇਸ ਨਾਮ ਦੇ ਹਨ, ਬ੍ਰਹਮ ਪੁੱਤ੍ਰਾਂ ਤੇ ਇਸੇ ਪਾਸੇ ਮੁਰਸ਼ਿਦਾਬਾਦ ਵਾਲੀ ਗੰਗਾ ਮਾਟੀ ਸ਼ਾਯਦ ਹੋਵੇ। ਪਰ ਵਧੀਕ ਅਗਲਬ ਹੈ ਕਿ ਰੰਗ ਪੁਰ ਤੋਂ ਮੁਰਾਦ ਹੋਵੇ। ਤੇ ਸਤਿਗੁਰੂ ਜੀ ਦੀ ਯਾਦਗਾਰ ਦੇ ਟਿਕਾਣੇ ਦਾ ਗੁਰਦ੍ਵਾਰਾ ਜੋ ਧੁਬੜੀ ਵਿਚ ਹੈ ਇਸ ਰੰਗ ਪੁਰ ਤੋਂ ਹੀ ਨੇੜੇ ਪੈਂਦਾ ਹੈ।
ਨ੍ਰਿਪ ਦਲ ਜੁਤਿ ਤਹਿਂ ਡੇਰਾ ਡਾਰੇ।
ਚਤਰ ਕੋਸ ਪਾਟਾ[1] ਤਿਸ ਨਦ ਕੋ। [1]ਚੁੜਾਈ।

ਉਤਰਨਿ ਪਾਰ ਬਿਦਾਰਹਿ ਮਦ ਕੋ[1] ॥੪੨॥

[1]ਪਾਰ ਉਤਰਨ ਵਾਲੇ ਦਾ ਹੰਕਾਰ ਦੂਰ ਕਰਦਾ ਹੈ ਭਾਵ ਪਾਰ ਉਤਰਿਆ ਨਹੀਂ ਜਾਂਦਾ।

ਪਾਰ ਜਹਾਂ ਕਾਮੱਖਜਾ ਮੰਦਰ।
ਬਸਹਿ ਬਿਸਾਲ ਨਗਰ ਤਹਿਂ ਸੁੰਦਰ।
ਤਿਸੀ ਦੇਸ਼ ਕੋ ਭੂਪਤਿ ਭਾਰੀ।
ਰਜਧਾਨੀ ਨਿਜ ਪੁਰੀ ਸੁਧਾਰੀ ॥੪੩॥
ਸਬਲ ਬਾਹਨੀ ਲਿਯੇ ਮਹਾਨਾ।
ਬਸਹਿ ਨਰੇਸ਼ੁਰ ਦੇਵ ਸਮਾਨਾ[1]।

[1]ਦੇ ਤੁੱਲ।

ਸਦਾ ਉਪਾਸਨ ਦੇਵੀ ਕਰਤਾ।
ਆਦਿ ਸ਼ਕਤਿ ਕੋ ਧ੍ਯਾਨ ਸੁ ਧਰਤਾ ॥੪੪॥
ਨਿਤਪਤਿ ਹੋਮ[1] ਬਿਸਾਲ ਕਰਾਵਹਿ।

[1]ਹਵਨ।

ਧੂਪ ਦੀਪ ਚੰਦਨ ਚਰਚਾਵਹਿ।
ਮਾਨ ਸਿੰਘ ਕੋ ਐਬੋ ਸੁਨਜੋਂ।
ਜਤਨ ਹਤਨਿ ਕਾ ਚਿਤ ਮਹਿਂ ਗੁਨਜੋ ॥੪੫॥
ਮੰਤ੍ਰ ਪਾਠ ਕਰਿ ਬਲੀ ਸੁ[1] ਦੈ ਕੈ।

[1]ਮੰਤ੍ਰਾਂ ਨਾਲ ਭੇਟਾ (ਦੇਵੀ ਦੀ)।

ਸ਼ਕਤਿ ਚਲਾਈ ਮਨ ਰਿਸ ਕੈ ਕੈ।
ਜਿਸ ਛਿਨ ਹਤਨ ਹੇਤੁ ਸੋ ਆਈ।
ਮਾਨ ਸਿੰਘ ਬੈਠਜੋ ਸੁਚ ਥਾਈਂ[1] ॥੪੬॥

[1]ਪਵਿੱਤ੍ਰ ਥਾਂ ਵਿਚ।

ਪਾਠ ਚੰਡਕਾ ਕਰਤਿ ਕਰਾਵਤਿ।
ਚਹੁੰ ਦਿਸ਼ਿ ਬ੍ਰਹਮ ਕਵਚ[1] ਕੋ ਗਾਵਤਿ।

[1]ਇਕ ਮੰਤ੍ਰ ਜਿਸ ਦੇ ਪੜ੍ਹਣ ਨਾਲ ਆਪ ਨੂੰ ਰਖ੍ਯਤ ਸਮਝਦੇ ਹਨ।

ਜਬਿ ਸੋ ਸ਼ਕਤਿ ਸ਼ੰਘਾਰਨਿ ਆਈ।
ਕਰਿ ਨ ਸਕੀ ਬਲ, ਪਿਖਿ ਸਿਥਲਾਈ[1] ॥੪੭॥

[1]ਢਿੱਲੀ ਹੋ ਗਈ।

ਦੇ ਕਰਿ ਹਾਥ ਕਾਲਕਾ ਰਾਖਜੋ।
ਹੁਤੋ ਧ੍ਯਾਨ ਦੇਵੀ ਅਭਿਲਾਖਜੋ।
ਬਲ ਦਲ ਕੋ ਕਰਿ ਕੈ ਨ੍ਰਿਪ ਮਾਨ।
ਚਹਤਿ ਬਿਜੈ ਕਰਿਬੋ ਤਿਸ ਥਾਨ ॥੪੮॥
ਜਿਤ ਕਿਤ ਫੈਲ ਪਰੀ ਬਡ ਅਨੀ।
ਤ੍ਰਾਸਤਿ ਦੇਸ਼ ਦੇਖਿ ਕਰਿ ਘਨੀ।

ਨਿਜ ਲੋਕਨਿ ਭੈ ਜਾਨਿ ਬਿਸਾਲਾ।
ਨੌਕਾ ਰਚੀ ਏਕ ਮਹਿਪਾਲਾ ॥੪੯॥
ਤਿਸ ਪਰ ਪੁਤਲੀ ਰੁਚਿਰ ਬਨਾਈ।
ਜਨੁ ਸਾਚੀ ਤ੍ਰਿਯ ਇਹਾਂ ਬਿਠਾਈ।
ਫੂਲ ਕਮਲ ਕੋ ਕਰਯੋ ਬਨਾਵਨਿ।
ਮਹਾਂ ਸੁਗੰਧਿਤ ਸੋ ਮਨ ਭਾਵਨਿ ॥੫੦॥
ਅਭਿਮੰਤ੍ਰਤਿ[1] ਕਰਿ ਸਰਬ ਪ੍ਰਕਾਰਾ। [1]ਮੰਦ੍ਰ ਕੇ।
ਮਾਨ ਸਿੰਘ ਕੋ ਨਾਮ ਉਚਾਰਾ।
ਮੰਤ੍ਰ ਸ਼ਕਤਿ ਕਰਿ ਨਾਉ[1] ਚਲਾਈ। [1]ਬੇੜੀ।
ਸਨੇ ਸਨੇ ਸੋ ਚਲਿ ਕਰਿ ਆਈ ॥੫੧॥
ਤਟ ਪਰ ਮਾਨ ਸਿੰਘ ਕੋ ਡੇਰਾ।
ਅਵਿਲੋਕਤਿ ਦਰਿਆਉ ਬਡੇਰਾ।
ਇਕ ਦੁਇ ਦਾਸ ਪਾਸ ਤਿਸ ਕਾਲਾ।
ਪਿਖਯੋ ਅਚੰਭਾ ਆਇ ਬਿਸਾਲਾ ॥੫੨॥
ਜਲ ਕੇ ਬੇਗ ਨ ਨੌਕਾ ਚਲੇ[1]। [1]ਜਲ ਦੇ ਵੇਗ ਵਿਚ ਨੌਕਾ ਨਹੀਂ ਚਲਦੀ।
ਨਰ ਬਿਨ ਸਨੇ ਸਨੇ ਨਿਜ[1] ਠਿਲੈ। [1]ਆਪਣੇ ਆਪ।
ਅਵਿਲੋਕਤਿ ਚਲਿ ਆਈ ਪਾਸਾ।
ਬਿਸਮਯੋਂ ਭੂਪਤਿ ਅਜਬ ਤਮਾਸ਼ਾ ॥੫੩॥
ਅਤਿ ਸੁੰਦਰ ਪੁਤਰੀ ਸੁ ਨਿਹਾਰੀ।
ਮਾਨ ਸਿੰਘ ਸੁਧਿ ਦੇਹਿ ਬਿਸਾਰੀ।
ਦੇਖਿ ਚਲਿਤ[1] ਮਨ ਮੋਹਤਿ ਹੋਵਾ। [1]ਚਲਿੱਤ੍ਰ।
ਛੁਭਤਿ ਅਧਿਕ ਉਰ ਧੀਰਜ ਖੋਵਾ ॥੫੪॥
ਪਹੁੰਚੀ ਅਤਿਸ਼ੈ ਆਇ ਸਮੀਪ।
ਰਹਯੋ ਨ ਗਯੋ ਤਬਹਿ ਅਵਨੀਪ।
ਬਾਰਿ ਬਾਰਿ ਅਵਿਲੋਕਨਿ ਕਰਤਾ।
ਪਰਯੋ ਖਯਾਲ ਤਿਸ ਨਾਂਹਿਨ ਟਰਤਾ ॥੫੫॥
ਬਹੁ ਸੁੰਦਰ ਜਬਿ ਫੂਲ ਨਿਹਾਰਯੋ।
ਤਿਸ ਲੈਬੇ ਹਿਤ ਹਾਥ ਪਸਾਰਯੋ।
ਪੁਤਰੀ ਕਰਿ ਤੇ ਜਬਿ ਹੀ ਲੀਨਹੁ।

ਘ੍ਰਾਣ[1] ਨਿਕਟਿ ਕਰਿ ਸੁੰਘਨਿ ਕੀਨਹੁ ॥੫੬॥
[1]ਨੱਕ।

ਤਤਛਿਨ ਭਯੋ ਬਾਵਰੋ ਮਾਨ[1]।
ਦਲ ਬਲ ਕੀ ਸੁਧਿ ਗਈ ਜਹਾਨ।
ਜਬਹਿ ਚਮੂੰ ਨੈ ਇਮ ਨ੍ਰਿਪ ਜਾਨਜੋ।
ਇਤ ਉਤ ਭਏ ਤ੍ਰਾਸ ਮਨ ਠਾਨਜੋ ॥੫੭॥
[1]ਮਾਨ ਸਿੰਘ ਸ਼ੁਦਾਈ ਹੋ ਗਿਆ।

ਬਿਨਾ ਭੂਪ ਲਸ਼ਕਰ ਫਟਿ ਗਯੋ।
ਆਪ ਆਪ ਕੋ ਕਿਤ ਕਿਤ ਭਯੋ।
ਲੇ ਸੁਧਿ ਕਾਵਰੁ ਦੇਸ਼ ਨਰੇਸ਼।
ਨਰਜੋ ਆਇ ਸੰਗ ਚਮੂੰ ਵਿਸ਼ੇਸ਼ ॥੫੮॥
ਮਾਨ ਸਿੰਘ ਸੁਧਿ ਲੀਨਸਿ ਨਾਂਹਿ।
ਠਹਿਰੀ ਨਹਿਂ ਸੈਨਾ ਰਣ ਮਾਂਹਿ।
ਭਾਗੇ ਦੂਰ ਅੰਤਰੋ[1] ਪਾਇ।
ਡੇਰਾ ਕਰਜੋ ਤ੍ਰਾਸ ਉਪਜਾਇ ॥੫੯॥
[1]ਫਰਕ।

ਕਿਤਿਕ ਦਿਵਸ ਮਹਿਂ ਤਿਸ ਹੀ ਦੇਸ਼।
ਮਾਨ ਸਿੰਘ ਭਾ ਮ੍ਰਿਤਕ ਨਰੇਸ਼[†]।
[†]ਰਾਜਾ ਮਾਨ ਸਿੰਘ ਅਕਬਰ ਦੇ ਸਮੇਂ ਆਸਾਮ ਵਿਚ ਨਹੀਂ ਮੋਇਆ। ਮਾਨ ਸਿੰਘ ਜਹਾਂਗੀਰ ਦੇ ਸਮੇਂ ਸੰਨ ੧੬੧੫ ਈ: ਵਿਚ ਮੋਇਆ ਸੀ, ਕਵਿ ਜੀ ਨੂੰ ਇਸ ਦੀ ਮੌਤ ਦਾ ਪਤਾ ਠੀਕ ਨਹੀਂ ਮਲਿਆ। ਮਾਨ ਸਿੰਘ ਪਹਿਲਾਂ ਬਿਹਾਰ ਤੇ ਫੇਰ ਬਿਹਾਰ ਬੰਗਾਲ ਦੋਹਾਂ ਦਾ ਸੂਬਾ ਰਿਹਾ।

ਤਬਿ ਲਸ਼ਕਰ ਘਰ ਕੋ ਮੁਰਿ ਆਏ।
ਬਲ ਮੰਤ੍ਰਿਨਿ ਕੋ ਸਭਿਨਿ ਸੁਨਾਏ ॥੬੦॥
ਦੇਸ਼ ਕਾਵਰੂ ਰਹਜੋ ਮਵਾਸੀ।
ਉਰ ਅਕਬਰ ਕੇ ਚਿੰਤ ਪ੍ਰਕਾਸ਼ੀ।
ਪੁਨ ਨੰਗੀ ਸ਼ਮਸ਼ੇਰ ਧਰੀ ਹੈ।
ਭੈ ਕਰਿ ਕਿਨਹੁ ਨ ਗ੍ਰਹਨ ਕਰੀ ਹੈ ॥੬੧॥
ਧਰੀ ਰਹੀ ਸ਼ਮਸ਼ੇਰ ਬਿਸਾਲ।
ਤਿਸ ਪਸ਼ਚਾਤ ਬਿਤਜੋ ਚਿਰਕਾਲ।
ਅਕਬਰ ਮਰਜੋ ਕਰਤਿ ਹੀ ਆਸਾ।
ਜਹਾਂਗੀਰ ਸੁਤ ਕੀਨਿ ਪ੍ਰਕਾਸ਼ਾ ॥੬੨॥
ਤਬਿ ਭੀ ਕਿਨਹੂੰ ਨਹੀਂ ਉਠਾਈ।

ਮੰਤ੍ਰਨਿ ਤ੍ਰਾਸ ਧਰਤਿ ਅਧਿਕਾਈ।
ਸੋ ਭੀ ਪਹੁੰਚਜੋ ਜਮ ਘਰ ਜਾਇ।
ਸ਼ਾਹਜਹਾਂ ਭਾ ਤੁਰਕਨਿ ਰਾਇ ॥੬੩॥
ਇਹ ਭੀ ਚਾਹਤਿ ਰਹਜੋ ਸਦਾਈ।
ਨਹਿਂ ਕਿਨਹੂੰ ਸ਼ਮਸ਼ੇਰ ਉਠਾਈ।
ਪੁਨ ਅਵਰੰਗ ਹੋਯਸਿ ਪਤਿਸ਼ਾਹੂ।
ਇਹ ਭੀ ਕਰਤਿ ਰਹਜੋ ਚਿਤ ਚਾਹੂ
॥੬੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ ‘ਰਾਜਾ ਮਾਨ ਸਿੰਘ’ ਪ੍ਰਸੰਗ ਬਰਨਨੰ ਨਾਮ ਪ੍ਰਿਥਮੋ ਅੰਸੂ ॥੧॥

## ੨. [ਬਿਸ਼ਨ ਸਿੰਘ ਦੀ ਕਾਵਰੂੰ ਦੇਸ਼ ਤੇ ਚੜ੍ਹਾਈ]

੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩

ਦੋਹਰਾ:
ਭਯੋ ਨੁਰੰਗਾ ਸ਼ਾਹ ਜਬਿ, ਜੀਤੇ ਦੇਸ਼ ਅਸ਼ੇਸ਼।
ਲਸ਼ਕਰ ਕਰਜੋ ਬਿਸਾਲ ਜਿਨ, ਦੇ ਕਰਿ ਤ੍ਰਾਸ ਵਿਸ਼ੇਸ਼ ॥੧॥
ਚੌਪਈ:
ਵਹਿ ਸ਼ਮਸ਼ੇਰ ਕਚਹਿਰੀ ਮਾਹੂੰ।
ਧਰੀ ਰਹਹਿ ਕੋ ਗਹਹਿ ਨ ਤਾਹੂੰ।
ਮਾਨ ਸਿੰਘ ਕੋ ਨਾਤੀ[1] ਭਯੋ। [1]ਪੋਤਾ।
ਬਡ ਮਰਾਤਬਾ ਜਿਸ ਕੋ ਦਯੋ ॥੨॥
ਦੇਸ਼ ਬਿਸਾਲੈ ਦਰਬ ਬਿਸਾਲ।
ਲਸ਼ਕਰ ਬਡੋ ਚਢਹਿ ਤਿਸ ਨਾਲ।
ਚਹਤਿ ਨਰੰਗਾ ਤਿਸੈ ਚਢਾਯੋ।
ਸਾਦਰ ਦਲ ਬਲ ਦੇਤਿ ਬਢਾਯੋ ॥੩॥
ਦਾਵ ਘਾਵ ਸੋਂ ਕਰਿ ਬਡਿਆਈ।
ਕਹਿ ਕਰਿ ਤਿਸ ਤੇ ਸੋ ਉਠਿਵਾਈ।
ਆਦਰ ਦਰਬ ਦੀਨਿ ਬਹੁਤੇਰਾ।
ਕਰਜੋ ਪਿਛਾਰੀ ਕਟਕ[1] ਘਨੇਰਾ ॥੪॥ [1]ਫੌਜ।
'ਸਦਾ ਆਫਰੀਂ' ਕਹਿ ਕੈ ਸ਼ਾਹੂ।
ਚਢਿਬੈ ਕੋ ਦੀਨਸਿ ਉਤਸਾਹੂ।
ਹਟਜੋ ਨ ਜਾਇ ਸ਼ਾਹ ਕੇ ਕਹੇ।
ਮਰਨਿ ਮਾਨਿ ਕੈ ਸੋ ਅਸਿ ਗਹੇ[1] ॥੫॥ [1]ਮਰਨਾ ਮੰਨਕੇ ਸੋ ਤਲਵਾਰ ਫੜੀ।
ਰੁਖਸਦ ਹੋਇ ਸ਼ਾਹੁ ਤੇ ਚਲਜੋ।
ਆਇ ਜੋਧ ਪੁਰਿ[†] ਸਭਿ ਸੋਂ ਮਿਲਜੋ।

[†]ਜੋਧਪੁਰ ਦਾ ਕੋਈ ਰਾਜਾ ਇਸ ਸਮੇਂ ਬਿਸ਼ਨ ਸਿੰਘ ਨਾਮ ਦਾ ਨਹੀਂ ਹੋਇਆ। ਬਿਸ਼ਨ ਸਿੰਘ ਜੈਪੁਰ ਦੇ ਰਾਜਾ ਰਾਮ ਸਿੰਘ ਦਾ ਬੇਟਾ ਸੀ, ਜੋ ਸ਼੍ਰੀ ਗੁਰੂ ਨਾਵੇਂ ਪਾਤਸ਼ਾਹ ਜੀ ਦੇ ਜੋਤੀ ਜੋਤ ਦੇ ਸਮੇਂ ਨਿਆਣਾ ਸੀ। ਕਵਿ ਜੀ ਲਿਖਦੇ ਹਨ 'ਮਾਨ ਸਿੰਘ ਕੋ ਨਾਤੀ ਭਇਓ' (ਅੰਕ ੨ ਇਸੇ ਅੰਸੂ ਦਾ) ਜਿਸ ਦਾ ਮਤਲਬ ਹੈ ਕਿ ਆਸਾਮ ਪਰ ਚੜ੍ਹਨੇ ਵਾਲਾ ਰਾਜਾ ਇਸ ਸਮੇਂ ਮਾਨ ਸਿੰਘ ਦੀ ਵੰਸ਼ ਵਿਚੋਂ ਸੀ। ਮਾਨ ਸਿੰਘ ਜੈ ਪੁਰ ਦਾ ਰਾਜਾ ਸੀ। ਸੋ ਜੋਧ ਪੁਰ ਲਿਖਿਆ ਜਾਣਾ, ਕਵਿ ਜੀ ਦੀ ਕਲਮ ਉਕਾਈ ਹੈ ਯਾ ਲਿਖਾਰੀ ਦੀ। ਗੁਰੂ ਘਰ ਨਾਲ ਸੰਬੰਧ ਬੀ ਜੈ ਪੁਰ ਪਤੀਆਂ ਦਾ ਵਿਸ਼ੇਸ਼ ਰਿਹਾ ਹੈ।

-ਦੇਸ਼ ਕਾਵਰੂ ਕਰਨਿ ਚਢਾਈ-।
ਜਬਿ ਅਪਨੇ ਪਰਿਵਾਰ ਸੁਨਾਈ ॥੬॥

ਮਹਾਂ ਸ਼ੋਕ ਹੋਯਸਿ ਰਨਵਾਸੂ।
ਰੋਦਨ ਊਚੇ ਕਰਤਿ ਪ੍ਰਕਾਸ਼ੂ।
ਹਾਥਨਿ ਤਲ ਸੋਂ[1] ਪੀਟਹਿਂ ਸਿਰ ਕੋ।
ਸਕਲ ਹਿਤੂ ਰੋਦਤਿ ਮਿਲਿ ਕਰਿ ਸੋ[1] ॥੭॥

[1]ਹੱਥਾਂ ਦੀਆਂ ਤਲੀਆਂ ਨਾਲ।
[1]ਉਸ ਨੂੰ।

ਭੂਪਤਿ ਬਿਸ਼ਨ ਸਿੰਘ[†] ਕੀ ਮਾਤ।

[†]ਆਸਾਮ ਪਰ ਇਸੇ ਵੇਲੇ ਚੜ੍ਹਨ ਵਾਲਾ ਰਾਜਾ ਜੋ ਗੁਰੂ ਤੇਗ ਬਹਾਦਰ ਜੀ ਨੂੰ ਮਿਲਿਆ ਬਿਸ਼ਨ ਸਿੰਘ ਨਹੀਂ ਪਰ ਬਿਸ਼ਨ ਸਿੰਘ ਤੋਂ ਮੁਹਰਲਾ ਰਾਜਾ ਰਾਮ ਸਿੰਘ ਚਾਰ ਹਜ਼ਾਰੀ ਜੈ ਪੁਰ ਵਾਲਾ ਸੀ। ਰਾਜਾ ਰਾਮ ਸਿੰਘ ਦੀ ਥਾਂ ਕਵਿ ਜੀ ਨੇ ਬਿਸ਼ਨ ਸਿੰਘ ਲਿਖਿਆ ਹੈ। ਇਸ ਰਾਸ ਦੇ ਅੰਸੂ ੧ ਦੇ ਅੰਕ ੧੬ ਵਿਚ ਕਵਿ ਜੀ ਲਿਖ ਆਏ ਹਨ ਕਿ ਜਿਵੇਂ ਅਸਾਂ ਸੁਣਿਆ ਹੈ ਲਿਖਦੇ ਹਾਂ ਸੋ ਪਤਾ-ਲੱਗਾ ਕਿ ਉਨ੍ਹਾਂ ਨੇ ਇਤਿਹਾਸਕ ਖੋਜ ਨਾਵਾਂ ਦੀ ਨਹੀਂ ਕੀਤੀ, ਸੁਣੇ ਹਾਲ ਲਿਖਣ ਕਰਕੇ ਨਾਮ ਦੀ ਉਕਾਈ ਹੋ ਗਈ। ਅੱਗੇ ਚੱਲ ਕੇ ਆਸਾਮ ਵਿੱਚ ਰਾਜਾ ਰਾਮ ਸਿੰਘ ਦੇ ਸ਼ਰਨਾਗਤ ਹੋਣ ਦਾ ਪ੍ਰਸੰਗ ਆਵੇਗਾ, ਜਿਸ ਦਾ ਬੇਟਾ ਰਤਨ ਰਾਇ ਦਸ਼ਮੇਸ਼ ਜੀ ਨੂੰ ਮਿਲਿਆ ਸੀ। ਇਸ ਦਾ ਨਾਮ ਰਾਮ ਯਾ ਰਾਮ ਸਿਹੁੰ ਹੋਣ ਕਰਕੇ ਕਵਿ ਜੀ ਸ਼ਾਯਦ ਟਪਲਾ ਖਾ ਗਏ ਕਿ ਹਮਲਾ-ਆਵਰ ਰਾਜੇ ਦਾ ਨਾਮ ਰਾਮ ਸਿੰਘ ਨਹੀਂ ਹੋਣਾ।

ਬਿਰਲਾਪਤਿ ਊਚੇ ਬਿਲਲਾਤ।
'ਹੇ ਸੁਤ! ਤੁਮਰੋ ਬਡੋ ਭਯੋ ਹੈ।
ਬਡ ਮਵਾਸ ਜਿਨ ਬਿਜੈ ਕਿਯੋ ਹੈ ॥੮॥
ਤੁਰਕੇਸ਼ੁਰ ਨੇ ਤਹਾਂ ਪਠਾਇ।
ਕਰਿ ਟਾਮਨ[1] ਸੋ ਦਯੋ ਮਰਾਇ।
ਤਿਹ ਸਮ ਤੋਹਿ ਸ਼ਕਤਿ ਨਹਿਂ ਪਈਅਤਿ।
ਕਿਮ ਜੀਤਹਿਂ ਇਹ ਨਹੀਂ ਲਖਈਅਤਿ' ॥੯॥

[1]ਟੂਣੇ।

ਸ਼ੋਕ ਬਿਸਾਲ ਜੋਧਪੁਰਿ ਹੋਵਾ।
ਬਿਸ਼ਨ ਸਿੰਘ ਜਨੁ ਮ੍ਰਿਤੁ ਹੀ ਜੋਵਾ।
ਜੀਵਨ ਜਤਨ ਨ ਪਾਵਤਿ ਸੋਊ।
ਭਏ ਸੋਚ ਵਸ਼ਿ ਤਹਿਂ ਸਭਿ ਕੋਊ ॥੧੦॥
ਖਾਨ ਪਾਨ ਮਨ ਤੇ ਬਿਸਰਾਇਸਿ।
ਸ਼ੋਕ ਚਿੰਤ ਤੇ ਚਿਤ ਬਿਕੁਲਾਇਸਿ।
ਬਿਸ਼ਨ ਸਿੰਘ ਕੀ ਇਕ ਪਟਰਾਨੀ।
ਕੁਛ ਗੁਰ ਮਹਿਮਾ ਕੋ ਤਿਨ ਜਾਨੀ ॥੧੧॥
ਨਿਜ ਨੈਹਰ ਕੇ[1] ਬਾਸ ਕਰੰਤੀ।
ਤਹਾਂ ਰਹਤਿ ਇਹ ਸਕਲ ਸੁਨੰਤੀ।
ਸ਼੍ਰੀ ਹਰਿਗੋਬਿੰਦ ਦੁਰਗ ਮਝਾਰੇ।
ਨ੍ਰਿਪਤ ਬਵੰਜਾ ਵਹਿਰ ਨਿਕਾਰੇ ॥੧੨॥

[1]ਮਾਪਿਆਂ ਦੇ ਪਾਸ।

ਮਰਨ ਪ੍ਰਜੰਤ ਕੈਦ ਜਿਨ ਕੇਰੀ।
ਸਰਬ ਛੁਟਾਇ ਦੀਨਿ ਤਿਸ ਬੇਰੀ।
ਤਬਿ ਕੀ ਸ਼੍ਰੀ ਗੁਰ ਮਹਿਮਾ ਪੂਤ[1]।
ਪਸਰੀ ਬਹੁਤ ਦੇਸ਼ ਰਜਪੂਤ[1] ॥੧੩॥
-ਕਰਾਮਾਤ ਸਾਹਿਬ ਅਵਤਾਰ।
ਕ੍ਰਿਪਾ ਸਿੰਧੁ ਸੁਖ ਸਭਿ ਦਾਤਾਰ।
ਅਜ਼ਮਤਿ ਸੋਂ ਤੁਰਕੇਸ਼ ਦਬਾਇਸ।
ਸਾਦਰ ਬ੍ਰਿੰਦ ਨਰਿੰਦ ਛੁਟਾਇਸ- ॥੧੪॥
ਅਪਨੀ ਸਾਸ ਸੰਗ ਸਭਿ ਕਹੀ।
'ਗੁਰ ਸਹਾਇ ਤੇ ਭੈ ਕਿਤ ਨਹੀਂ।
ਤੀਨ ਲੋਕ ਪਰ ਤਿਨਹੁਂ ਪ੍ਰਤਾਪ।
ਸੇਵਕ ਕੇ ਹਰਿਤਾ ਤ੍ਰੈ ਤਾਪ ॥੧੫॥
ਜੋ ਅਬਿ ਗਾਦੀ ਪਰ ਗੁਰ ਹੋਇ।
ਖੋਜਹੁ ਕਹਾਂ ਬਿਰਾਜਹਿਂ ਸੋਇ।
ਤਿਨ ਕੀ ਸ਼ਰਨਿ ਭੂਪ ਚਲਿ ਜਾਵਹੁ।
ਅਪਨਿ ਸਹਾਇਕ ਤਿਨਹੁਂ ਬਨਾਵਹੁ ॥੧੬॥
ਦੇਸ਼ ਕਾਮਰੂ ਕਜਾ ਤਿਨ ਆਗੈ।
ਤਿਸ ਤੈ ਸਕਲ ਸੁਰਾਸੁਰ ਭਾਗੈਂ।
ਜਿਸ ਥਲ ਥਿਰਹਿਂ ਗੁਰੂ ਭਗਵਾਨ।
ਨਹਿਂ ਕਰਿ ਸਕਹਿ ਬਿਘਨ ਕੋ ਆਨ ॥੧੭॥
ਪੀਰ ਮੀਰ ਸਿਧ ਨਾਥ ਮਹੰਤ।
ਸਭਿ ਤੇ ਅਧਿਕ ਲਖਹੁ ਭਗਵੰਤ।'
ਸੁਨਤਿ ਨੁਖਾ ਕੇ ਬਾਕ ਅਮੀ ਕੋ[1]।
ਸਾਸ ਕਰਯੋ ਸੀਤਲ ਨਿਜ ਹੀ ਕੋ ॥੧੮॥
ਸੁਤ ਸੋਂ ਸਗਰੀ ਬਾਤ ਸੁਨਾਈ।
'ਖੋਜਹੁ ਸਤਿਗੁਰ ਹੈਂ ਜਿਸ ਥਾਈਂ।
ਰਾਮ ਰਾਇ ਢਿਗ ਨਹੀਂ ਗੁਰਾਈ।
ਅਜ਼ਮਤ ਕਰਿ ਅਨੇਕ ਦਿਖਰਾਈ ॥੧੯॥
ਗਾਦੀ ਤਿਸ ਕੇ ਅਨੁਜ ਲਈ ਹੈ।

[1]ਪਵਿੱਤ੍ਰ ਗੁਰ ਮਹਿਮਾ।
[1]ਰਾਜਪੂਤਾਂ ਦੇ ਦੇਸ਼ ਵਿਚ।
[1]ਅੰਮ੍ਰਿਤ ਵਰਗੇ ਵਾਕਾਂ ਨੂੰ।

ਪੁਰਿ ਦਿੱਲੀ ਤਜਿ ਦੇਹਿ ਦਈ ਹੈ।
ਤਿਨ ਪਾਛੇ ਗਾਦੀ ਪਰ ਜੋਈ।
ਅਪਨਿ ਸਹਾਇਕ ਕੀਜਹਿ ਸੋਈ' ॥੨੦॥
ਸੁਨਿ ਜਨਨੀ ਤੇ ਸਭਾ ਮਝਾਰੀ।
ਬਿਸ਼ਨ ਸਿੰਘ ਨੇ ਆਨ[1] ਉਚਾਰੀ। [1]ਸਭਾ ਵਿਚ, ਆਕੇ।)
'ਸ੍ਰੀ ਨਾਨਕ ਗਾਦੀ ਪਰ ਕੌਨ?
ਸੋ ਅਬਿ ਕਹਾਂ? ਕਹਾਂ ਤਿਨ ਭੌਨ?' ॥੨੧॥
ਸਭਾ ਬਿਖੈ ਇਕ ਮਾਨਵ ਕਹਜੋ।
'ਮੈਂ ਤਿਸ ਗੁਰ ਕੋ ਦਰਸ਼ਨ ਲਹਜੋ।
ਗਯਾ ਕਰਾਵਨਿ ਮੈਂ ਚਲਿ ਗਯੋ।
ਤਹਾਂ ਮਿਲਾਪ ਤਿਨਹੁੰ ਕੋ ਭਯੋ ॥੨੨॥
ਸੋ ਭੀ ਗਯਾ ਬਿਖੈ ਚਲਿ ਆਏ।
ਪੁਰਿ ਪਟਣੇ ਕੋ ਪੁਨਹਿਂ ਸਿਧਾਏ।
ਤਿਨ ਦਾਸਨ ਸੋਂ ਸੁਨੀ ਸੁ ਸੁਨੀਅਹਿ[1]। [1]ਉਨ੍ਹਾਂ ਦੇ ਦਾਸਾਂ ਤੋਂ ਜਿਵੇਂ ਸੁਣੀ ਹੈ ਤਿਵੇਂ ਸੁਣੋਂ।
ਕਿਤਿਕ ਕਾਲ ਬਸਿਬੋ ਤਹਿਂ ਜਨੀਅਹਿ ॥੨੩॥
ਲੋਕ ਹਜ਼ਾਰਹੁੰ ਤਜਿ ਤਜਿ ਸਦਨ।
ਆਇ ਕਰਹਿਂ ਬੰਦਨ ਗੁਰ ਪਦਨ।
ਜਹਾਂ ਕਹਾਂ ਮਹਿਮਾਂ ਮਹੀਆਨ।
ਕਰ ਜੋਰਹਿਂ ਦੇਂ ਭੇਟਨਿ ਆਨਿ ॥੨੪॥
ਕਹਤਿ ਅਨੇਕ ਸੁਨੇ ਤਿਸ ਥਾਂਈਂ।
ਅਜ਼ਮਤ ਅਜਬ ਬਹੁਨਿ[1] ਅਜ਼ਮਾਈ। [1]ਬਹੁਤਿਆਂ ਨੇ।
ਸ੍ਰੀ ਗੁਰ ਤੇਗ ਬਹਾਦਰ ਨਾਮੁ।
ਜਿਨ ਕੇ ਚਲਿਤ ਪਿਖੇ ਅਭਿਰਾਮ ॥੨੫॥
ਜਿਸ ਜਿਸ ਮਾਰਗ ਕੋ ਗਮਨਾਏ।
ਸਿੱਖੀ ਅੰਮ੍ਰਿਤ ਕੋ ਬਰਖਾਏ।
ਸੋ ਸਭਿ ਦੇਸ਼ ਮਹਾਂ ਜਸ ਕਰਤਾ।
ਜਹਿਂ ਕਹਿਂ ਉਤਰਿ ਕਰੇ ਸ਼ੁਭ ਚਰਿਤਾ[1]' ॥੨੬॥ [1]ਜਿੱਥੇ ਜਿੱਥੇ ਉਤਰ ਕੇ ਸ਼ੁਭ ਚਰਿੱਤ੍ਰ ਕੀਤੇ।

ਬਿਸ਼ਨ ਸਿੰਘ ਸੁਨਿ ਧੀਰਜ ਪਾਯੋ।
ਤਤਛਿਨ ਅਪਨਿ ਵਕੀਲ ਪਠਾਯੋ।
ਬਹੁ ਉੱਤਮ ਦੇ ਬ੍ਰਿੰਦ ਅਕੋਰ।
ਬਿਨਤੀ ਕਰਿ ਭੇਜੀ ਕਰ ਜੋਰਿ ॥੨੭॥
'ਤੁਰਨ ਗਮਨਹੁ ਤਹਿਂ ਅਟਕਾਵਹੁ[1]।
ਮਮ ਦਿਸ਼ਿ ਤੇ ਬਹੁ ਬਿਨੈ ਸੁਨਾਵਹੁ।
ਹੇਰਿ ਮਹੂਰਤ ਮੈਂ ਚਢਿ ਆਵੋਂ।
ਤਿਨ ਕੋ ਦਰਸੌਂ ਬਿਲਮ ਨ ਲਾਵੌਂ-
॥੨੮॥

[1]ਭਾਵ ਗੁਰੂ ਜੀ ਨੂੰ।

ਸੁਨਤਿ ਦੂਤ, ਲੇ ਜਵੀ ਤੁਰੰਗ[1]।
ਗਮਨਜੋ ਤੁਰਤ ਕੁਛਕ ਨਰ ਸੰਗ।
ਦੂਰ ਦੂਰ ਕੀ ਮੰਜ਼ਲ ਕਰਤਾ।
ਸ੍ਰਮ ਕੀ ਪੀਰ ਨਹੀਂ ਉਰ ਧਰਤਾ ॥੨੯॥
ਪਹੁੰਚਜੋ ਪਟਣੇ ਪੁਰਿ ਮਹਿਂ ਜਾਇ।
ਸਤਿਗੁਰ ਸੁਧਿ ਬੂਝੀ ਤਹਿਂ ਆਇ।
ਅਬਿ ਸ਼੍ਰੀ ਤੇਗ ਬਹਾਦਰ ਕਥਾ।
ਸ਼੍ਰੋਤਾ ਸੁਨਹੁ ਬਿਤੀਤਾ ਜਥਾ ॥੩੦॥

[1]ਤੇਜ਼ ਚਾਲ ਵਾਲਾ ਘੋੜਾ।

ਦੋਹਰਾ:
ਸਿੱਖਜਨਿ ਪੂਰਤ ਕਾਮਨਾ,
ਆਪ ਕਾਮਨਾ ਕੀਨਿ[1]।

-ਤੀਰਥ ਤੀਰ ਸਮੁੰਦ੍ਰ ਲੌਂ,
ਮੱਜਹਿਂ ਜਿਤ ਕਿਤ ਚੀਨ ॥੩੧॥

[1]ਸਿੱਖਾਂ ਦੀ ਕਾਮਨਾ ਪੂਰਨ ਕਰਨ ਵਾਲਿਆਂ ਨੇ ਆਪ ਕਾਮਨਾ ਕੀਤੀ।

ਚੌਪਈ:
ਬ੍ਰਹਮਪੁੱਤ੍ਰ ਨਦ ਕਰਿ ਇਸ਼ਨਾਨਾ।
ਜਗਨ ਨਾਥ ਆਦਿਕ ਜੇ ਥਾਨਾ।
ਦੇਸ਼ ਦੇਸ਼ ਕੇ ਦੇਖਨਿ ਕਾਰਨ।
ਸ਼ੁਭ ਮਾਰਗ ਸਿੱਖੀ ਬਿਸਤਾਰਨ ॥੩੨॥
ਸ਼੍ਰੀ ਨਾਨਕ ਤਨ ਕਰਿ ਜਹਿਂ ਗਏ।
ਸੱਤਜਨਾਮ ਉਪਦੇਸ਼ਤਿ ਭਏ।
ਲੋਕ ਅਨੇਕਨਿ ਕੋ ਕੱਲਜਾਨ।
ਜਿਤ ਕਿਤ ਫਿਰ ਕਰਿ ਕੀਨਿ ਮਹਾਨ-
॥੩੩॥

ਤਿਸ ਕੋ ਦਿਢ ਕਰਿਬੇ ਕੇ ਹੇਤੁ।
ਚਿਤਵ੍ਯੋ ਸ਼੍ਰੀ ਗੁਰ ਕ੍ਰਿਪਾ ਨਿਕੇਤ।
ਸਿੱਖਜਨਿ ਕਿਤਿਕ ਪ੍ਰਤੱਗਯਾ ਕੀਨਿ।
-ਹਮ ਘਰ ਆਵਹਿਂ ਗੁਰੂ ਪ੍ਰਬੀਨ-
॥੩੪॥
ਕਿਤਿ ਕਿਨਿ ਪੋਸ਼ਿਸ਼ ਰਖੀ ਬਨਾਇ।
-ਆਵਹਿਂ ਗੁਰ ਅਪਨੇ ਗਰ ਪਾਇਂ-।
ਕਿਤਿਕ ਅੰਨ ਸੁਧ ਧਰੇ ਸਦਨ ਮੈਂ।
-ਗੁਰੂ ਅਚਾਵਹਿਂ -ਚਾਹਤਿ ਮਨ ਮੈਂ
॥੩੫॥
ਨਿਸ ਦਿਨ ਕਰਹਿਂ ਪ੍ਰਤੀਖਨ ਸੋਊ।
ਕਰਤਿ ਪ੍ਰਤੱਗਯਾ ਅਪਨੀ ਜੋਊ।
ਮਹਾਂ ਪ੍ਰੇਮ ਧਰਿ ਕਰਹਿਂ ਅਰਾਧਨ।
ਮਿਲਿ ਮਿਲਿ ਬੂਝਤਿ ਹੈਂ ਬਹੁ ਸਾਧਨ
॥੩੬॥
-ਕਬਿ ਸਤਿਗੁਰ ਆਵਹਿਂ ਇਸ ਦੇਸ਼।
ਕਰਹਿਂ ਕ੍ਰਿਤਾਰਥ ਦੇ ਉਪਦੇਸ਼-।
ਤਿਨ ਸਭਿਹਿਨਿ ਕੇ ਮਨ ਕੀ ਜਾਨਿ।
ਗਮਨ੍ਯੋ ਚਹਤਿ ਗੁਰੂ ਭਗਵਾਨ ॥੩੭॥
ਸਿਖ ਸੰਗਤਿ ਕੋ ਸੁਧ ਕਹਿ ਦਈ।
'ਆਗੇ ਜਾਨਿ ਗੁਰੂ ਮਤਿ ਠਈ।'
ਸੁਨਿ ਸੰਗਤਿ ਇਕਠੀ ਹੁਇ ਆਈ।
ਅਨਿਕ ਪ੍ਰਕਾਰ ਉਪਾਇਨ ਲਜਾਈ
॥੩੮॥
ਦਰਬ ਬ੍ਰਿੰਦ ਸੁੰਦਰ ਪਟ ਝੀਨੇ[1]।
ਜ਼ਰੀ ਬਾਦਲਾ[1] ਕੇ ਦੁਤਿ ਭੀਨੇ।
ਕੇਤਿਕ ਸ਼੍ਰੀ ਗੁਜਰੀ ਹਿਤ ਲਜਾਏ।
ਬਹੁਤ ਮੋਲ ਕੇ ਵਸਤ੍ਰ ਸੁਹਾਏ ॥੩੯॥
ਜਰੇ ਜਵਾਹਰ ਭੂਖਨ ਚਾਰੁ।
ਬਹੁਤ ਭਾਂਤ ਕੇ ਬਨੇ ਅਪਾਰ।
ਧਨੀ ਬਨਿਕ ਕੀ ਦਾਰਾ ਬ੍ਰਿੰਦ।
ਪ੍ਰਾਪਤਿ ਭੀ ਬਡਭਾਗ ਅਨੰਦ ॥੪੦॥

[1]ਬ੍ਰੀਕ।
[1]ਸੋਨੇ ਦੀ ਤਾਰ।

ਸਭਿ ਸੰਗਤਿ ਮਿਲਿ ਬਿਨੈ ਸੁਨਾਈ।
'ਸ੍ਰੀ ਗੁਰ ਕ੍ਰਿਪਾ ਕਰਹੁ ਇਸ ਥਾਈਂ।
ਸੇਵਾ ਅਪਨੀ ਸਭਿ ਫੁਰਮਾਵਹੁ।
ਹਮ ਦਾਸਨਿ ਸੋਂ ਕਹਿ ਕਰਿਵਾਵਹੁ ॥੪੧॥
ਚਰਨ ਆਪਕੇ ਜਹਾਂ ਉਪਾਸੇ[1]। — [1]ਪੂਜੀਦੇ ਹਨ।
ਅਖਿਲ ਆਇ ਤਹਿਂ ਤੀਰਥ ਵਾਸੇਂ।
ਲਹੈ ਸਪਰਸ਼ਨ ਰਾਵਰ ਸੰਗਾ।
ਗੰਗਾ ਹੁਇ ਪਾਵਨ ਸਰਬੰਗਾ ॥੪੨॥
ਚਹਹੁ ਜਹਾਂ ਨਿਜ ਚਰਨ ਧਰਨ ਕੋ।
ਜਗੇ ਭਾਗ ਨਰ ਧੰਨ ਕਰਨਿ ਕੋ।
ਇਸ ਪੁਰਿ ਕੀ ਗਨ ਸੰਗਤਿ ਸਾਰੀ।
ਜਿਮ ਅਭਿਲਾਖਾ ਕਰਹਿ ਤੁਮਾਰੀ[1] ॥੪੩॥ — [1]ਜਿਵੇਂ ਆਪਣੀ ਚਾਹ ਕਰਦੀ ਹੈ।
ਪੂਰਨ ਕਰਨਿ ਉਚਿਤ ਤੁਮ ਅਹੋ।
ਨਿਸ਼ਚੈ ਚਲਜੋ ਜਿ ਚਿਤ ਮਹਿਂ ਚਹੋ।
ਮਾਤਾ ਸਹਤ ਰਹਹਿ ਸਭਿ ਡੇਰਾ।
ਇਸੀ ਸਦਨ ਮਹਿਂ ਕਰਹਿ ਬਸੇਰਾ ॥੪੪॥
ਤੁਮਰੇ ਥਾਨ ਆਇਂ ਸਿਖ ਸਾਰੇ।
ਪੂਜਹਿਂ ਸਰਬ ਭਾਂਤਿ ਹਿਤ ਧਾਰੇ।
ਸ਼੍ਰੀ ਮਾਤਾ ਕੇ ਚਰਨ ਮਨਾਵਹਿਂ।
ਮਨੋ ਕਾਮਨਾ ਸੰਗਤਿ ਪਾਵਹਿ ॥੪੫॥
ਆਪ ਆਇ ਹੋ[1], ਰਹੇ ਉਡੀਕਾ। — [1]ਆਪ ਆਵੋਗੇ।
ਪੁਨ ਦਰਸਹਿਂ ਸਿਖ ਦਰਸ਼ਨ ਨੀਕਾ।
ਅਪਰ ਤਰਕ[1] ਨਹਿਂ ਕਰਹੁ ਪ੍ਰਕਾਸ਼। — [1]ਦਲੀਲ ਭਾਵ ਸੋਚ।
ਇਹੁ ਸੰਗਤਿ ਸਗਰੀ ਤੁਮ ਦਾਸ ॥੪੬॥
ਨਿਸ ਬਾਸੁਰ ਸੇਵਾ ਮਹਿਂ ਠਾਢੇ।
ਗੁਰੂ ਚਰਨ ਪਰ ਨਿਸ਼ਚਾ ਗਾਢੇ।'
ਸ਼੍ਰੀ ਗੁਰ ਤੇਗ ਬਹਾਦਰ ਹੇਰੀ।
ਅਧਿਕ ਭਾਵਨਾ ਸੰਗਤਿ ਕੇਰੀ ॥੪੭॥
ਕਹਜੋ ਕ੍ਰਿਪਾਲ ਸੰਗ[1] ਤਿਸ ਕਾਲੇ। — [1]ਮਾਮਾ ਕ੍ਰਿਪਾਲ ਜੀ ਨਾਲ।

'ਬਸਹੁ ਸਰਬ ਤੁਮ ਇਹਾਂ ਸੁਖਾਲੇ।
ਹਮ ਕੇਤਿਕ ਦਿਨ ਫਿਰ ਕਰਿ ਸਾਰੇ।
ਤੀਰਥ ਕਰਤੇ ਦੇਸ਼ ਨਿਹਾਰੇ[1] ॥੪੮॥ [1]ਵੇਖਦਿਆਂ।
ਸਭਿ ਡੇਰੇ ਬਿਨ[1] ਗਮਨਹਿਂ ਤੂਰਨ। [1]ਭਾਵ ਡੇਰਾ ਪਿਛੇ ਰਹੇ।
ਕਰਹਿਂ ਕਾਮਨਾ ਅਪਨੀ ਪੂਰਨ।'
ਇਮ ਨਿਜ ਦਾਸ ਅਪਰ ਸਮੁਝਾਏ।
ਜੇ ਪਟਨੇ ਪੁਰਿ ਬਿਖੇ ਹਟਾਏ[1] ॥੪੯॥ [1]ਮੋੜੇ।
ਮਾਤ ਨਾਨਕੀ ਸੁਨਿ ਕਰਿ ਆਈ।
ਪਰਮ ਪ੍ਰੇਮ ਤੇ ਕਹਤਿ ਸੁਨਾਈ।
'ਹੇ ਸੁਤ ! ਤੁਮ ਕੋ ਦੇਖਨਿ ਕਰੌਂ।
ਸਦਾ ਆਪਨੇ ਉਰ ਸੁਖ ਧਰੌਂ ॥੫੦॥
ਅਬਿ ਮੋ ਕਹੁ ਤਜਿ ਕੈ ਨਿਜ ਸੰਗ।
ਗਮਨ ਅਗਾਰੀ ਧਰੋ ਉਮੰਗ।'
ਸੁਨਿ ਕੈ ਸਤਿਗੁਰ ਨੇ ਸਮੁਝਾਈ।
'ਪੁਰਵਹੁ ਉਰ ਆਸ਼ਾ ਸੁਖਦਾਈ ॥੫੧॥
ਹਮ ਕੋ ਜਾਨੋ ਬਨੈ ਜ਼ਰੂਰ।
ਕੇਤਿਕ ਸਿੱਖਜਨਿ ਸ਼ਰਧਾ ਪੂਰਿ।'
ਇਸ ਪ੍ਰਕਾਰ ਦੇ ਸਭਿ ਕੋ ਧੀਰ।
ਚਲਯੋ ਚਹਿਤ ਹੈਂ ਗੁਰੂ ਗੰਭੀਰ ॥੫੨॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਬਿਸ਼ਨ ਸਿੰਘ ਰਾਜਾ ਕੋ' ਪ੍ਰਸੰਗ ਬਰਨਨੰ ਨਾਮ ਦੁਤੀਓ ਅੰਸੂ ॥੨॥

## ੩. [ਰਾਜੇ ਦਾ ਗੁਰੂ ਜੀ ਨੂੰ ਮਿਲਣਾ]

੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪

ਦੋਹਰਾ:
ਭਈ ਜਾਮਨੀ ਸਤਿਗੁਰੂ, ਬੈਠੇ ਸੈਨ ਸਥਾਨ।
ਸ੍ਰੀ ਗੁਜਰੀ ਤਬਿ ਆਨਿ ਕਰਿ, ਕੀਨਸਿ ਬਿਨੈ ਬਖਾਨਿ ॥੧॥
ਚੌਪਈ:
'ਸ੍ਰੀ ਪ੍ਰਭੁ ! ਹੇਤੁ ਤੀਰਥਨਿ ਆਏ।
ਰਾਵਰ ਕੀ ਸੰਗਤਿ ਸਭਿ ਥਾਏਂ।
ਅਪਨੋ ਦੇਸ਼ ਛੋਰਿ ਕਰਿ ਆਏ।
ਬੀਚ ਬਿਦੇਸ਼ਨ ਆਨਿ ਬਸਾਏ ॥੨॥
ਸਭਿ ਕੋ ਤਜਾਗਿ ਇਕਾਕੀ ਚਲੇ।
ਕਜੋਂ ਭਾਵਤਿ, ਇਹੁ ਨਾਂਹਿਨ ਭਲੇ।
ਬਿਛਰਹੁ ਆਪ ਦੂਰ ਕਿਸ ਥਾਨ।
ਚਹਤਿ ਇਕਾਕੀ ਕਰਜੋ ਪਯਾਨ ॥੩॥
ਸਗਰੇ ਦੇਸ਼ ਪ੍ਰਭਾਉ[1] ਤੁਮਾਰਾ।
ਹੋਹਿਂ ਦਾਸ ਧਰਿ ਭਾਉ ਉਦਾਰਾ।
ਜਹਿਂ ਕਹਿਂ ਮਾਨਨੀਯ ਜਗ ਮਾਂਹੀ।
ਬੰਦਨੀਯ ਸਭਿ ਦੇਸ਼ਨਿ ਜਾਹੀਂ[1] ॥੪॥
ਤੁਮਰੇ ਕਰਿ ਚਿੰਤਾ ਹਮ ਕੋਇ ਨ।
ਰਾਵਰ ਕੋ ਕੈਸੇ ਕਰਿ ਹੋਇ ਨ[1]।
ਤਉ ਬਿਚਾਰੋ ਨਿਜ ਮਨ ਮਾਨਿ।
ਬਿਚ ਬਿਦੇਸ਼ ਏਕਲ ਚਲਿ ਜਾਨਿ ॥੫॥
ਰਾਵਰ ਕੀ ਜਨਨੀ ਤੇ ਸੁਨਜੋਂ।
ਜਥਾ ਤੁਮਾਰੇ ਪਿਤ ਨੇ ਭਨਜੋਂ।
-ਧਰਮ ਧੁਰੰਧਰ ਅਧਿਕ ਪ੍ਰਤਾਪੀ।
ਮਹਾਂ ਬੀਰ ਸ਼ੱਤ੍ਰਨਿ ਗਨ ਖਾਪੀ ॥੬॥
ਰਾਂਕਾਪਤਿ ਪ੍ਰਕਾਸ਼ ਜਗ ਜੈਸੇ।
ਪੁੱਤ੍ਰ ਆਪਕੇ ਉਪਜਹਿ ਤੈਸੇ-।
ਅਟਲ ਸਫਲ, ਸੰਸੈ ਜਿਨ ਨਾਂਹਿ।
ਅਸ ਬਚ ਹੈਂ ਖਸ਼ਟਮ ਪਤਿਸ਼ਾਹਿ ॥੭॥

[1]ਪ੍ਰਤਾਪ

[1]ਜਿੱਥੇ ਜਾਂਦੇ ਹੋ।

[1]ਆਪ ਨੂੰ ਤਾਂ (ਚਿੰਤਾ) ਕਿਸੇ ਤਰ੍ਹਾਂ ਹੈ ਹੀ ਨਹੀਂ।

ਨਿਤ ਚਾਹਤਿ ਚਿਤ ਪੌਤ੍ਰ ਦੁਲਾਰਨਿ।
ਕਰਤਿ ਪ੍ਰਤੀਖਨ ਕਹਿ ਬਹੁ ਬਾਰਨ।
ਦੀਰਘ ਦਰਸਾ ਸੁੱਬ੍ਰਿਤ ਸਾਸੁ[1]।
ਜੌ ਮਖ ਕਹੈ ਹੋਇ ਸਫਲਾ ਸੁ ॥ ੮ ॥
ਭਯੋ ਸਮੈਂ ਸੁਤ ਹੋਵਨਿ ਕੇਰਾ।
ਆਗੈ ਚਲੇ ਆਪ ਤਜਿ ਡੇਰਾ।'
ਸੁਨਿ ਸ੍ਰੀ ਤੇਗ ਬਹਾਦਰ ਐਸੇ।
ਪਿਤਾ ਸਰੂਪ ਧਜਾਨ ਕਰਿ ਤੈਸੇ ॥ ੯ ॥
ਹਾਥ ਜੋਰਿ ਕਰਿ ਬੰਦਨ ਠਾਨੀ।
ਬ੍ਰਿੰਦ ਅਰਿੰਦਮ[1] ਬਹੁ ਬਲ ਖਾਨੀ।
ਸ਼੍ਰੀ ਗੁਜਰੀ ਕਹੁ ਦੀਨਿ ਦਿਲਾਸਾ।
'ਗੁਰ ਬਚ ਪਰ ਰਾਖਹੁ ਭਰਵਾਸਾ ॥ ੧੦ ॥
ਟਿਕਹੁ ਇਹਾਂ ਗੁਰ ਸੰਗਤਿ ਭਾਰੀ।
ਸਕਲ ਭਾਂਤਿ ਤੇ ਰਹਹੁ ਸੁਖਾਰੀ।
ਹਮ ਕੇਤਿਕ ਦਿਨ ਤੀਰਥ ਕਰਿ ਹੈਂ।
ਨੀਕੇ ਪੂਰਬ ਦੇਂ ਨਿਹਰਿ ਹੈਂ ॥ ੧੧ ॥
ਨਿਪਜ[1], ਬ੍ਰਿੱਧ ਹ੍ਵੈ ਕੁਲ ਕੋ ਟੀਕਾ।
ਬਰਖ ਪੰਚ ਕੋ ਹੁਇ ਤਨ ਨੀਕਾ।
ਚਲਹਿਂ ਕੁਸ਼ਲ ਸੋਂ ਤਬਿ ਨਿਜ ਦੇਸ਼।
ਤੀਰਥ ਕਰਹਿਂ ਸ਼ਨਾਨ ਅਸ਼ੇਸ਼' ॥ ੧੨ ॥
ਮ੍ਰਿਦੁਲ ਸੁਖਦ ਇੱਤਜਾਦਿ ਉਚਾਰੇ।
ਧੀਰਜ ਦਈ 'ਲਹਹੁ ਸੁਖ ਸਾਰੇ।'
ਸੁਨਿ ਸ਼੍ਰੀ ਗੁਜਰੀ ਤੂਸ਼ਨਿ ਠਾਨੀ।
ਜਗ ਗੁਰ ਕੇ ਅਨੁਸਾਰਿ ਮਹਾਨੀ ॥ ੧੩ ॥
ਮਨ ਬਾਂਛਤਿ ਤਬਿ ਖਾਇ ਅਹਾਰਾ।
ਨਿਜ ਜਗ ਹਿੰਦੂ ਧਰਮ ਉਬਾਰਾ[1]।
ਰੁਚਿਰ ਮ੍ਰਿਦੁਲ ਉੱਜਲ ਪੈ ਫੇਨ[1]।
ਆਸਤਰਨ ਦੀਰਘ ਸੁਖ ਦੈਨ ॥ ੧੪ ॥
ਲਘੁ ਬਿਸਾਲ ਉਪਧਾਨੁ ਧਰੇ ਹੈਂ।
ਸੇਜਬੰਦ ਮਖਤੂਲ[1] ਖਰੇ ਹੈਂ।
ਗੁੰਫੇ ਜ਼ਰੀਦਾਰ ਲਰਕੰਤੇ।

[1]ਦੀਰਘ ਦ੍ਰਿਸ਼ਟੀ ਤੇ ਸ੍ਰੇਸ਼ਟ ਬ੍ਰਿਤੀ ਵਾਲੀ ਹੈ ਸੱਸ।

[1]ਬਹੁਤੇ ਵੈਰੀਆਂ ਦੇ ਦਮਨ ਕਰਨੇ ਵਾਲੇ।

[1]ਅਵਤਾਰ ਲੈਣ ਵਾਲੇ।

[1]ਭਾਵ ਨੌਵੇਂ ਪਾਤਸ਼ਾਹ ਜੀ ਨੇ।

[1]ਦੁੱਧ ਦੀ ਝੱਗ ਵਰਗਾ (ਚਿੱਟਾ)।

[1]ਰੇਸ਼ਮ ਦੀਆਂ ਡੋਰਾਂ ਵਾਲੇ।

ਫੂਲ ਮਾਲ ਸੋਂ ਰੁਚਿਰ ਸੁਹੰਤੇ ॥੧੫॥
ਅਸ ਪ੍ਰਯੰਗ ਪਰ ਪੌਢੇ ਆਇ।
ਸ਼ਾਂਤਿ ਆਤਮਾ ਗੁਰ ਗਤਿਦਾਇ।
ਰੈਨ ਬਿਖੈ ਕਰਿ ਸੈਨ ਸੁਖਾਰੇ।
ਤੀਨ ਜਾਮ ਜਾਮਨਿ ਕੇ ਟਾਰੇ[1] ॥੧੬॥ [1]ਰਾਤ ਦੇ ਬਿਤਾਏ।
ਪੁਨਹਿ ਪ੍ਰਬੋਧਤਿ ਹੁਇ[1] ਤਿਸ ਕਾਲ। [1]ਜਾਗਕੇ।
ਨਿਤ ਕੀ ਕ੍ਰਿਆ ਕੀਨਿ ਬਿਧਿ ਨਾਲ।
ਕਰਿ ਸ਼ਨਾਨ ਆਸਨ ਪਰ ਬੈਸੇ।
ਚਿਤਵਤਿ ਨਿਜ ਸਰੂਪ ਹੈ ਜੈਸੇ ॥੧੭॥
ਭਈ ਪ੍ਰਭਾਤਿ ਦਿਵਾਨ ਲਗਾਇ।
ਸੰਗਤਿ ਬੀਚ ਮਹਾਂ ਦੁਤਿ ਪਾਇ।
ਜਿਮ ਤਾਰਨ ਗਨ ਕਰਿ ਪਰਵਾਰੇ।
ਨਿਸਪਤਿ ਸਮ ਅਹਿਲਾਦ ਨਿਵਾਰੇ[1] ॥੧੮॥ [1]ਅਨੰਦ ਦੇਣ ਵਾਲੇ।
ਦੂਤ ਜੋਧਪੁਰਿ ਤੇ ਚਲਿ ਆਯਹੁ।
ਅਰਪਿ ਉਪਾਇਨ ਸੀਸ ਨਿਵਾਯਹੁ।
ਆਇਸੁ ਪਾਇ ਸਭਾ ਮਹਿਂ ਥਿਰਯੋ।
ਹਾਥ ਜੋਰਿ ਕਰਿ ਬਿਨਤੀ ਕਰਯੋ ॥੧੯॥
'ਬਿਸ਼ਨ ਸਿੰਘ ਮਹਿਪਾਲ ਬਿਸਾਲਾ।
ਧਰਯੋ ਆਪ ਕੇ ਪਦ ਪਰ ਭਾਲਾ।
ਅਧਿਕ ਪ੍ਰੇਮ ਤੇ ਬਿਨੈ ਬਖਾਨੀ।
-ਕੀਰਤਿ ਤੁਮਰੀ ਸੁਨੀ ਮਹਾਨੀ ॥੨੦॥
ਸ਼ਰਨ ਪਰੇ ਕੇ ਹੋਹੁ ਸਹਾਇਕ।
ਅਨਿਕ ਬਿਘਨ ਦਾਸਨਿ ਕੇ ਘਾਇਕ।
ਮਹਾਂ ਕਸ਼ਟ ਤੇ ਮੋਹਿ ਉਧਾਰਹੁ।
ਦੀਨਬੰਧੁ ਨਿਜ ਬਿਰਦ ਸੰਭਾਰਹੁ ॥੨੧॥
ਦਈ ਮੁਹਿੰਮ[1] ਕਾਮਰੂ ਦੇਸ਼। [1]ਸਰ ਕਰਨ ਲਈ ਜੰਗ।
ਮਹਾਂਬਲੀ ਹਮ ਪਰ ਤੁਰਕੇਸ਼।
ਤਿਨ ਕੇ ਸੰਗ ਜੰਗ ਨਹਿਂ ਬਨੈ।
ਅਨਿਕ ਬਿਧਨਿ ਕੇ ਮੰਤ੍ਰਨਿ ਭਨੈ ॥੨੨॥
ਹਤਯੋ ਪਿਤਾਮਾ ਮੇਰੋ ਤਹਾਂ।
ਦਲ ਬਲ ਸਹਤ ਪ੍ਰਤਾਪੀ ਮਹਾਂ।

ਮੈਂ ਰਾਵਰ ਕੇ ਹ੍ਵੈ ਕਰਿ ਸੰਗ।
ਲੇ ਬਲ ਕੋ ਠਾਨੋਂ ਤਹਿਂ ਜੰਗ ॥੨੩॥
ਤੁਮ ਪਗ ਪੰਕਜ ਕਰੌਂ ਜਹਾਜ।
ਰਣ ਸਮੁੰਦ੍ਰ ਤਰਿ[1], ਰਾਖਹੁ ਲਾਜ।
ਪਿਤਾ ਤੁਮਾਰੇ ਕੋ ਜਸੁ ਮਹਾਂ।
ਜਗ ਮਹਿਂ ਸੁਨਿਯਤਿ ਹੈ ਜਹਿਂ ਕਹਾਂ ॥੨੪॥
ਲਖ੍ਯੋ ਆਪ ਕੋ ਪਰਉਪਕਾਰੀ।
ਪ੍ਰਣ ਪੂਰਨ ਕੀਨੇ ਸਿਖ ਭਾਰੀ।
ਮਮ ਆਵਤਿ ਲੌ ਥਿਰਤਾ ਧਰੀਅਹਿ।
ਅਪਰ ਸਥਾਨ ਪਯਾਨ ਨ ਕਰੀਯਹਿ ॥੨੫॥
ਬਿਲਮ ਨ, ਮੋ ਕਹੁ ਆਯੋ ਜਾਨਹੁ।
ਮੁਝ ਕੋ ਸੰਗ ਆਪਨੇ ਠਾਨਹੁੰ-।'
ਸੁਨੀ ਦੂਤ ਤੇ ਬਿਨੈ ਪ੍ਰਸੀਨੇ।
ਸਰਬ ਪ੍ਰਸੰਗ ਬੂਝਿਬੋ ਕੀਨੇ ॥੨੬॥
ਦਿਵਸ ਇਕਾਦਸ਼ ਪਟਨੇ ਥਿਰੇ।
ਆਯਹੁ ਭੂਪ ਉਤਾਇਲ ਕਰੇ।
ਕੇਤਿਕ ਸੰਗ ਅਹੈਂ ਉਮਰਾਵ।
ਲਸ਼ਕਰ ਮਹਾਂ ਜਥਾ ਦਰੀਆਵ ॥੨੭॥
ਪੁਰਿ ਪਟਣੇ ਮਹਿਂ ਉਤਰ੍ਯੋ ਆਈ।
ਬ੍ਰਿੰਦ ਦੁੰਦਭੈਂ ਸ਼ਬਦ ਉਠਾਈ।
ਝੰਡੇ ਗਾਡੇ ਅਨਿਕ ਨਿਸ਼ਾਨ।
ਗਨ ਮਤੰਗ ਅਰੁ ਬਲੀ ਕਿਕਾਨ ॥੨੮॥
ਉਸ਼ਟਰ ਬਹੁ ਮੋਲੇ ਸਮੁਦਾਏ।
ਸ਼ਮਿਯਾਨੇ[1] ਤੰਬੂ ਗਨ ਲਾਏ।
ਗੁਰ ਕੀ ਸੁਧਿ ਸੁਨਿ 'ਹੈਂ ਪੁਰਿ ਮਾਂਹੀ।'
ਭਯੋ ਹਰਖ ਚਿੰਤਾ ਚਿਤ ਦਾਹੀ ॥੨੯॥
ਗਯੋ ਦੂਤ ਨੇ ਸਕਲ ਸੁਨਾਯਸਿ।
'ਤੋਹਿ ਭਾਗ ਕਰਿ ਗੁਰ ਇਤ ਆਯਸਿ।
ਸੁਨਿ ਕੈ ਪ੍ਰੇਮ ਸਹਿਤ ਤੁਵ ਬਿਨਤੀ।
ਗਮਨਤਿ ਟਿਕੇ ਤਜਾਗਿ ਮਨ ਗਿਨਤੀ

[1]ਰਣ ਰੂਪੀ ਸਮੁੰਦਰ ਤਰ ਲਵਾਂ।

[1]ਵਡੇ ਤੰਬੂ।

॥ ੩੦ ॥
ਨਾਂਹਿਤ ਚਾਹਤਿ ਚਲਨਿ ਅਗਾਰੀ।
ਸੁਨਿ ਮੁਝ ਤੇ ਬਹੁ ਕਰੁਨਾ ਧਾਰੀ।
ਪਾਛਲ ਜਾਮ ਦਿਵਸ ਕੇ ਮਿਲੋ।
ਪੁਰਹੁ ਭਾਵਨਾ ਹੁਇ ਤਵ ਭਲੋ' ॥ ੩੧ ॥
ਸੁਨਿ ਅਨਕੂਲ ਗੁਰੂ ਜਗ ਕੇਰਾ।
ਬਿਸ਼ਨ ਸਿੰਘ ਕੈ ਅਨੰਦ ਘਨੇਰਾ।
ਕਰਿ ਡੇਰਾ ਕਰ ਚਰਨ ਪਖਾਰੇ।
ਬਸਤ੍ਰ ਬਿਭੁਖਨ ਤਨ ਸ਼ੁਭ ਧਾਰੇ ॥ ੩੨ ॥
ਸਿਪਰ ਖੜਗ ਕੋ ਅੰਗ ਸਜਾਏ।
ਲਯੋ ਉਪਾਇਨ ਕੋ ਸਮੁਦਾਏ।
ਸੰਗ ਸੁਭਟ ਸਭਿ ਆਯੁਧ ਧਾਰੀ।
ਚਲਯੋ ਨਗਨ ਪਗ ਪਨਹਿ ਉਤਾਰੀ[1] ॥ ੩੩ ॥
ਆਗੈ ਧਰੇ ਪਾਂਵਡੇ[1] ਜੇਈ।
ਕਹਿ ਕਰਿ ਹਟਵਾਇਸਿ ਸਭਿ ਤੇਈ।
ਦੇਖਿ ਦੂਰ ਤੇ ਰੂਪ ਕ੍ਰਿਪਾਲਾ।
ਹਾਥ ਜੋਰਿ ਕਰਿ ਨੰਮ੍ਰੀ ਭਾਲਾ[1] ॥ ੩੪ ॥
'ਸ਼ਰਨ ਸ਼ਰਨ' ਮੁਖ ਬੋਲਤਿ ਬਾਨੀ।
ਧਰਯੋ ਚਰਨ ਸਿਰ ਬੰਦਨ ਠਾਨੀ।
'ਦਾਸ ਪਰਯੋ ਰਾਵਰਿ ਦਰਬਾਰ।
ਮਮ ਭੁਜ ਗਹੀਯਹਿ ਹਾਥ ਪਸਾਰਿ' ॥ ੩੫ ॥
ਤਬਿ ਸਤਿਗੁਰ ਦੇ ਧੀਰ ਬਿਠਾਯੋ।
'ਗੁਰ ਘਰ ਤੇ ਸਿਖ ਸਭਿ ਕਿਛੁ ਪਾਯੋ।
ਦੇਸ਼ ਕਾਮਰੂ ਬਿਜੈ ਉਪਾਇ।
ਆਵਹੁਗੇ ਬਡ ਜਸ ਉਪਜਾਇ ॥ ੩੬ ॥
ਜਗ ਮਹਿਂ ਅਸ ਕਾਰਜ ਨਹਿਂ ਕੋਇ।
ਪੂਰਨ ਨਹਿਂ ਸਤਿਗੁਰ ਤੇ ਹੋਇ।
ਮਨ ਨਿਸ਼ਚੈ ਧਰਿ ਚਿੰਤ ਨਿਵਾਰੋ।
ਸ਼੍ਰੀ ਨਾਨਕ ਕੋ ਨਾਮ ਚਿਤਾਰੋ ॥ ੩੭ ॥

[1]ਜੁੱਤੀ ਉਤਾਰ ਕੇ।

[1]ਪਾਯੰਦਾਜ਼। ਆਦਰ ਲਈ ਰਸਤੇ ਵਿਚ ਵਿਛਾਇਆ ਕਪੜਾ।

[1]ਮੱਥਾ ਟੇਕਿਆ।

ਕਰਹੁ ਤਿਹਾਵਲ ਕੋ ਸਮੁਦਾਇ।
ਸਿਖ ਸੰਗਤਿ ਮਹਿਂ ਦਿਹੁ ਬਰਤਾਇ।
ਕਰਹੁ ਕਾਮਨਾ ਮਨ ਮਹਿਂ ਜੋਇ।
ਦੇਸ਼ ਕਾਮਰੂ ਕੀ ਜੈ ਹੋਇ† ॥੩੮॥

†ਇਸ ਪ੍ਰਸ਼ਨ ਦਾ ਉੱਤਰ ਕਿ ਰਾਜਾ ਤਾਂ ਔਰੰਗਜ਼ੇਬ ਦਾ ਸੈਨਾਪਤ ਹੋਕੇ ਕਾਮ ਰੂਪ ਦੇ ਰਾਜਾ ਨੂੰ, ਜੋ ਹਿੰਦੂ ਹੈ ਫਤਹ ਕਰਨ ਚੱਲਿਆ ਹੈ, ਗੁਰੂ ਜੀ ਕਿਉਂ ਸਹਾਯਕ ਬਣੇ, ਇਸ ਦਾ ਉੱਤਰ ਗੁਰੂ ਜੀ ਆਪ ਦੱਸਣਗੇ। ਦੇਖੋ ਇਹੋ ਰਾਸ, ਅੰਸੂ ੮ ਅੰਕ ੧੨ ਤੋਂ ੨੧ ਤੱਕ।

ਸਿਮਰਹੁ ਸਤਿਗੁਰੁ ਪੂਰਹਿਂ ਸਾਰੀ।
ਉਰ ਤੇ ਸੰਸੈ ਦੇਹੁ ਬਿਦਾਰੀ।'
ਹਾਥ ਜੋਰਿ ਕਰਿ ਭੂਪ ਸੁਨਾਵਾ।
'ਮੋਹਿ ਭਰੋਸੋ ਪੂਰਬ ਆਵਾ ॥੩੯॥
ਸੁਨਜੋਂ ਸੁਭਾਵ ਜਬਹਿ ਉਪਕਾਰੀ।
ਚਹਜੋ ਸ਼ਰਨ ਮੈਂ ਪਰਨ ਤੁਮਾਰੀ।
ਮਿਸ[1] ਮੁਹਿੰਮ ਕੇ ਜਾਗੇ ਭਾਗ।
ਜਿਸ ਤੇ ਭਯੋ ਗੁਰੁ ਪਗ ਰਾਗ[1]' ॥੪੦॥

[1]ਬਹਾਨੇ।

[1]ਗੁਰੂ ਚਰਨਾਂ ਨਾਲ ਪ੍ਰੇਮ।

ਇੱਤਜਾਦਿਕ ਨ੍ਰਿਪ ਕਹਿ ਕਰਿ ਬੈਨ।
ਪਿਖਿ ਗੁਰ ਕੋ ਕਰਿ ਸੀਤਲ ਨੈਨ।
ਬੰਦਨ ਕਰਿ ਡੇਰੇ ਮਹਿਂ ਗਯੋ।
ਅਤਿ ਉਤਸਵ ਅਨੰਦ ਕੋ ਕਿਯੋ ॥੪੧॥
ਤੋਪ, ਰਹਿਕਲੇ, ਤੁਪਕ, ਜਮੂਰੇ।
ਕਰੀ ਸ਼ਲਖ ਰਵ ਸੁਨਿਯਤਿ ਦੂਰੇ।
ਸਭਿ ਮਾਨਵ ਪੁਰਿ ਪਟਣੇ ਬਾਸੀ।
ਸਤਿਗੁਰ ਕੀਰਤਿ ਕਰਤਿ ਪ੍ਰਕਾਸ਼ੀ ॥੪੨॥
ਨ੍ਰਿਪ ਪ੍ਰਸੰਗ ਕੋ ਕਹੈਂ ਸੁਨਾਵੈਂ।
'ਦੇਸ਼ ਕਾਮਰੂ ਇਹ ਸੰਗ ਜਾਵੈ।
ਆਗੇ ਸਤਿਗੁਰ ਹੁਤੇ ਤਿਆਰ।
ਆਇ ਸ਼ਰਨ ਇਹ ਡਰ ਉਰ ਧਾਰਿ ॥੪੩॥
ਨ੍ਰਿਪ ਕੋ ਬਡੋ ਮਾਨ ਸਿੰਘ ਜੋਇ।
ਤਿਸੀ ਦੇਸ਼ ਮ੍ਰਿਤੁ ਪ੍ਰਾਪਤਿ ਹੋਇ।
ਮੰਤ੍ਰਨਿ ਕੋ ਲਖਿ ਤ੍ਰਾਸ ਮਹਾਨਾ।

ਗੁਰੁ ਅਲੰਬ ਤੇ ਚਹਤਿ ਪਯਾਨਾ' ॥੪੪॥
ਬਿਸ਼ਨ ਸਿੰਘ ਪੰਚਾਂਮ੍ਰਿਤ ਬ੍ਰਿੰਦ।
ਸੰਗਤਿ ਮੈਂ ਬਰਤਾਇ ਬਿਲੰਦ।
ਸਤਿਗੁਰੁ ਪਦ ਪਾਹੁਲ ਕੋ ਲੇਯ।
ਭਯੋ ਸਿੱਖਯ ਕਿਰਤਾਰਥ ਸੇਯ ॥੪੫॥
ਸ਼੍ਰੀ ਗੁਰ ਤੇਗ ਬਹਾਦਰ ਚੰਦ।
ਅਨੁਸਾਰੀ ਤਬਿ ਹੋਇ ਨਰਿੰਦ[1]।
ਚਹਤਿ ਕੂਚ ਆਗੇ ਕੋ ਕਰਯੋ।
ਲਸ਼ਕਰ ਜੁਤਿ ਪੁਰਿ ਕੇ ਢਿਗ ਪਰਯੋ
॥੪੬॥

[1]ਤਦ ਰਾਜਾ ਅਨੁਸਾਰੀ ਹੋ ਕਰਕੇ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਨ੍ਰਿਪੁ ਬਿਸ਼ਨ ਸਿੰਘ ਸਤਿਗੁਰੁ ਸੋਂ ਮਿਲਨੋ ਪ੍ਰਸੰਗ ਬਰਨਨੰ ਨਾਮ ਤ੍ਰਿਤਿਯੋ ਅੰਸੂ ॥੩॥

## ੪. [ਢਾਕੇ ਬੁਲਾਕੀ ਦਾਸ ਦੀ ਮਾਤਾ]

੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫

ਦੋਹਰਾ:

ਸਤਿਗੁਰ ਕੀ ਮਰਜ਼ੀ ਲਈ, ਬਿਸ਼ਨ ਸਿੰਘ
ਮਹਿਪਾਲ।
ਕਰਯੋ ਕੂਚ ਆਗੇ ਚਲਯੋ, ਲਖਹਿ ਮੁਹਿੰਮ
ਬਿਸਾਲ ॥੧॥

ਚੌਪਈ:

ਸ਼੍ਰੀ ਗੁਰ ਤੇਗ ਬਹਾਦਰ ਸੰਗ।
ਚਲੇ ਅਰੂਢਤਿ ਹੋਇ ਤੁਰੰਗ।
ਕੇਤਿਕ ਸਿੱਖ ਫਕੀਰਨਿ ਬ੍ਰਿੰਦ।
ਚਲੇ ਸੰਗ ਗੁਰੁ ਧਰੇ ਅਨੰਦ ॥੨॥
ਮਾਤ ਨਾਨਕੀ ਕੋ ਕਰਿ ਬੰਦਨ।
ਸ਼੍ਰੀ ਗੁਜਰੀ ਕੋ ਕਰਿ ਅਭਿਨੰਦਨ[1]।
ਆਦਿ ਕ੍ਰਿਪਾਲ ਜੁ ਗੁਜਰੀ ਭ੍ਰਾਤਾ।
ਦੇ ਧੀਰਜ ਸਭਿ ਕੋ ਬੱਖਜਾਤਾ ॥੩॥

[1]ਪ੍ਰਸੰਨ ਕਰਕੇ।

ਸੰਗਤਿ ਕੋ ਹਿਤ ਸੇਵਾ[1] ਕਹਿ ਕੈ।
ਸਭਿ ਪੁਰਿ ਖੁਸ਼ੀ ਕਰੀ ਸਿਖ ਲਹਿ ਕੈ।
ਚਲੇ ਅਗਾਰੀ ਸ਼੍ਰੀ ਗੁਰੁ ਧੀਰ।
ਸਾਥ ਨ੍ਰਿਪਤ ਅਰੁ ਸੈਨਾ ਭੀਰ ॥੪॥

[1]ਸੇਵਾ ਵਾਸਤੇ।

ਚਾਲੇ ਸਨਮੁਖ ਦੇਸ਼ ਬੰਗਾਲੇ।
ਦੁੰਦਭਿ ਬਾਜੇ ਸ਼ਬਦ ਬਿਸਾਲੇ।
ਹੁਤੋ ਮੁੰਗੇਰ ਨਗਰ[1] ਇਕ ਭਾਰੇ।
ਬਸਹਿਂ ਬ੍ਰਿੰਦ ਨਰ ਗੰਗ ਕਿਨਾਰੇ ॥੫॥

[1]ਨਾਮ ਨਗਰ ਦਾ।

ਸ਼੍ਰੀ ਸਤਿਗੁਰੁ ਤਹਿਂ ਉਤਰੇ ਜਾਇ।
ਸੰਗਤਿ ਸੁਨਿ ਆਈ ਸਮੁਦਾਇ।
ਨਾਨਾ ਭਾਂਤਿ ਉਪਾਇਨ ਆਨੀ।
ਧਰਿ ਸ਼ਰਧਾ ਪਦ ਬੰਦਨ ਠਾਨੀ ॥੬॥
ਜੋ ਜੋ ਜਿਸ ਜਿਸ ਗੁਰ ਹਿਤ ਧਰਯੋ[1]।
ਤਤਛਿਨ ਆਨਿ ਸੁ ਅਰਪਨ ਕਰਯੋ।
ਸਭਿ ਪਰ ਜਥਾ ਉਚਿਤ ਗੁਨਖਾਨੀ।
ਕਰੀ ਖੁਸ਼ੀ ਇਛ ਪੂਰਨ ਠਾਨੀ ॥੭॥

[1]ਰਖਿਆ ਹੋਇਆ ਸੀ।

ਕੇਤਿਕ ਬਾਸੁਰ ਕੀਨਸਿ ਬਾਸਾ।
ਸਿੱਖੀ ਪੰਥ ਬਿਸ਼ਾਲ ਪ੍ਰਕਾਸ਼ਾ।
ਸੱਤਜਨਾਮ ਕੋ ਸਿਮਰਨ ਦੀਨਿ।
ਨਿਜ ਸੰਗਤਿ ਕੀ ਸ਼੍ਰੇਯ ਸੁ ਕੀਨਿ ॥੮॥
ਪੁਨ ਪ੍ਰਸਥਾਨੇ ਗੁਰੂ ਅਗਾਰੀ।
ਲਸ਼ਕਰ ਭੂਪ ਸਮੇਤ ਪਿਛਾਰੀ।
ਹੋਤਿ ਕੁਲਾਹਲ ਬਜਤਿ ਨਗਾਰੇ।
ਬ੍ਰਿੰਦ ਤੁਰੰਗ ਹਿਰੇਖਾ ਧਾਰੇ ॥੯॥
ਕੁੰਜਰ ਚਲਹਿਂ ਉਤੰਗ[1] ਮਹਾਨੇ।
ਹੌਦਾ ਝੂਲਤਿ ਝਾਲਰ ਸਾਨੇ।
ਅਨੀ[1] ਘਨੀ ਗਮਨੀ ਬਲ ਸਨੀ[2]।
ਜਿਸ ਮਹਿਂ ਬਡੇ ਬਡੇ ਗਨ ਧਨੀ ॥੧੦॥
ਰਾਜ ਮਹਿਲ[1] ਪੁਨ ਪਹੁੰਚੇ ਜਾਇ।
ਗਨ ਉਮਰਾਵ ਸੰਗ ਹਰਖਾਇ।
ਕੇਤਿਕ ਚਢੇ ਮਤੰਗਨਿ ਆਵਤਿ।
ਕੋ ਸਿਵਕਾ ਪਰ ਥਿਰ[†] ਸੁਖ ਪਾਵਤਿ ॥੧੧॥
ਕੇਤਿਕ ਚਲਿਤ ਤੁਰੰਗ ਨਚਾਵਤਿ।
ਸ਼ਸਤ੍ਰ ਬਸਤ੍ਰ ਸ਼ੁਭ ਪਹਿਰਿ ਸੁਹਾਵਤਿ।
ਤੰਬੂ ਤਹਾਂ ਪਹੁੰਚਿ ਲਗਵਾਏ।
ਡੇਰੇ ਮਹਿਂ ਗੁਰ ਬਸੇ ਸੁਹਾਏ ॥੧੨॥
ਨਹੀਂ ਨਗਰ ਮਹਿਂ ਪ੍ਰਵਿਸ਼ੇ ਜਾਇ।
ਸੁਨਿ ਸੰਗਤਿ ਤਹਿਂ ਕੀ ਸਮੁਦਾਇ।
ਭੇਟ ਇਕੱਤ੍ਰ ਕਰਨਿ ਕੋ ਲਾਗੇ।
ਨਹਿਂ ਪਹੁੰਚੇ ਢਿਗ ਕਰਿ ਅਨੁਰਾਗੇ ॥੧੩॥
ਕਰਹਿਂ ਸੁ ਤਜਾਰੀ ਐਬੋ ਜਾਵਦ[1]।
ਗਮਨੇ ਆਗੇ ਸਤਿਗੁਰ ਤਾਵਦ।
ਨਹਿਂ ਪ੍ਰੇਮੀ ਸਿਖ ਤਹਾਂ ਨਿਹਾਰੇ।
ਬਿਨਾ ਮਿਲੇ ਗੁਰ ਅੱਗ੍ਰ ਸਿਧਾਰੇ ॥੧੪॥
ਪੀਛੇ ਪਛੁਤਾਵਤਿ ਸੋ ਰਹੇ।
ਮੂਢਨਿ ਨਹੀਂ ਮਹਾਤਮ ਲਹੇ।

[1]ਉਚੇ ਉਚੇ।

[1]ਫੌਜ। [2]ਬਲ ਵਾਲੀ।

[1]ਬੰਗਾਲ ਦਾ ਇਕ ਨਗਰ ਜੋ ਗੰਗਾ ਦੇ ਕਿਨਾਰੇ ਹੈ।

[†]ਪਾ:-ਕੌ।

[1]ਆਵਣ ਦੀ ਤਿਆਰੀ ਜਦ ਤਕ ਕਰਦੇ ਰਹੇ।

ਪੂਰਬ ਜਿਨਹੁ ਨ ਭਾਗ ਉਦੋਤੇ।
ਤਿਨ ਕੀ ਦਸ਼ਾ ਇਸੀ ਬਿਧਿ ਹੋਤੇ ॥੧੫॥
ਢਿਗ ਸਤਿਗੁਰ ਨਹਿਂ ਦਰਸੇਂ ਜਾਇ[1]।

[1]ਕੋਲ (ਆਏ) ਸਤਿਗੁਰਾਂ ਦੇ ਦਰਸ਼ਨ ਬੀ ਨਹੀਂ ਜਾ ਕਰਦੇ।

ਬਿਨਾ ਭਾਗ ਤੇ ਕੋ ਕਿਮ ਪਾਇ।
ਚਲਿ ਕ੍ਰਿਪਾਲ ਜਬਿ ਆਗੇ ਗਏ।
ਨਗਰ ਮਾਲਦਹ[1] ਪ੍ਰਾਪਤਿ ਭਏ ॥੧੬॥

[1]ਨਾਮ ਨਗਰ ਦਾ ਜਿੱਥੋਂ ਦੇ ਅੰਬ ਪ੍ਰਸਿੱਧ ਹਨ।

ਤਿਸਿ ਪੁਰਿ ਜਹਿਂ ਸੰਗਤਿ ਇਸਥਾਨ।
ਜਾਇ ਬਿਰਾਜੇ ਕ੍ਰਿਪਾ ਨਿਧਾਨ।
ਤਹਿਂ ਭੀ ਸਿੱਖਜ ਨ ਕੋਊ ਆਯਹੁ।
ਸੇਵਾ ਕਰੀ ਨ ਫਲ ਕੋ ਪਾਯਹੁ ॥੧੭॥
ਸ਼ੂੰਨ[1] ਸਥਾਨ ਹੇਰਿ ਗੁਰੁ ਪੂਛਾ।

[1]ਖਾਲੀ।

'ਕੈਸੇ ਕਰਿ ਸਿੱਖਜਨਿ ਤੇ ਛੂਛਾ?
ਆਵਤਿ ਜਾਤਿ ਨ ਦੀਖਤਿ ਕੋਈ।
ਧਰਮਸਾਲ ਮਹਿਂ ਥਿਰ ਨਹਿਂ ਸੋਈ' ॥੧੮॥
ਸੁਨਿ ਕਰਿ ਸ਼੍ਰੀ ਮੁਖ ਤੇ ਇਮ ਬਾਨੀ।
ਗੁਰੂ ਸਮੀਪਨਿ ਬਿਨੈ ਬਖਾਨੀ।
'ਪੰਡੂਏ ਗ੍ਰਾਮ ਸੁ ਕੇਤਿਕ ਦੂਰ।
ਤਹਾਂ ਬਰਸ ਮਹਿਂ ਮੇਲਾ ਪੂਰ ॥੧੯॥
ਪੁਰਿ ਬਾਸੀ ਸਿਖ ਸਗਰੇ ਗਏ।
ਤਿਸ ਮੇਲੇ ਮਹਿਂ ਪਾਪਤਿ ਭਏ।
ਦਿਨ ਦੋਇਕ ਮੈਂ ਸੋ ਚਲਿ ਆਵੈਂ।
ਬਹੁਰ ਮਿਲੈਂ ਜੇ ਸਤਿਗੁਰ ਭਾਵੈਂ' ॥੨੦॥
ਸਹਿਜ ਸੁਭਾਇਕ ਗੁਰੁ ਉਚਾਰੀ।
'ਮਮ ਸਿੱਖੀ ਕੇ ਨਹਿਂ ਅਧਿਕਾਰੀ।
ਤਿਨ ਸੋਂ ਮੇਲਾ ਹ੍ਵੈ ਨ ਹਮਾਰੋ[†]।

[†]ਧਰਮਸਾਲਾ ਸੁੰਞੀ ਛੱਡਕੇ ਜੋ ਕਿਸੇ ਮੇਲੇ ਤੇ ਚਲੇ ਗਏ ਇਹ ਉਹਨਾਂ ਦੇ ਇਸ ਕਰਮ ਦੀ ਮਾਨੋ ਟੀਕਾ ਹੈ ਕਿ ਸਿੱਖੀ ਭਾਵਨਾ ਇਹਨਾਂ ਦੀ ਕੀ ਹੋਈ ਜੋ ਧਰਮਸਾਲਾ ਸੁੰਞੀ ਛੱਡਕੇ ਟੁਰ ਜਾਂਦੇ ਹਨ।

ਨਿਸ ਕੋ ਬਸਿ ਮਗ ਚਲਹਿਂ ਅਗਾਰੋ' ॥੨੧॥

ਇਕ ਸਿਖ ਹੁਤੋ ਤਹਾਂ ਹਲਵਾਈ।
ਆਇ ਪਰਯੋ ਸਤਿਗੁਰ ਸ਼ਰਣਾਈ।
ਲਖਿ ਮਰਜ਼ੀ ਅਰਜ਼ੀ ਤਿਹ ਕਰੀ।
ਮੋਹਿ ਕਾਮਨਾ ਪੂਰੀ ਪਰੀ† ॥੨੨॥
ਪੁਰਵਤਿ ਰਹੇ ਮਨੋਰਥ ਮੇਰੇ।
ਭਯੋ ਕ੍ਰਿਤਾਰਥ ਦਰਸ਼ਨ ਹੇਰੇ।
ਦੀਨਦਯਾਲ ਮੈਂ ਰਾਵਰਿ ਸ਼ਰਨੀ।
ਮਮ ਇੱਛਾ ਇਹ ਪੂਰੀ ਕਰਨੀ ॥੨੩॥
ਮਮ ਕਰ ਕੋ ਪਕਵਾਨ ਮਹਾਨਾ।
ਕਰੁਨਾ ਧਾਰਿ ਕਰਹੁ ਸੋ ਖਾਨਾ।'
ਦੇਖਿ ਭਾਉ ਤਿਸ ਕੋ ਮਨ ਕੇਰਾ।
ਆਇਸੁ ਕਰੀ ਗੁਰੂ ਤਿਸ ਬੇਰਾ ॥੨੪॥
ਹਰਖਤਿ ਹੁਇ ਤਿਨ ਭਲੋ ਬਨਾਇਵ।
ਭਾਂਤਿ ਭਾਂਤਿ ਪਕਵਾਨ ਪਕਾਇਵ।
ਮਹਾਂ ਪ੍ਰੇਮ ਕੋ ਧਾਰਤਿ ਲਯਾਯੋ।
ਸਤਿਗੁਰੁ ਆਗੈ ਆਨਿ ਟਿਕਾਯੋ ॥੨੫॥
ਪ੍ਰੀਤਿ ਸਿੱਖਯ ਕੀ ਦੇਖਿ ਉਦਾਰਾ।
ਰੁਚਿ ਸੋਂ ਕੀਨਸਿ ਖਾਨ ਅਹਾਰਾ।
ਦਾਸਨਿ ਕੇ ਸਮੇਤ ਤ੍ਰਿਪਤਾਏ।
ਕਰਿ ਪਖਾਰਿ ਪਟ ਪੌਂਛਿ ਸੁਹਾਏ[1] ॥੨੬॥
ਤਿਸ ਪਰ ਖੁਸ਼ੀ ਭਏ ਗੁਰਦਯਾਲੁ।
ਛਿਨਕ ਬਿਖੈ ਸਿਖ ਕੀਨਿ ਨਿਹਾਲ।
ਕਰਯੋ ਕੂਚ ਢਾਕੇ ਦਿਸ਼ਿ ਚਲੇ।
ਮਾਰਗ ਬਿਖੈ ਸਿੱਖਯ ਬਹੁ ਮਿਲੇ ॥੨੭॥
ਕਰਤਿ ਕਾਮਨਾ ਪੂਰਨ ਜਾਤੇ।
ਸਿੱਖਯ ਹਜ਼ਾਰੋਂ ਨਿਤ ਬਰੁਸਾਤੇ[1]।
ਸੰਗਤਿ ਪਰ ਕਰਿ ਕ੍ਰਿਪਾ ਕ੍ਰਿਪਾਲਾ।
ਦਰਸ਼ਨ ਦੇਤੇ ਕਰਤਿ ਨਿਹਾਲਾ ॥੨੮॥
ਮਨਹੁਂ ਕਾਮਨਾ ਚਿਤਵਹਿ ਕੋਇ।
ਸੋ ਸਤਿਗੁਰ ਤੇ ਪੂਰਨ ਹੋਇ।
ਕਰਹਿ ਪ੍ਰੇਮ ਭੋਜਨ ਅਚਵਾਵਹਿ।

†ਪਾ:-ਗੁਰੁ ਜੀ ਟੇਕ ਤੁਮਾਰੀ ਧਰੀ।

[1]ਸ਼ੋਭ ਨੀਕ ਬਸਤ੍ਰ ਨਾਲ ਪੂੰਝੇ ਹੱਥ ਧੋਕੇ।

[1]ਵਰੋਸਾਂਵਦੇ।

ਕੋ ਪੋਸ਼ਿਸ਼ ਕੋ ਤਨ ਪਹਿਰਾਵਹਿ ॥੨੯॥
ਕੋ ਅਪਨੇ ਘਰ ਬਿਖੈ ਉਤਾਰਹਿ।
ਪ੍ਰੀਤਿ ਧਰਹਿ ਕੋ ਦਰਸ ਨਿਹਾਰਹਿ।
ਨਹਿਂ ਠਹਿਰੈਂ ਪੁਨ ਗਮਨੇ ਜਾਹਿਂ।
ਲਸ਼ਕਰ ਸੰਗ ਚਲਤਿ ਉਤਸਾਹਿ ॥੩੦॥
ਸੈਨਾ ਮਹਿਂ ਤੰਬੂ ਲਗਵਾਇ।
ਕਿਸੂ ਥਾਨ ਗੁਰੁ ਬੀਚ ਰਹਾਇਂ।
ਕਬਿਹੂੰ ਸਿਖ ਪ੍ਰੇਮੀ ਕੋ ਦੇਖਿ।
ਤਿਨ ਕੇ ਘਰ ਉਤਰਹਿਂ ਅਵਿਰੇਖਿ[1] ॥੩੧॥
ਇਮ ਕੇਤਿਕ ਦਿਨ ਮਹਿਂ ਗੋਸਾਈਂ।
ਢਾਕੇ ਪਹੁੰਚੇ ਦਲ ਸਮੁਦਾਈ[1]।
ਸਭਿ ਕੋ ਡੇਰਾ ਵਹਿਰ ਉਤਾਰਾ।
ਆਪ ਗੁਰੂ ਪੁਰਿ ਮਹਿਂ ਪਗ ਧਾਰਾ ॥੩੨॥
ਢਾਕੇ ਨਗਰ ਮਝਾਰ ਮਸੰਦ।
ਬਸਹਿ ਬੁਲਾਕੀ ਦਾਸ ਬਿਲੰਦ।
ਤਿਸ ਕੀ ਮਾਤ ਬ੍ਰਿਧ ਬਹੁ ਤਨ ਕੀ।
ਬਡੀ ਲਾਲਸਾ ਗੁਰ ਦਰਸ਼ਨ ਕੀ ॥੩੩॥
ਕਰੇ ਪ੍ਰੇਮ ਨਿਜ ਸਦਨ ਮਝਾਰਾ।
ਗੁਰ ਹਿਤ ਏਕ ਪ੍ਰਯੰਕ ਸੁਧਾਰਾ।
ਆਸਤਰਨ ਸੋਂ ਛਾਦਨਿ ਕਰਜੋ।
ਸੇਜਬੰਦ ਸੰਗ ਕਸਿ ਕਰਿ ਧਰਜੋ ॥੩੪॥
ਤਿਸ ਕਉ ਪੂਜਹਿ ਸੰਝ ਸਕਾਰੇ।
ਰਿਦੇ ਮਨੋਰਥ ਕੋ ਇਮ ਧਾਰੇ।
-ਇਸ ਊਪਰ ਜਬਿ ਆਨਿ ਬਿਰਾਜੇਂ।
ਤਬਿ ਮੇਰੇ ਪੂਰਨ ਸਭਿ ਕਾਜੇ- ॥੩੫॥
ਤੂਲ[1] ਸੁਧਾਰੇ ਅਪਨੇ ਹਾਥ।
ਪੁਨ ਕਾਤਜੋ ਸੂਖਮ ਹਿਤ ਸਾਥ।
ਪ੍ਰੇਮ ਧਾਰਿ ਸੋ ਬਸਤ੍ਰ ਬੁਨਾਵਾ[1]।
ਗੁਰ ਹਿਤ ਪੋਸ਼ਿਸ਼ ਸਕਲ ਬਨਾਵਾ ॥੩੬॥

[1]ਦੇਖ ਕੇ, ਪਸੰਦ ਕਰਕੇ।
[1]ਸਾਰੇ ਦਲ (ਸਹਿਤ)।
[1]ਰੂਈ।
[1]ਉਣਵਾਇਆ।

ਧੂਪ ਦੀਪ ਪੂਜਾ ਨਿਤ ਕਰੈ।
ਦਰਸ਼ਨ ਆਸ ਧ੍ਯਾਨ ਪੁਨ ਧਰੈ।
-ਆਰਬਲਾ ਮਮ ਭਈ ਬਿਤੀਤ।
ਨਿਤ ਪ੍ਰਤਿ ਵਧਹਿ ਗੁਰੂ ਪਗ ਪ੍ਰੀਤਿ ॥੩੭॥
ਕਰੁਨਾ ਕਰਿ ਗੁਰ ਮਮ ਘਰ ਆਵੈਂ।
ਇਸ ਪ੍ਰਯੰਗ ਪਰ ਬੈਠਿ ਸੁਹਾਵੈਂ।
ਪਹਿਰਹਿਂ ਪੋਸ਼ਿਸ਼ ਕੋ ਮਮ ਹਾਥ[1]।
ਕਰਹਿਂ ਅਹਾਰ ਇਹਾਂ ਗੁਰ ਨਾਥ- ॥੩੮॥
ਲਖਿ ਕਰਿ ਗਮਨੇ ਅੰਤਰਜਾਮੀ।
ਲੀਨਸਿ ਤਿਸ ਘਰ ਕੋ ਮਗ ਸ੍ਵਾਮੀ।
ਜਾਇ ਠਾਂਢਿ ਹੋਏ ਤਿਸ ਪੌਰ।
ਸੁਧਿ ਭੇਜੀ ਅੰਤਰ ਜਿਸ ਠੌਰ[1] ॥੩੯॥
ਹਰਿਬਰਾਇ[1] ਸੁਨਿ ਤੂਰਨ ਆਈ।
ਚਰਨ ਕਮਲ ਗਹਿ ਕਰਿ ਲਪਟਾਈ।
'ਆਜ ਘਰੀ ਪਰ ਮੈਂ ਬਲਿਹਾਰੀ।
ਜਿਸ ਤੇ ਪੁਰਵੀ ਆਸ ਹਮਾਰੀ' ॥੪੦॥
ਤਿਸ ਪ੍ਰਯੰਕ ਪਰ ਆਨਿ ਬਿਠਾਏ।
ਹਰਖਤਿ ਚਾਰੁ ਬਸਤ੍ਰ ਨਿਕਸਾਏ।
ਅਪਨੇ ਕਰ ਤੇ ਕਰੇ ਬਨਾਵਨਿ।
ਪ੍ਰੇਮ ਸਹਿਤ ਸੋ ਕਿਯ ਪਹਿਰਾਵਨ ॥੪੧॥
ਧੂਪ, ਦੀਪ, ਨਈਬੇਦ[1] ਸੁਧਾਰਾ।
ਕਰਿ ਪੂਜਨ ਸਤਿਗੁਰੂ ਉਦਾਰਾ।
ਤਬਿ ਸੋ ਬਿਰਧਾ ਭਈ ਨਿਹਾਲ।
ਪੁਰਜੋ ਮਨੋਰਥ ਗੁਰੂ ਕ੍ਰਿਪਾਲ ॥੪੨॥
ਭਈ ਪ੍ਰੇਮ ਤੇ ਗਦ ਗਦ ਬਾਨੀ।
ਨਹਿਂ ਉਸਤਤਿ ਮੁਖ ਜਾਇ ਬਖਾਨੀ।
ਨੇਤ੍ਰਨਿ ਜਲ ਅਨੰਦ ਭਰਿ ਆਵਾ।
ਹਰਖਤਿ ਰੰਕ ਮਨਹੁਂ ਧਨ ਪਾਵਾ ॥੪੩॥
ਜਥਾ ਚੰਦ ਕੋ ਪਿਖਹਿ ਚਕੋਰ।

[1]ਮੇਰੇ ਹੱਥੋਂ। (ਅ) ਮੇਰੇ ਹੱਥ ਦੀ।

[1]ਜਿਸ ਥਾਂ (ਮਾਈ) ਸੀ।

[1]ਕਾਹਲੀ ਨਾਲ।

[1]ਭਾਵ ਪ੍ਰਸ਼ਾਦਿ ਤੋਂ ਹੈ।

ਇਕ ਟਕ ਦੇਖਤਿ ਗੁਰ ਪਗ ਓਰ।
ਕ੍ਰਿਪਾ ਨਿਧਾਨ ਪ੍ਰੇਮ ਤਿਸ ਹੇਰਾ।
ਉਮਡਜੋ ਇਨ ਕੋ ਪ੍ਰੇਮ ਘਨੇਰਾ ॥੪੪॥
ਸ਼੍ਰੀ ਮੁਖ ਤੇ ਕਹਿ ਮਧੁਰ ਸੁਨਾਯਹੁ।
'ਤਵ ਕਾਰਨ ਮੈਂ ਇਸ ਥਲ ਆਯਹੁ।
ਤੋਹਿ ਪ੍ਰੇਮ ਮੇਰੇ ਮਨ ਭਾਯਹੁ।
ਭਾਉ ਬਿਲੋਕਨਿ ਕੋ ਲਲਚਾਯਹੁ ॥੪੫॥
ਕਰਜੋ ਮਨੋਰਥ ਪੂਰਨ ਹੋਵਾ।
ਸਦਨ ਬਿਠਾਇ ਮੋਹਿ ਕਹੁ ਜੋਵਾ।
ਅਬਿ ਤੇਰੇ ਉਰ ਲਾਲਸ ਜੋਈ।
ਜਾਚਿ ਲੇਹੁ, ਮੈਂ ਦੇਵੌਂ ਸੋਈ' ॥੪੬॥
ਸੁਨਿ ਕਰਿ ਬ੍ਰਿੱਧਾ ਭਈ ਅਧੀਨ।
ਹਾਥ ਜੋਰਿ ਕਰਿ ਜਾਚਨਿ ਕੀਨਿ।
'ਰਾਵਰ ਕੋ ਦਰਸ਼ਨ ਨਿਤ ਪਾਵੌਂ।
ਜਬਿ ਲਗਿ ਤਨ ਮਹਿਂ ਪ੍ਰਾਨ ਬਸਾਵੌਂ ॥੪੭॥
ਇਹੀ ਆਸ ਮੇਰੀ ਸੋ ਦੀਜੈ।
ਨਿਤ ਦਰਸ਼ਨ ਦੇ ਕਰਿ ਹਰਖੀਜੈ।'
ਸੁਨਿ ਅਦਭੁਤ ਬਾਨੀ ਤਿਸ ਕੇਰੀ।
ਕ੍ਰਿਪਾ ਦ੍ਰਿਸ਼ਟਿ ਤੇ ਸਤਿਗੁਰੁ ਹੇਰੀ ॥੪੮॥
'ਦੁਰਲਭ ਬਰ ਜਾਚਨ ਕੋ ਕੀਨਾ।
ਪ੍ਰੇਮ ਦੇਖਿ ਕਰਿ ਸੋ ਮੈਂ ਦੀਨਾ।
ਜਬਿ ਸ਼ਨਾਨ ਕਰਿ ਠਾਨਹਿਂ ਧਜਾਨ।
ਤਬਿ ਉਰ ਦੇਵੌਂ ਦਰਸ਼ਨ ਆਨਿ' ॥੪੯॥
ਬਸੀ ਪ੍ਰੇਮ ਕੇ ਹੁਇ ਗੁਨਖਾਨੀ।
ਦੀਨਸਿ ਦਾਨ ਜਾਚਨਾ ਜਾਨੀ।
ਦਿਯੋ ਅਨੰਦ ਤਿਹ ਸਰਬ ਪ੍ਰਕਾਰ।
ਜਗ ਸਾਗਰ ਤੇ ਕਰਜੋ ਉਧਾਰ ॥੫੦॥
ਬਡਭਾਗਾ ਹਰਖੀ ਬਰ ਪਾਇ।
ਬਾਰ ਬਾਰ ਬਲਿਹਾਰੀ ਜਾਇ।

ਜਿਸ ਕੋ ਪੇਮ ਗੁਰੂ ਮਨ ਮਾਨੇ।
ਕਜੋਂ ਨ ਹੋਇ ਤਿਸ ਕੋ ਕੱਲਜਾਨੇ ॥੫੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਦ੍ਵਾਦਸ਼ ਰਾਸੇ 'ਸਿੱਖਨੀ ਬ੍ਰਿੱਧਾ ਕੋ' ਪ੍ਰਸੰਗ ਬਰਨਨੰ ਨਾਮ ਚਤੁਰਥੋ ਅੰਸ ॥੪॥

## ੫. [ਢਾਕੇ ਭਾਈ ਨੱਥਾ]

੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬

ਦੋਹਰਾ:

ਨਾਮ ਬੁਲਾਕੀ ਦਾਸ ਜੋ, ਬਡੋ ਮਸੰਦ ਸੁ ਦੇਸ਼।
ਹੁਤੀ ਨਗਰ ਕੀ ਸੰਗਤਾਂ, ਲੀਨਿ ਸਕੇਲ ਅਸ਼ੇਸ਼ ॥੧॥

ਚੌਪਈ:

ਸੁਨਿ ਸੁਨਿ ਸਿਖ ਸਤਿਗੁਰ ਆਗਵਨੂ।
ਰੁਚਿਰ ਅਕੋਰਨਿ ਲੇ ਨਿਜ ਭਵਨੂ[1†]।
ਚੌਂਪਤਿ ਚਿਤ ਚਾਹਤਿ ਦਰਸਾਵਨ[1]।
ਹੋਹਿਂ ਨਿਹਾਲ ਹੇਰਿ ਪਗ ਪਾਵਨ ॥੨॥
ਸਭਿ ਇਕੱਤ੍ਰ ਕਰਿ ਸੰਗਤਿ ਰਾਸ।
ਆਗੈ ਹੋਇ ਬੁਲਾਕੀ ਦਾਸ।
ਗਾਵਤਿ ਸ਼ਬਦ ਪ੍ਰੇਮ ਗੁਰੁ ਮਾਤੇ।
ਲੋਚਨ ਤੇ ਜਲ ਬੂੰਦਨ ਜਾਤੇ[1] ॥੩॥
ਸਨੇ ਸਨੇ ਸਭਿ ਚਲਿ ਕਰਿ ਆਏ।
ਪਰਮ ਪ੍ਰੀਤਿ ਪਾਇਨ ਲਪਟਾਏ।
ਅਰਪਨ ਕੀਨਿ ਅਕੋਰ ਅਨੇਕ।
ਹੇਰਿ ਹੇਰਿ ਕਰਿ ਜਲਧਿ ਵਿਵੇਕ ॥੪॥
ਬਾਰ ਬਾਰ ਹੋਵਤਿ ਬਲਿਹਾਰੀ।
ਬੰਦਨ ਕਰਿ ਕਰਿ ਬਿਨੈ ਉਚਾਰੀ।
ਆਇਸੁ ਪਾਇ ਬੈਠਿ ਸਭਿ ਗਏ।
ਸ਼ਬਦ ਪ੍ਰੇਮ ਤੇ ਗਾਵਤਿ ਭਏ ॥੫॥
ਕਰਯੋ ਕੀਰਤਨ ਕੋ ਚਿਰਕਾਲ।
ਸੁਨਿ ਗੁਰ ਭਏ ਪ੍ਰਸੰਨ ਬਿਸਾਲ।
ਕ੍ਰਿਪਾ ਧਾਰਿ ਐਸੇ ਕਹਿ ਵਾਕਾ।
'ਮਮ ਸਿੱਖੀ ਕੋ ਕੋਠਾ[1] ਢਾਕਾ ॥੬॥
ਭਲੀ ਭਾਂਤਿ ਮੁਹਿ ਭਜਨ ਸੁਨਾਯਹੁ।
ਅਧਿਕ ਪ੍ਰੇਮ ਤੇ ਰਿਦਾ ਰਿਝਾਯਹੁ।'
ਤਬਿ ਉਠਿ ਕਰਿ ਸਬਿ ਸੰਗਤਿ ਰਾਸ।
ਜਿਨ ਮਹੁਂ ਅੱਗ੍ਰ ਬੁਲਾਕੀ ਦਾਸ ॥੭॥

[1]ਆਪੋ ਆਪਣੇ ਘਰਾਂ ਤੋਂ। [†]ਪਾ:-ਭਏ ਤਿਆਰ ਤਜਾਗ ਨਿਜ ਭਵਨੂੰ। (੨) ਦਰਸ਼ਨ ਕਰਹਿਂ ਆਇ ਤਜਿ ਭਵਨੂੰ।
[1]ਦਰਸ਼ਨ ਕਰਨਾ।
[1]ਵਗਦੀਆਂ।
[1]ਖਜ਼ਾਨਾ।

ਦੀਪਕ ਬਾਰਿ ਆਰਤੀ ਕਰੀ।
ਧੂਪ ਧੁਖਾਇ ਅਗਾਰੀ ਧਰੀ।
ਫੂਲਨਿ ਮਾਲਾ ਗਰ ਪਹਿਰਾਈ।
ਅਧਿਕ ਸੁਗੰਧੈਂ ਢਿਗ ਛਿਰਕਾਈ ॥੮॥
ਪਗ ਪੰਕਜ ਪਾਵਨ ਗਹਿ ਹਾਥ।
ਕਰੇ ਪਖਾਰਨਿ ਸ਼ੁਭ ਜਲ ਸਾਥ।
ਪੁਨ ਪਟ ਸੋਂ ਪੌਂਛੇ ਕਰਿ ਪ੍ਰੀਤ।
ਲੇ ਚਰਣਾਂਮ੍ਰਿਤ, ਹਰਖਤਿ ਚੀਤ ॥੯॥
ਦੇਖਿ ਭਾਉ ਸਤਿਗੁਰੂ ਬਖਾਨਾ।
'ਹਮ ਨੇ ਤੁਮਰੋ ਪ੍ਰੇਮ ਪਛਾਨਾ।
ਤਿਸ ਕੇ[1] ਬਸਿ ਹੁਇ ਇਤ ਚਲਿ ਆਏ।
ਸੇਵਾ ਤੁਮ ਤੇ ਸਭਿ ਬਨਿ ਆਏ ॥੧੦॥
ਅਬਿ ਧਰਮਸਾਲਾ ਸੁੰਦਰ ਪਾਵਹੁ।
ਜਥਾ ਸ਼ਕਤਿ ਤਹਿਂ ਸੰਤ ਟਿਕਾਵਹੁ।
ਤਿਸ ਮਹਿਂ ਮਿਲਹੁ ਸਿੱਖਜ ਮਮ ਪਜਾਰੇ।
ਕਰਹੁ ਕੀਰਤਨ ਸ਼੍ਰੇਯ[1] ਤੁਮਾਰੇ ॥੧੧॥
ਜੋੜ ਕਰਹੁ ਪਰਬਨਿ ਕੇ ਮਾਂਹਿ।
ਗੁਰੂ ਅਰਾਧਹੁ ਸਭਿ ਦੁਖ ਜਾਂਹਿ।'
ਸੁਨਿ ਸੰਗਤ ਨੇ ਸਤਿਗੁਰ ਬਾਨੀ।
ਹਾਥ ਜੋਰਿ ਨੰਮ੍ਰੀ ਹੁਇ ਮਾਨੀ ॥੧੨॥
ਮਥਰਾ ਪੁਰਿ ਮਹਿਂ ਸਭਿ ਤਤਕਾਲ।
ਧ੍ਰਮਸਾਲਾ ਤਹਿਂ ਰਹੀ ਬਿਸਾਲ।
ਸ਼੍ਰੀ ਸਤਿਗੁਰ ਹਰਿ ਗੋਵਿੰਦ ਧੀਰ।
ਪਠਜੋ ਹੁਤੋ ਅਲਮਸਤ ਫਕੀਰ ॥੧੩॥
ਪ੍ਰਥਮ ਕਥਾ ਇਹ ਕਹਿ ਸਭਿ ਆਏ।
ਜਥਾ ਕਾਜ ਤਿਨ ਤਹਾਂ ਬਨਾਏ।
ਹੁਤੋ ਤਿਸੀ ਕੋ ਪੋਤਾ ਚੇਲਾ[1]।
ਮਿਲਤਿ ਸਭਿਨਿ ਜਹਿਂ ਸੰਗਤਿ ਮੇਲਾ ॥੧੪॥
ਭਾਈ ਨੱਥਾ ਭਾਖਹਿਂ ਨਾਮੁ।
ਢਾਕੇ ਬਿਖੇ ਬਸਹਿ ਸ਼ੁਭ ਧਾਮ।
ਸ਼੍ਰੀ ਹਰਿਰਾਇ ਹੁਕਮ ਕੋ ਪਾਇ।

[1]ਤਿਸ (ਪ੍ਰੇਮ) ਦੇ।

[1]ਮੁਕਤੀ ਹੋਵੇਗੀ।

[1]ਚੇਲੇ ਦਾ ਚੇਲਾ।

ਬਸਤ੍ਰਨਿ ਕੀ ਪੋਸ਼ਿਸ਼ ਬਨਿਵਾਇ ॥੧੫॥
ਸਤਿਗੁਰ ਹਿਤ ਭੇਜਤਿ ਸੋ ਰਹੈ।
ਇਹ ਸੇਵਾ ਨਿਤ ਸਾਂਭਤਿ ਅਹੈ।
ਭਾਂਤਿ ਭਾਂਤਿ ਕੇ ਸੂਖਮ ਮਹਾਂ।
ਬਹੁ ਮੋਲੇ ਪਟ ਲੇ ਕਰਿ ਤਹਾਂ ॥੧੬॥
ਹਿਤ ਪੋਸ਼ਿਸ਼ ਕੇ ਬਹੁਤ ਪਠਾਵਹਿ।
ਇਸ ਸੇਵਾ ਹਿਤ ਤਹਾਂ ਰਹਾਵਹਿ।
ਆਦਿ ਬੁਲਾਕੀ ਦਾਸ ਮਸੰਦ।
ਤਿਹ ਸੋਂ ਕ੍ਰੋਧਤਿ ਰਹਤਿ ਬਿਲੰਦ ॥੧੭॥
ਰਿਸ ਧਰਿ ਕਈ ਬਾਰ ਲਰ ਪਰੈਂ।
ਨਹਿਂ ਬਨਿ ਆਇ, ਬੈਰ ਕੋ ਕਰੈਂ।
ਇਕ ਅੰਗੀ ਉਨਮੱਤ ਫਕੀਰ[1]।

[1]ਇਕ (ਗੁਰੂ ਜੀ ਦੀ ਪ੍ਰੀਤ ਦੇ) ਪੱਖ ਵਾਲਾ ਤੇ ਮਸਤ ਫਕੀਰ।

ਗੁਰੁ ਸੇਵਾ ਪ੍ਰੇਮੀ ਧਰਿ ਧੀਰ ॥੧੮॥
ਸੰਗਤਿ ਸਹਿਤ ਬੁਲਾਕੀ ਦਾਸ।
ਨਾਲਸ਼[1] ਕਰੀ ਗੁਰੂ ਕੇ ਪਾਸ।

[1]ਫਰਯਾਦ।

'ਹੇ ਪ੍ਰਭੁ ਜੀ! ਇਹ ਨੱਥਾ ਭਾਈ।
ਹਮ ਸੋਂ ਨਿਤ ਪ੍ਰਤਿ ਕਰਤਿ ਲਰਾਈ ॥੧੯॥
ਸੰਗਤਿ ਅਪਰ ਮਸੰਦਨਿ ਸੰਗ।
ਨਹਿਂ ਕਯੋਂਹੂੰ ਰਾਖਤਿ ਰਸ ਰੰਗ।
ਬਹੁ ਦੁਰਬਚਨ ਕਹਤਿ ਹੀ ਰਹੈ।
ਸੁਨਿ ਲਖਿ ਸੰਤ ਸਕਲ ਹੀ ਸਹੈਂ ॥੨੦॥
ਗੁਰ ਕੇ ਕਰੇ ਮਸੰਦ ਮਹਾਨ।
ਨਹਿਂ ਰਾਖਤਿ ਇਹੁ ਕਿਸ ਕੀ ਆਨਿ।'
ਕਹਿ ਸ਼੍ਰੀ ਤੇਗ ਬਹਾਦਰ ਹਸੇ।
'ਨੱਥਾ ਨਿਤ ਹਜ਼ੂਰ ਮਮ ਬਸੇ ॥੨੧॥
ਨਹਿਂ ਮਮ ਢਿਗ ਕਿਹ ਦੇਤਿ ਦਿਖਾਈ[1]।
ਢਾਕੇ ਬਿਖੈ ਸੁ ਆਪ ਲਖਾਈ[1]।'

[1]ਮੇਰੇ ਪਾਸ ਹੁੰਦਾ ਕਿਸੇ ਨੂੰ ਦਿਸਦਾ ਨਹੀਂ।

[1]ਢਾਕੇ ਦੇ ਵਿੱਚ ਆਪਣੇ ਆਪ ਨੂੰ ਲਖਾਂਵਦਾ ਹੈ।

ਪਠਯੋ ਦਾਸ ਨੱਥਾ ਬੁਲਵਾਯੋ।
ਸੰਗਤਿ ਕੇ ਸਮੀਪ ਬੈਠਾਯੋ ॥੨੨॥
ਬੂਝਯੋ ਤਿਸ ਕੋ 'ਨੱਥਾ ਭਾਈ!

ਸਭਿ ਤੇਰੀ ਇਹ ਕਹਤਿ ਬੁਰਾਈ।
-ਹਮ ਕੋ ਦੇਤਿ ਰਹਹਿ ਨਿਤ ਗਾਰੀ।
ਸੰਗਤਿ ਸੰਗ ਨ ਭਲੋ ਉਚਾਰੀ ॥੨੩॥
ਸਿੱਖਜਨਿ ਕੀ ਸਲਾਹ ਨਹਿਂ ਲੇਵਹਿ।
ਜੋ ਮੁਖ ਆਵਤਿ ਸੋ ਬਕ ਦੇਵਹਿ-।'
ਸੁਨਿ ਭਾਈ ਨੱਥੇ ਬਚ ਬੋਲੇ।
'ਇਹ ਧੀ ਕੇ ਰੌੜੇ[1]† ਮਤਿ ਹੌਲੇ' ॥੨੪॥

[1]ਅਕਲੋਂ ਸੱਖਣੇ। [ਧੀ = ਬੁੱਧੀ। ਰੌੜ ਬਨਸਪਤੀ ਤੋਂ ਸੱਖਣਾ ਮਦਾਨ। ਭਾਵ ਸੱਖਣਾ]। †ਕਈ ਲਿਖਤੀ ਨੁਸਖਿਆਂ ਵਿੱਚ ਇਕ ਬਹੁਤ ਸ਼ਲੀਲ ਪਾਠਾਂਤਰ ਹੈ, ਜੋ ਸ਼ਲੀਲ ਹੋਣ ਕਰਕੇ ਨਹੀਂ ਦਿੱਤਾ ਜਾਂਦਾ।

ਅਰਲ ਬਰਲ ਬਹੁ ਬਦਨ ਉਚਾਰੀ।
'ਮੈਂ ਇਨ ਕੋ ਕਬਿ ਦਈ ਨ ਗਾਰੀ।'
ਸੁਨਿ ਸ਼੍ਰੀ ਸਤਿਗੁਰ ਬਹੁ ਬਿਗਸਾਏ।
ਬੈਠੇ ਹੁਤੇ ਸਕਲ ਮੁਸਕਾਏ ॥੨੫॥
'ਅਬਿ ਹਜ਼ੂਰ ਮਹਿਂ ਗਾਰਿ ਨਿਕਾਰਤਿ।
ਗੁਰਨਿ ਸੁਨਾਵਹਿ ਮੈਂ ਨ ਉਚਾਰਤਿ।'
ਤਬਿ ਸ਼੍ਰੀ ਤੇਗ ਬਹਾਦਰਿ ਕਹਜੋ।
'ਇਸ ਕੋ ਇਮ ਸੁਭਾਵ ਹੀ ਲਹਜੋ ॥੨੬॥
ਭਾਈ ਨੱਥਾ ਦੇ ਜਬਿ ਗਾਰੀ।
ਤੁਮ ਤਬਿ ਜਾਨਹੁਂ ਕਰੁਨਾ ਧਾਰੀ।
ਇਸ ਕੇ ਉਰ ਬਿਕਾਰ ਨਹਿਂ ਕੋਈ।
ਬੋਲਨਿ ਗਤਿ ਐਸੀ ਨਿਤ ਹੋਈ ॥੨੭॥
ਕਰਹੁ ਨ ਗਿਲਾ[1] ਸੁਨਤਿ ਇਸ ਬੈਨ।
ਹਿਰਦਾ ਸ਼ੁੱਧ ਬਿਰੋਧੀ ਹੈ ਨ।

[1]ਗੁੱਸਾ।

ਇਹ ਸੂਧਾ ਉਨ ਮੱਤ ਫਕੀਰ।
ਸੂਧੀ ਬਾਤ ਭਨਤਿ ਉਰ ਧੀਰ ॥੨੮॥
ਇਕ ਅੰਗੀ[1] ਸੂਧੇ ਮਗ ਪਰਿਓ।

[1]ਭਾਵ ਨਿਰੋਲ ਗੁਰੂ ਦੀ ਪ੍ਰੀਤ ਵਾਲਾ।

ਨਹੀਂ ਕੁਟਿਲਪਨ[1] ਕੋ ਮਨ ਧਰਿਓ।

[1]ਕਪਟ।

ਮਾਨੈ ਬਚਨ ਸਾਚ ਨਿਤ ਮੇਰਾ।
ਚਢ੍ਹਜੋ ਰੰਗ ਅਨੁਰਾਗ ਬਡੇਰਾ ॥੨੯॥
ਸੰਗਤਿ ਸਹਿਤ ਮਸੰਦ ਜਿ ਅਹੋ।
ਸੁਨਤਿ ਬਾਕ ਉਰ ਛੋਭ ਨ ਲਹੋ।

ਸਦਾ ਪ੍ਰੇਮ ਹੀ ਇਹ ਸੰਗ ਕਰੋ।
ਸੁਖ ਪਾਵਹੁ ਮਮ ਬਚ ਮਨ ਧਰੋ ॥੩੦॥
ਨਹੀ ਕੁਟਲਤਾ ਧਾਰਨਿ ਕਰੀਅਹਿ।
ਰਿਦੈ ਸਰਲਤਾ ਸਦ ਅਨੁਸਰੀਅਹਿ।
ਮਲ ਬਿਕਾਰ ਉਰ ਤੇ ਪਰਹਰੀਅਹਿ।
ਗੁਰ ਅਨੁਰਾਗ ਰੰਗ ਕੋ ਧਰੀਅਹਿ
॥੩੧॥
ਸੱਤਿਨਮ ਸਿਮਰਨ ਆਚਰੀਅਹਿ।
ਜਨਮ ਮਰਨ ਬੰਧਨ ਨਿਰਵਰੀਅਹਿ।
ਭਵ ਸਾਗਰ ਦੁਸ਼ਤਰ ਕੋ ਤਰੀਅਹਿ।
ਸਤਿਗੁਰ ਸ਼ਬਦ ਸਦੀਵ ਬਿਚਰੀਅਹਿ'
॥੩੨॥
ਇਮ ਸੰਗਤਿ ਕੋ ਦੇ ਉਪਦੇਸ਼।
ਸਭਿ ਸਿੱਖਨਿ ਕੇ ਹਤੇ ਕਲੇਸ਼।
ਕਿਤਿਕ ਕਾਲ ਤਹਿਂ ਬਸੇ ਕ੍ਰਿਪਾਲੁ।
ਕ੍ਰਿਪਾ ਦ੍ਰਿਸ਼ਟਿ ਤੇ ਕਰੇ ਨਿਹਾਲ ॥੩੩॥
ਪੁਨਹ ਕੂਚ ਕਰਿਬੇ ਕੀ ਤਯਾਰੀ।
ਆਇਸੁ ਦਾਸਨਿ ਪਾਸ ਉਚਾਰੀ।
ਸੁਨਿ ਕਰਿ ਮਾਤ ਬੁਲਾਕੀ ਦਾਸ।
ਆਈ ਤੁਰਤ ਗੁਰੂ ਕੇ ਪਾਸ ॥੩੪॥
ਕਰਤਿ ਪ੍ਰੇਮ ਪੰਕਜ ਪਗ ਪਰੀ।
ਜੁਗਲ ਬਿਲੋਚਨ ਆਸੂੰ ਝਰੀ[1]।
'ਹੇ ਪ੍ਰਭੁ! ਸੁਨਜੋ ਕੂਚ ਮੈਂ ਆਈ।
ਉਰ ਜੈਸੇ ਅਭਿਲਾਖ ਬਸਾਈ ॥੩੫॥
ਸੋ ਮੈਂ ਜਾਚੀ ਰਾਵਿਰਿ ਪਾਸ।
ਨਿਤ ਦਰਸ਼ਨ ਮੁਝ ਦੇਹੁ ਪ੍ਰਕਾਸ਼[1]।
ਮੋਰ ਮਨੋਰਥ ਪੂਰਨ ਕੀਜੈ।
ਸ੍ਰੀ ਸਤਿਗੁਰੁ ਸਦ ਇਹਾਂ ਬਸੀਜੈ'
॥੩੬॥
ਸੁਨਿ ਕਰਿ ਕਹਜੋ 'ਪ੍ਰੇਮ ਬਹੁ ਤੇਰੇ।
ਤਿਸ ਤੇ ਹਮ ਆਏ ਘਰ ਹੇਰੇ।
ਬ੍ਰਿੱਧ ਭਈ ਬਯ ਗਈ ਬਿਤੀਤ।

[1]ਹੰਝੂ ਕੇਰਦੀ ਹੈ।

[1]ਪ੍ਰਗਟ।

ਪੁਨ ਸ਼ੁਭ ਗਤਿ[1] ਪ੍ਰਾਪਤਿ ਤੁਵ ਨੀਤ ॥੩੭॥
ਹਮ ਕਰਨੇ ਅਬਿ ਕਾਜ ਘਨੇਰੇ।
ਤੁਵ ਆਇਸੁ ਤੇ ਜਾਹਿਂ ਅਗੇਰੇ।
ਲਿਹੁ ਲਿਖਾਇ ਮੇਰੀ ਤਸਬੀਰ।
ਹੈ ਅਬਿ ਜਥਾ ਸਰੀਰ ਸ਼ਰੀਰ ॥੩੮॥
ਤਿਸ ਪ੍ਰਯੰਕ ਪਰ ਰਾਖਿ ਟਿਕਾਇ।
ਹੁਇ ਪੁਨੀਤ ਪੂਜਹੁ ਕਰਿ ਭਾਇ।
ਜਥਾ ਕਰੀ ਅਬਿ ਮੇਰੀ ਪੂਜਾ।
ਤਥਾ ਸ਼ਰੀਰ ਜਾਨਿ ਮਮ ਦੂਜਾ ॥੩੯॥
ਨਿਤ ਦਰਸ਼ਨ ਕੇ ਫਲ ਕੋ ਪਾਇ।
ਅੰਤ ਸਮੈਂ ਮੁਝ ਸੋਂ ਮਿਲਿ ਜਾਇਂ।'
ਸੁਨਿ ਉਰ ਹਰਖੀ ਤੁਰਤ ਸਿਧਾਈ।
ਜਾਇ ਚਿਤੇਰੇ ਕਉ ਲੇ ਆਈ ॥੪੦॥
ਬਹੁ ਧਨ ਦੇ ਕਰਿ ਕਹਤਿ ਸੁਨਾਇ।
'ਜਥਾ ਜੋਗ ਪਿਖਿ ਲਿਖਹੁ ਬਨਾਇ।'
ਚਤੁਰ ਚਿਤੇਰਾ ਕਰ ਚਿਤ ਚਾਊ।
ਬੈਠਿ ਨਿਕਟਿ ਬੰਦਤਿ ਧਰਿ ਭਾਊ ॥੪੧॥
ਅੰਗ ਸੁ ਬਸਤ ਸਜੇ ਹੈਂ ਜੈਸੇ।
ਧਰੇ ਪ੍ਰੇਮ ਕੋ ਲਿਖ ਕਰਿ ਤੈਸੇ।
ਬਦਨ ਪ੍ਰਫੁੱਲਿਤਿ ਕਮਲ ਸਮਾਨਾ।
ਰੁਚਿਰ ਬਿਲੋਚਨਿ ਕ੍ਰਿਪਾ ਨਿਧਾਨਾ ॥੪੨॥
ਨਹਿਂ ਲਿਖ ਸਕਯੋ[1] ਰਹਯੋ ਪਛੁਤਾਈ।
ਤਬਿ ਸੋ ਕਲਮ ਗਹੀ ਗਤਿ ਦਾਈ।
ਅਪਨਿ ਹਾਥ ਤੇ ਮੁਖ ਕੋ ਲਿਖਯੋ।

[1]ਕਲਜਾਨ।

[1]ਭਾਵ ਚਿਹਰਾ ਨਾ ਬਣਾ ਸਕਿਆ। ਰੱਬੀ ਨੂਰ ਵਾਲੇ ਨਿਰੁੱਧ ਤੇ ਰਸ ਰੰਗ ਭਰੇ ਮਨ ਵਾਲੇ ਗੁਰ ਅਵਤਾਰ ਦੇ ਚਿਹਰੇ ਨੂੰ ਜਦ ਤਕ ਕਿ ਚਿਤੇਰਾ ਆਪ ਪੂਰਨ ਭਗਤ ਤੇ ਸ਼ਾਂਤਿ ਬ੍ਰਿਤੀ ਨਾ ਹੋਵੇ ਚਿੱਤ੍ਰ ਨਹੀਂ ਸਕਦਾ, ਇਹ ਕਾਰਨ ਹੈ ਕਿ ਉਹ ਚਿਹਰਾ ਨਾ ਬਣਾ ਸਕਿਆ। ਅੱਜ ਕਲ ਭੀ ਲੋਕੀਂ ਗੁਰ ਚਿੱਤ੍ਰ ਬਣਾਉਂਦੇ ਹਨ, ਕਪੜੇ, ਘੋੜੇ, ਜ਼ਮੀਨ ਸੁਹਣੇ ਰਚ ਲੈਂਦੇ ਹਨ ਪਰ ਚਿਹਰੇ ਦੇ ਪ੍ਰਭਾਉ ਲਿਖਣ ਵੇਲੇ ਇਸੇ ਕਾਰਨ ਮੂਲੋਂ ਨਾਕਾਮਯਾਬ ਰਹਿੰਦੇ ਹਨ।

ਉਰ ਬਿਸਮਾਏ ਜਿਨ ਜਿਨ ਪਿਖ੍ਯੋ ॥੪੩॥
ਨਿਜ ਕਰ ਤੇ ਬਿਰਧਾ ਕੋ ਦਈ।
ਭਰੀ ਅਨੰਦ ਸੋ ਸੁੰਦਰ ਲਈ।
ਪਿਖਨਿ ਲਗੀ ਦ੍ਰਿਗ ਆਗੈ ਸੋਇ।
ਮੂਰਤਿ ਪਲਕ[1] ਮਿਲੀ ਹੈਂ ਦੋਇ ॥੪੪॥
ਪੁਨ ਦੇਖਤਿ ਦੋਨਹੁਂ ਖੁਲ ਗਈ।
ਅਦਭੁਤ ਗਤਿ ਤੇ ਬਿਸਮਤ ਭਈ।
-ਗੁਰ ਮੂਰਤਿ ਇਹ ਸ਼ਕਤਿ ਧਰੰਤੀ-।
ਦ੍ਰਿੜ੍ਹ ਨਿਸ਼ਚੈ ਕੋ ਰਿਦੇ ਕਰੰਤੀ ॥੪੫॥
ਕਰੀ ਪ੍ਰਯੰਕ ਸਥਾਪਨ ਰੂਰੇ।
ਮਨਹੁਂ ਆਪ ਬੈਠੇ ਗੁਰੁ ਪੂਰੇ।
ਜਬਿ ਜਬਿ ਦਰਸ਼ਨ ਕੋ ਦਰਸਾਈ।
ਲਗੀ ਪਲਕ ਪੁਨ ਖੁਲਤਿ ਦਿਖਾਈ ॥੪੬॥
ਸੀਤਲ ਰਿਦਾ ਕਰ੍ਯੋ ਸੁਖ ਪਾਯੋ।
ਨਿਤ ਪ੍ਰਤਿ ਪੂਜਤਿ ਹੀ ਹੁਲਸਾਯੋ।
ਸ਼੍ਰੀ ਸਤਿਗੁਰ ਸਭਿ ਤੇ ਹੁਇ ਬਿਦਾ।
ਚਲੇ ਸਮੀਪ ਮਹੀਪੈ ਤਦਾ ॥੪੭॥
ਸੰਗਤਿ ਬ੍ਰਿੰਦ ਮਸੰਦ ਅਨੰਦੇ।
ਕਿਤਿਕ ਦੂਰ ਸੰਗ ਗੇ ਪਗ ਬੰਦੇ।
ਸਭਿ ਕੋ ਦਿਯੋ ਹਟਾਇ ਪਿਛਾਰੀ।
ਚਲੇ ਗੁਰੂ ਸਿਵਕਾ ਅਸੁਵਾਰੀ ॥੪੮॥
ਰਾਜਾ ਸੁਨਿ ਆਗੇ ਚਲਿ ਆਵਾ।
ਦੇਖਤਿ ਪਦ ਪਰ ਸੀਸ ਝੁਕਾਵਾ।
ਲਜਾਇ ਸਿਵਰ ਮਹਿਂ ਗੁਰੂ ਉਤਾਰੇ।
ਕਵਿ ਸੰਤੋਖ ਸਿੰਘ ਹੁਇ ਬਲਿਹਾਰੇ ॥੪੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਢਾਕੇ ਕੀ ਸੰਗਤਿ ਕੋ ਪ੍ਰਸੰਗ' ਬਰਨਨੰ ਨਾਮ ਪੰਚਮੋ ਅੰਸੂ ॥੫॥

[1]ਮੂਰਤੀ ਦੀਆਂ ਅੱਖਾਂ ਦੀਆਂ ਪਲਕਾਂ।

## ੬. [ਰਾਜੇ ਦਾ ਦਲ ਰੁੜ੍ਹਨੋਂ ਬਚਾਇਆ]

੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੭

ਦੋਹਰਾ:

ਭਈ ਪ੍ਰਭਾਤਿ ਨਰਿੰਦ ਯੁਤਿ, ਸਤਿਗੁਰ ਹੁਇ ਅਸੁਵਾਰ।
ਦੁੰਦਭਿ ਬਾਜੈ ਬਹੁਤ ਹੀ, ਲਸ਼ਕਰ ਕਈ ਹਜ਼ਾਰ ॥੧॥

ਚੌਪਈ:

ਮਾਨ ਸਿੰਘ ਨ੍ਰਿਪ ਜਹਿਂ ਹਤਿ ਹੋਯੋ।
ਰੰਗਾਮਾਟੀ ਨਗਰ ਸੁ ਜੋਯੋ।
ਬ੍ਰਹਮ ਪੁੱਤ੍ਰ ਨਦ ਨਿਕਟਿ ਬਹੰਤਾ।
ਚੌਰਾ ਚਾਰਹੁਂ ਕੋਸ ਚਲੰਤਾ[1] ॥੨॥
ਤਿਸ ਕੈ ਤਟ ਉਚੇ ਅਸਥਾਨ।
ਡੇਰਾ ਕੀਨਸਿ ਕ੍ਰਿਪਾ ਨਿਧਾਨ।
ਬਡ ਉਤੰਗ ਦਮਦਮਾ ਬਨਾਇਆ।
ਕਰਨਿ ਲਗੇ ਮਾਨਵ ਸਮੁਦਾਇਆ† ॥੩॥
ਊਪਰ ਤੇ ਕਰਿ ਕੈ ਇਕ ਸਾਰ।
ਸੁੰਦਰ ਕਰਯੋ ਮਹਾਂ ਬਿਸਤਾਰ।
ਰੁਚਿਰ ਬੰਗਲਾ ਤਹਿਂ ਬਨਵਾਇ।
ਸਤਿਗੁਰ ਬੀਚ ਬਿਰਾਜੇ ਜਾਇ ॥੪॥
ਦ੍ਰਿਸ਼ਟਿ ਦੂਰ ਲਗਿ ਦੌਰਹਿ ਜਹਾਂ[1]।
ਜਲ ਕੀ ਸੈਲ ਬੈਠਿਬੇ ਤਹਾਂ[1]।
ਦੂਰ ਦੂਰ ਲਗਿ ਤੀਰ ਤਿਸੀ ਕੇ।
ਲਸ਼ਕਰ ਡੇਰਾ ਕੀਨਸਿ ਨੀਕੇ ॥੫॥
ਲਗੀ ਤੁਰੰਗਨਿ ਲੈਨ ਬਡੇਰੀ।
ਬ੍ਰਿੰਦ ਮਤੰਗ ਖਰੇ ਪਗ ਬੇਰੀ[1]।
ਜਹਾਂ ਕਹਾਂ ਤੰਬੂ ਲਗਵਾਏ।
ਖਰੇ ਸੇਤ[1] ਦੀਖਹਿਂ ਸਮੁਦਾਏ ॥੬॥
ਤੋਪਨਿ ਕੀ ਪੰਗਤਿ ਕਰਿ ਖਰੀ।
ਪਰਲੇ ਪਾਰ ਕੂਲ ਮੁਖ ਕਰੀ[1]।
ਤੁਪਕ ਜਮੂਰੇ ਗਨ ਚਲਵਾਏ।

[1]ਚਾਰ ਕੋਹ ਤਕ ਚੌੜਾ।

†ਪਾ:-ਬਹੁ ਨਰ ਲਾਇ ਤੁਰਤ ਕਰਵਾਇਆ।

[1]ਦੂਰ ਜਿੱਥੋਂ ਤਕ ਜਾ ਸਕੇ।

[1]ਉਥੇ ਬੈਠਿਆਂ ਜਲ ਦੀ ਸੈਲ ਹੋਵੇ।

[1]ਪੈਰਾਂ ਵਿਚ ਸੰਗਲ।

[1]ਚਿੱਟੇ।

[1]ਦੂਜੇ ਪਾਸੇ ਦੇ ਕੰਢੇ ਵਲ ਮੂੰਹ ਕਰਕੇ ਖੜੀਆਂ ਕੀਤੀਆਂ।

ਪਾਰ ਤੀਰ ਪਰ ਸ਼ਬਦ ਪੁਚਾਏ ॥੭॥
ਨਿਜ ਨਿਜ ਮਿਸਲ[1] ਸਿਵਰ ਸਭਿ ਕਰੇ। — [1]ਆਪੋ ਆਪਣੇ ਜੱਥੇ ਵਿਚ।
ਠੌਰ ਠੌਰ ਤੋਪਨਿ ਮੁਖ ਜਰੇ[1]। — [1]ਤੋਪਾਂ ਦੇ ਮੂੰਹ ਜੜੇ ਭਾਵ ਸਾਮ੍ਹਣੇ ਕੀਤੇ।
ਦੇਸ਼ ਕਾਮਰੂ ਕੋ ਮਹੀਪਾਲਾ।
ਪਠੀ ਸੈਨ ਨਦ ਤੀਰ ਬਿਸਾਲਾ ॥੮॥
ਨਦ ਕੇ ਦੋਨਹੁੰ ਤਟ ਭਟ ਛਾਏ।
ਬਜਹਿਂ ਦਮਾਮੇ ਪਰਹਿਂ ਸੁਨਾਏ।
ਤੋਪਨਿ ਕੀ ਸ਼ਲਖੈਂ[1] ਚਲਿਵਾਵਤਿ। — [1]ਸ਼ਲਕਾਂ।
ਆਪ ਆਪਨੇ ਓਜ ਦਿਖਾਵਤਿ ॥੯॥
ਅਪਨੇ ਮੰਤ੍ਰੀ ਸਕਲ ਬੁਲਾਏ।
ਮੰਤ੍ਰ ਕਰਤਿ ਭਾ[1] 'ਰਿਪੁ ਚਢਿ ਆਏ। — [1]ਸਲਾਹ ਕੀਤੀ।
ਮਾਨ ਸਿੰਘ ਜੈਸੀ ਇਨ ਸਾਥ।
ਕਰਹੁ ਅਬਹਿ ਹਤਿ ਦਿਹੁ ਨਰ ਨਾਥ ॥੧੦॥
ਜਿਤਨੇ ਮੁੱਖਜ ਚਮੂੰ ਕੇ ਮਾਂਹੀ।
ਪ੍ਰਾਨ ਸਮੇਤ ਤਜਹੁ ਇਨ ਨਾਂਹੀ[1]। — [1]ਇਨ੍ਹਾਂ ਨੂੰ ਜੀਂਵਦੇ ਨਾ ਛੱਡੋ।
ਐਸੀ ਕਰਹੁ ਨ ਹਟਿ ਪੁਨ ਆਵਹਿਂ।
ਅਪਨੇ ਦੇਸ਼ ਰਹੈਂ ਡਰਪਾਵਹਿਂ[1] ॥੧੧॥ — [1]ਡਰਕੇ।
ਤੁਰਕੇਸ਼ੁਰ ਕੋ ਲਸ਼ਕਰ ਭਾਰੋ।
ਮੰਤ੍ਰ ਜੰਤ੍ਰ ਕਰਿ ਸਰਬ ਸੰਘਾਰੋ।
ਮਾਨ ਸਿੰਘ ਜਬਿ ਕੋ ਇਤ ਮਾਰਜੋ।
ਨਹਿਂ ਕਿਨਹੂੰ ਆਵਨਿ ਮਨ ਧਾਰਜੋ[1] ॥੧੨॥ — [1]ਇਹ ਵਾਕ ਠੀਕ ਨਹੀਂ ਕਿਉਂਕਿ ਮੀਰ ਜੁਮਲਾ ਥੋੜਾ ਹੀ ਚਿਰ ਹੋਇਆ ਕਿ ਇਧਰ ਹਮਲਾ ਆਵਰ ਹੋਇਆ ਸੀ।
ਇਹ ਜਢ ਕੋ ਹਮ ਤੇ ਅਨਜਾਨ[1]? — [1]ਇਹ ਮੂਰਖ ਕੌਣ ਹੈ ਜੋ ਸਾਨੂੰ ਨਹੀਂ ਜਾਣਦਾ।
ਚਢਿ ਆਯੋ ਲੇ ਚਮੂੰ ਮਹਾਨ।
ਨਹਿਂ ਪ੍ਰਭਾਵ ਹਮਰੇ ਕੋ ਜਾਨਾ।
ਕਾਮੱਖਜਾ ਕੋ ਬਡ ਬਰਦਾਨਾ[1] ॥੧੩॥ — [1]ਸਾਨੂੰ ਵਰ ਦਿੱਤਾ ਹੋਯਾ ਹੈ।
ਕੋ ਜੀਤਹਿ ਹਮ ਕੋ ਬਰਿਆਈ।
ਪਢਹਿਂ ਮੰਤ੍ਰ ਦੇ ਸ਼ੱਤ੍ਰੁ ਖਪਾਈ।'
ਇਮ ਕਹਿ ਰਚੇ ਉਪਾਇ ਬਿਸਾਲਾ।
ਅਰੁ ਦ੍ਰਿੜ ਕਰੀ ਚਮੂੰ ਤਤਕਾਲਾ ॥੧੪॥
ਦੋਹਰਾ:

ਇਤ ਲਸ਼ਕਰ ਪਤਿਸ਼ਾਹੁ ਕੇ, ਆਇ ਪਰੇ ਸਮੁਦਾਇ।
ਥਲ ਨੀਵੋਂ ਜਹਿਂ ਕੂਲ ਪਰ, ਡੇਰੇ ਦਿਯੇ ਲਗਾਇ ॥੧੫॥

ਚੌਪਈ:

ਇਕ ਦੁਇ ਦਿਨ ਜਬਿ ਬੀਤ ਗਏ ਹੈਂ।
ਮਹਾਂ ਮੰਤ੍ਰ ਕੋ ਕਰਤਿ ਭਏ ਹੈਂ।
'ਆਜ ਰਾਤ ਕੋ ਨਦ ਉਲਟਾਵਹੁ।
ਸਭਿ ਲਸ਼ਕਰ ਕੇ ਊਪਰ ਪਾਵਹੁ ॥੧੬॥
ਸਭਿ ਕੋ ਹਤਿ ਹੁਇ ਜਾਹਿ ਸੁਖਾਰੇ।
ਮਰਹਿਂ ਡੂਬ ਕਰਿ ਨੀਰ ਮਝਾਰੇ।
ਬਹੁ ਮਰਿ ਜਾਹਿਂ ਰਹਹਿਂ ਕੁਛ ਥੋਰੇ।
ਡਰ ਉਰ ਧਰਿ ਭਾਗਹਿਂ ਘਰ ਓਰੇ' ॥੧੭॥
ਇਹ ਮਸਲਤ ਜਬਿ ਦਿਨ ਮਹਿਂ ਕੀਨਸਿ।
ਗੁਰ ਅੰਤਰਜਾਮੀ ਸਭਿ ਚੀਨਸਿ।
ਕਰਜੋ ਬਿਚਾਰਨਿ -ਇਨ ਹੁਇ ਮਰਨਾ।
ਬਿਸ਼ਨ ਸਿੰਘ ਆਯੋ ਮਮ ਸ਼ਰਨਾ ॥੧੮॥
ਬਾਂਹਿ ਗਹੇ ਕੀ ਹਮ ਕੋ ਲਾਜ।
ਹਮਰੇ ਜੋਰ ਕਰਜੋ ਚਹਿ ਕਾਜ।
ਜੇ ਨ ਕਰਹਿਂ ਇਸ ਛਿਨ ਰਖਵਾਰੀ।
ਨਹਿਂ ਉਬਰੈ ਮ੍ਰਿਤੁ ਹੁਇ, ਕੈ ਹਾਰੀ[1]†- ॥੧੯॥
ਸਿੱਖਜਨਿ ਬਤਸਲ ਬਿਰਦ ਸੰਭਾਰਾ।
ਨਿਕਟਿ ਆਪਨੋ ਦਾਸ ਹਕਾਰਾ।
ਕਹਜੋ ਕਿ 'ਬਿਸ਼ਨ ਸਿੰਘ ਪਹਿ ਜਾਵਹੁ।
ਹਮਰੇ ਭਾਖੇ ਬਾਕ ਸੁਨਾਵਹੁ ॥੨੦॥
-ਨੀਚੇ ਥਲ ਡੇਰਾ ਉਠਵਾਵਹੁ।
ਹੇਰਿ ਹੇਰਿ ਊਚੇ ਥਲ ਪਾਵਹੁ।
ਦਿਵਸ ਜਾਮ ਇਕ ਅਬਿ ਹੈ ਰਹਜੋ।
ਤੂਰਨ ਕਰਹੁ ਹਮਾਰੋ ਕਹਜੋ ॥੨੧॥
ਨਿੰਮ੍ਰਿ ਸਥਾਨ ਨ ਡੇਰੇ ਕਰੀਅਹਿ।

[1](ਬਿਸ਼ਨ ਸਿੰਘ) ਮਰ ਜਾਏ ਜਾਂ ਹਾਰ ਜਾਏਗਾ।
†ਪਾ:-ਹੁਇ ਹੈ ਸਾਰੀ।

ਸੁਧ ਕਰਿ ਸਗਰੀ ਚਮੂੰ ਉਠਰੀਅਹਿ।
ਜੇ ਕਰਿ ਨਿਸ ਮੈਂ ਬਸਹੁ ਤਹਾਂ ਹੀ।
ਅਸ ਨ ਹੋਇ ਡੁਬਿ ਹੋ ਜਲ ਮਾਂਹੀ-'
॥੨੨॥
ਸੇਵਕ ਬਿਸ਼ਨ ਸਿੰਘ ਪਹਿ ਗਯੋ।
ਗੁਰ ਕੋ ਬਾਕ ਸਕਲ ਕਹਿ ਦਯੋ।
ਬਿਸਮਜੋ ਸੁਨਿ, ਨਰ ਬਹੁਤ ਪਠਾਏ।
ਸਭਿ ਉਮਰਾਵਨਿ ਕੋ ਸਮੁਝਾਏ ॥੨੩॥
ਗੁਰ ਕੋ ਬਾਕ -ਉਠਾਵਹੁ ਡੇਰੇ।
ਜਾਇ ਕਰੋ ਊਚੇ ਥਲ ਹੇਰੇ।
ਨਾਂਹਿ ਤ ਐਸੀ ਹੋਇ ਨ ਜਾਇ।
ਜਲ ਨਦ ਕੋ ਦਲ ਦੇਇ ਬਹਾਇ-'
॥੨੪॥
ਹਿੰਦੁਨਿ ਸੁਨਿ ਕੈ ਸ਼ਰਧਾ ਧਾਰੀ।
ਤਤਛਿਨ ਊਚੀ ਠੌਰ ਨਿਹਾਰੀ।
ਤੂਰਨ ਸਿਵਰ ਕਰਜੋ ਤਬਿ ਜਾਈ।
ਅਲਪ ਬਡੀ ਸਭਿ ਵਸਤੁ ਉਠਾਈ
॥੨੫॥
ਸੁਨਜੋਂ ਤੁਰਕ ਗਨ ਮੂਢ ਮਹਾਨੇ।
ਗੁਰ ਕੇ ਬਾਗ ਨ ਸਾਚੇ ਮਾਨੇ।
'ਕਜਾ ਕਾਚੀ ਹਿੰਦੁਨਿ ਮਤਿ ਅਹੈ।
ਬਹਿਕਤਿ ਸਭਿ ਜੈਸੇ ਇਕ ਕਹੈ ॥੨੬॥
ਦੋਇ ਦਿਵਸ ਕੇ ਉਤਰੇ ਇਹਾਂ।
ਕਹੁ ਨੁਕਸਾਨ ਭਯੋ ਕਿਸ ਕਹਾਂ?
ਇਕ ਕੋ ਗੁਰ ਅਪਨੋ ਠਹਿਰਾਯੋ।
ਤਿਸ ਨੇ ਬਹੁ ਰਾਜਾ ਬਹਿਕਾਯੋ ॥੨੭॥
ਹਮ ਤੇ ਜਾਇ ਉਠਾਇ ਨ ਡੇਰਾ।
ਕਰਜੋ ਪ੍ਰਥਮ ਨੀਕੋ ਥਲ ਹੇਰਾ।'
ਇੱਤਜਾਦਿਕ ਬਹੁ ਬਾਕ ਸੁਨਾਵੈਂ।
ਤਰਕਤਿ ਮੂਰਖ ਕਹਿ ਮੁਸਕਾਵੈਂ ॥੨੮॥
ਹਿੰਦੂ ਨ੍ਰਿਪ ਜੇ ਚਮੂੰ ਸਮੇਤ।
ਗੁਰ ਬਚ ਪਰ ਨਿਸ਼ਚੈ ਲਖਿ ਭੇਤ[1]।

[1]ਭੇਤ ਜਾਣਕੇ।

ਸਭਿਹਿਨਿ ਡੇਰੇ ਦੂਰ ਉਠਾਏ।
ਊਚੀ ਠੌਰ ਹੇਰਿ ਕਰਿ ਛਾਏ ॥੨੯॥
ਜਿਸ ਦਿਸ਼ਿ ਸਤਿਗੁਰੁ ਤਹਾਂ ਕਰੇ ਹੈਂ।
ਨਿਜ ਸੁਖ ਹਿਤ ਉਰ ਭਾਉ ਧਰੇ ਹੈਂ।
ਸੂਰਜ ਅਸਤ ਭਯੋ ਅੰਧਕਾਰਾ।
ਤੁਰਕ ਨਿਸਾ ਮਹੁਂ ਬਿਨਾ ਸੰਭਾਰਾ ॥੩੦॥
ਦੇਸ਼ ਕਾਮਰੂ ਕੇ ਨਰ ਆਏ।
ਮੰਤ੍ਰ ਸਾਧਿ ਕੇ ਸਭਿ ਬਿਧਿ ਲਜਾਏ।
ਕਰਜੋ ਉਚਾਰਨਿ ਕੋ ਜਿਸ ਕਾਲਾ।
ਢੋਲਕ ਡਮਰੂ ਬਜਾਇ ਬਿਸਾਲਾ ॥੩੧॥
ਬਲੀ ਦਈ ਤੇ ਅਟਕ ਪ੍ਰਵਾਹੂ[1]।
ਉਛਲਿ ਬਹਜੋ ਲਸ਼ਕਰ ਕੇ ਮਾਂਹੂ।
ਉਲਟਜੋ ਜਲ ਕੋ ਬੇਗ ਬਿਸਾਲਾ।
ਬਹੇ ਤੁਰਕ ਜੁਤਿ ਆਯੁਧ ਜਾਲਾ ॥੩੨॥
ਕੇਤਿਕ ਤੁਰਤ ਬੂਡਿ ਮਰਿ ਗਏ।
ਕੋ ਤਰ ਕਰਿ ਊਚੇ ਥਲ ਥਏ।
ਰਣ ਸਾਮਿੱਗ੍ਰੀ ਅਧਿਕ ਬਹਾਈ।
ਰੌਰਾ ਪਰਜੋ ਬੋਲਿ ਸਮੁਦਾਈ ॥੩੩॥
ਕੋ ਭ੍ਰਾਤਾ ਕੋ ਭ੍ਰਾਤ ਬੁਲਾਵੈ।
ਕੋ ਕਿਤ ਥਿਰਜੋ ਬਹਜੋ ਕੋ ਜਾਵੈ।
ਜ਼ੀਨ ਤੁਰੰਗਨਿ ਕੇ ਬਹਿ ਗਏ।
ਖੜਕ ਸਿਪਰ ਨਹਿਂ ਦੇਖਤਿ ਭਏ ॥੩੪॥
ਸ਼ਸਤ੍ਰ ਬਸਤ੍ਰ ਕਿਸ ਕੀ ਸੁਧ ਨਾਂਹੀ।
ਕੋ ਕੋ ਬਚੇ ਬਹੇ ਕੋ ਮਾਂਹੀ[1]।
ਹਾਹਾਕਾਰ ਸਭਿਨਿ ਮਹਿਂ ਭਯੋ।
ਮਹਾਂ ਤ੍ਰਾਸ ਦਲ ਕੋ ਉਪਜਯੋ ॥੩੫॥
ਸੁਨਿ ਭੈ ਕਰਿ ਰਾਜਾ ਉਠਿ ਧਾਯੋ।
ਸ਼੍ਰੀ ਸਤਿਗੁਰ ਕੀ ਸ਼ਰਨੀ ਆਯੋ।
'ਤ੍ਰਾਹ ਤ੍ਰਾਹ' ਕਰਿ ਕੈ ਬਿਕੁਲਾਇਵ।
'ਰਾਖਹੁ ਪ੍ਰਭੁ ਦਲ ਜਲਹਿ ਬਹਾਇਵ' ॥੩੬॥

[1]ਅਟਕਿਆ ਪ੍ਰਵਾਹ।

[1]ਵਿੱਚ (ਹੜ੍ਹ ਦੇ) ਰੁੜ ਗਏ।

ਸ੍ਰੀ ਗੁਰ ਕਹਯੋ 'ਪ੍ਰਥਮ ਸੁਧਿ ਕਰੀ।
ਕਯੋਂ ਸੈਨਾ ਨੀਚੇ ਥਲ ਪਰੀ?
ਊਚੇ ਥਲ ਜਲ ਜਾਇ ਨ ਕੈਸੇ।
ਤਿਨ ਕੋ ਮੰਤ੍ਰ ਨਿਫਲ ਹ੍ਵੈ ਐਸੇ ॥੩੭॥
ਅਬਿ ਨਹਿਂ ਉਲਟਹਿ ਨਦ, ਹਟਿ ਰਹੈ[1]।
ਬਹੇ ਸੁ ਬਹੇ ਅਬਹਿ ਨਹਿਂ ਬਹੈਂ[1]।'
ਗੁਰ ਬਚ ਤੇ ਹਟਿ ਕੈ ਦਰੀਆਉ।
ਥਿਰ੍ਯੋ ਜਾਇ ਨਿਜ ਸਹਿਜ ਸੁਭਾਉ ॥੩੮॥
ਨੀਠ ਨੀਠ ਹੋਈ ਭੁਨਸਾਰ।
ਸਭਿ ਉਮਰਾਵ ਮਹਾਂ ਡਰ ਧਾਰਿ।
ਬਿਸ਼ਨ ਸਿੰਘ ਕੇ ਢਿਗ ਚਲਿ ਆਏ।
ਜਾਮਨਿ ਕੋ ਬਿਰਤਾਂਤ ਸੁਨਾਏ ॥੩੯॥
'ਦੇਸ਼ ਕਾਮਰੂ ਸਾਧਹਿਂ ਕੈਸੇ।
ਮੰਤ੍ਰਨਿ ਸ਼ਕਤਿ ਧਰਤਿ ਜੇ ਐਸੇ।
ਹਥਿਆਰਨਿ ਕੀ ਨਹੀਂ ਲਰਾਈ।
ਕਹਾਂ ਕਰਹਿਂ ਇਹ ਚਮੂੰ ਪਲਾਈ' ॥੪੦॥
ਨ੍ਰਿਪ ਲੈ ਕੇ ਉਮਰਾਵਨਿ ਸਾਥ।
ਆਯੋ ਜਹਿਂ ਬੈਠੇ ਗੁਰਨਾਥ।
ਚਿੰਤਾ ਮਹਿਦ ਧੀਰ ਉਰ ਟਾਰੀ।
'ਕਯਾ ਅਬਿ ਕਰਹਿਂ' ਸਲਾਹ ਬਿਚਾਰੀ ॥੪੧॥
ਕਰਿ ਬੰਦਨ ਸਭਿ ਹੀ ਢਿਗ ਬੈਸੇ।
ਨਿਸਾ ਬ੍ਰਿਤੰਤ ਭਨਯੋ ਭਾ ਜੈਸੇ।
'ਸ਼੍ਰੀ ਪ੍ਰਭੁ ਕਿਮ ਇਹ ਜੀਤੇ ਜਾਇਂ?
ਜਿਨ ਪਰ ਬਲ ਕੋ ਬਸ ਨ ਬਸਾਇ' ॥੪੨॥
ਸੁਨਿ ਸ਼੍ਰੀ ਤੇਗ ਬਹਾਦਰ ਕਹਯੋ।
'ਤੁਮਰੋ ਕਾਜ ਕਰਨਿ ਮੈਂ ਚਹਯੋ।
ਦਿਢ ਚਿਤ ਰਾਖਹੁ ਗਿਨਤੀ ਤਯਾਗਹੁ।
ਮੋਹਿ ਬਚਨ ਪਰ ਮਨ ਅਨੁਰਾਗਹੁ

[1]ਹੁਣ ਦਰਯਾ ਨਹੀਂ ਉਲਟੇਗਾ ਹਟ ਜਾਵੇਗਾ।
[1]ਜੋ ਰੁੜ੍ਹ ਗਏ ਉਹ ਰੁੜ੍ਹ ਗਏ ਹੁਣ ਨਹੀਂ ਰੁੜ੍ਹਨਗੇ।

॥ ੪੩ ॥
ਚਲੋ ਕਹੇ ਪਰ ਸੰਸੈ ਛੋਰਿ।
ਸਿੱਧ ਕਰੌਂ ਮੈਂ ਕਾਰਜ ਤੋਰ।
ਮੋਹਿ ਭਰੋਸੇ ਸਭਿ ਚਲਿ ਆਏ।
ਮੰਤ੍ਰ ਜੰਤ੍ਰ ਇਤਿ ਹੈਂ ਸਮੁਦਾਏ[1] ॥ ੪੪ ॥
ਮਾਨਹੁਂ ਕਹਜੋ ਬਿਘਨ ਨਹਿਂ ਹੋਇ।
ਫਤੇ ਸੁ ਦੇਸ਼ ਕਾਮਰੂ ਜੋਇ। '
ਇੱਤਜਾਦਿਕ ਕਹਿ ਧੀਰਜ ਦੀਨਿ।
ਪੁਨ ਉਤਸਾਹੁ ਭੂਪ ਸੁਨਿ ਕੀਨਿ ॥ ੪੫ ॥

[1]ਇਸ ਤਰਫ ਬਹੁਤ ਮੰਤ੍ਰ ਜੰਤ੍ਰ ਹਨ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਕਾਮਰੂ ਦੇਸ਼' ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅੰਸੂ ॥ ੬ ॥

## ੭. [ਰਾਜੇ ਦੀ ਹੋਰ ਮੁਸੀਬਤਾਂ ਤੋਂ ਰੱਖਯਾ]

੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੮

ਦੋਹਰਾ:
ਸੁਨਿ ਸਤਿਗੁਰ ਕੋ ਬਚਨ ਕੇ,
ਧਰੀ ਧੀਰ ਮਹਿਪਾਲ।
ਹਾਥ ਜੋਰਿ ਮਨ ਦੀਨ ਹ੍ਵੈ,
ਕੀਰਤਿ ਕਰਤਿ ਰਸਾਲ ॥੧॥
ਚੌਪਈ:
'ਹੇ ਪ੍ਰਭੁ ! ਅਸ ਕਾਰਜ ਨਹਿਂ ਕੋਈ।
ਰਾਵਰਿ ਸ਼ਰਨ ਪਰੇ ਨਹਿਂ ਹੋਈ।
ਮੋ ਕਹੁ ਪ੍ਰਾਨ ਦਾਨ ਤੁਮ ਦੈਹੋ।
ਦੇਸ਼ ਕਾਮਰੂ ਸਰ ਕਰਿ ਲੈਹੋ ॥੨॥
ਨਾਂਹਿ ਤ ਮੇਰੋ ਹੋਤਿ ਬਿਨਾਸ਼ਾ।
ਨਹਿਂ ਮੈਂ ਜੀਵਨ ਕੀ ਕਰਿ ਆਸਾ।
ਸੁਨਿ ਬਹੁਤਨਿ ਤੇ ਸੁਜਸੁ ਮਹਾਨਾ।
ਸ਼ਰਨ ਪਰਯੋ ਤਜਿ ਕਰਿ ਮਨ ਮਾਨਾ'
॥੩॥
ਤਿਸ ਦਿਨ ਤੇ ਪਾਛੈ ਬਡ ਛੋਟੇ।
ਮਾਨਹਿਂ ਗੁਰ ਬਚ ਕਬਹੁਂ ਨ ਹੋਟੇ।
ਦੋਨਹੁਂ ਕੂਲਨ ਪਰ ਦ੍ਵੈ ਡੇਰੇ।
ਪਰੇ ਰਹੈਂ ਪੁਨ ਕਾਲ ਬਡੇਰੇ ॥੪॥
ਮੰਤ੍ਰ ਜੰਤ੍ਰ ਪ੍ਰੇਤਨਿ ਕੇ ਕਰੈਂ।
ਅਪਰ ਅਨੇਕ ਭਾਂਤਿ ਕੇ ਰਰੈਂ।
ਬਿਸ਼ਨ ਸਿੰਘ ਕੇ ਮਾਰਨਿ ਕਾਰਨ।
ਅਨਿਕ ਪ੍ਰਕਾਰਨਿ ਕੇ ਉਪਚਾਰਨਿ[1]
॥੫॥
ਬਹੁ ਭੂਪਤਿ ਕੇ ਨਿਕਟਿ ਪਠਾਵੈਂ।
ਸਤਿਗੁਰ ਦੇ ਕਰਿ ਹਾਥ ਬਚਾਵੈਂ।
ਜੰਤ੍ਰ ਮੰਤ੍ਰ ਕੋ ਨਹਿਂ ਬਲ ਚਲੈ।
ਜੋ ਅਜ਼ਮਤਿਵੰਤਨਿ ਕੋ ਗਿਲੇ[1] ॥੬॥
ਮਹਾਂ ਪ੍ਰਬਲ ਜੋ ਫਿਰਹਿ ਨ ਫੇਰੇ।
ਜਿਸ ਤੇ ਨਾਸਹਿਂ ਬਲੀ ਬਡੇਰੇ।

[1]ਯਤਨਾਂ ਨੂੰ।

[1]ਜੋ ਕਰਾਮਾਤ ਵਾਲਿਆਂ ਨੂੰ ਬੀ ਖਾ ਜਾਣ, ਨਿਗਲ ਜਾਣ।

ਕਰਤੇ ਆਧਿ ਰੁ ਬਜਾਧਿ ਉਪਾਧਾ।
ਬੈਠਿ ਬੈਠਿ ਦਿਨ ਕੇਤਿਕ ਸਾਧਾ ॥੭॥
ਨ੍ਰਿਪ ਕੋ ਰੋਮ ਨ ਬਾਂਕੋ ਹੋਵਾ।
ਕਿਸੂ ਮੰਤ੍ਰ ਕੋ ਸੇਕ ਨ ਜੋਵਾ[1]।
ਕਿਤਿਕ ਮੰਤ੍ਰ ਨਰ ਬਾਵਰ ਕਰੈਂ।
ਤਨ ਆਦਿਕ ਸੁਧਿ ਸਗਰੀ ਹਰੈਂ ॥੮॥
ਕਿਤਿਕ ਅੰਗ ਕੋ ਜੁਦਾ ਕਰੰਤੇ।
ਕੋ ਸਥੰਭ ਕੋ ਦੇਹਿ ਧਰੰਤੇ[1]।
ਕੇਤਿਕ ਤਨ ਕੋ ਦੇਂ ਪਲਟਾਈ।
ਮਾਨੁਖ ਤੇ ਕੁਛ ਔਰ ਬਨਾਈ ॥੯॥
ਕੇਤਿਕ ਜਿਹਵਾ ਠਾਕਤਿ[1] ਐਸੇ।
ਬਾਕ ਨ ਉਚਰਜੋ ਜਾਵਹਿ ਕੈਸੇ।
ਕੇਤਿਕ ਬਲ ਹਰਤਾ ਸਭਿ ਕੇਰਾ।
ਕਹਿ ਲਗਿ ਕਹੌਂ ਤਿਨਹੁ ਕੋ ਝੇਰਾ ॥੧੦॥
ਕੋ ਤਤਕਾਲ ਬਿਨਾਸ਼ਹਿਂ ਪ੍ਰਾਨ।
ਫੁਰਜੋ ਨ ਏਕ ਨ੍ਰਿਪਤਿ ਪੈ ਆਨਿ।
ਜਿਸ ਕੇ ਸਤਿਗੁਰ ਰੱਛਕ ਹੋਇਂ।
ਤੀਨ ਲੋਕ ਮਹਿ ਅਸ ਨਹਿਂ ਕੋਇ ॥੧੧॥
ਤਿਸ ਕੋ ਬਿਘਨ ਕਰਹਿ ਜੋ ਜਾਇ।
ਅਪਨੋ ਆਨਿ ਪ੍ਰਭਾਵ ਦਿਖਾਇ।
ਅਨਿਕ ਬਾਰਿ ਬਹੁ ਬਲ ਪਤਿਆਏ।
ਸੋ ਕਰਿ ਕਰਿ ਹਾਰੇ[1] ਸਮੁਦਾਏ ॥੧੨॥
ਚਿੰਤਾ ਭਈ ਕਾਮਰੂ ਦੇਸ਼।
ਨਰ ਅਸ਼ੇਸ਼ ਕੇ ਸਹਤਿ ਨਰੇਸ਼।
ਕਜਾ ਹੋਯਹੁ ਨਹਿਂ ਮੰਤ੍ਰਨਿ ਸ਼ਕਤਿ।
ਕਰਿ ਕਰਿ ਹਾਰੇ ਸਗਰੀ ਜੁਗਤਿ ॥੧੩॥
ਕੌਨ ਬਲੀ ਅਸ ਜਿਸ ਤੇ ਹਾਰੇ?
ਨਹੀਂ ਆਪਨੀ ਸ਼ਕਤਿ ਦਿਖਾਰੇ।
ਕਰਿ ਨ ਸਕਹਿਂ ਕਾਰਜ ਸਿਧ ਕੋਈ।
ਬਲਿ ਜੁਤਿ ਪੂਜੇ ਨਿਸ਼ਫਲ ਸੋਈ[1] ॥੧੪॥
ਬਹੁਰ ਉਪਾਉ ਔਰ ਤਬਿ ਕਰੇ।

[1]ਆਂਚ ਨਾ ਲੱਗੀ ਭਾਵ ਥੋੜਾ ਜਿਹਾ ਦੁੱਖ ਵੀ ਨਾ ਹੋਇਆ।
[1]ਕੋਈ (ਮੰਤ੍ਰ) ਦੇਹ ਨੂੰ ਥੰਮੇ ਵਾਂਙੂ ਜੜ੍ਹ ਕਰ ਦਿੰਦਾ ਹੈ।
[1]ਰੋਕ ਦਿੰਦੇ।
[1]ਜਿਸ ਤੋਂ (ਸਾਡੇ ਮੰਤ੍ਰ) ਹਾਰ ਗਏ ਹਨ।
[1]ਬਲੀਆਂ ਦੇਕੇ ਪੂਜੇ ਹੋਏ (ਸਾਡੇ ਮੰਤ੍ਰ) ਨਿਸ਼ਫਲ ਹੋ ਗਏ।

ਇਸਤ੍ਰੀ ਗਨ ਜੇ ਮੰਤ੍ਰਨਿ ਧਰੇ।
ਤਿਨ ਸਭਿ ਕੋ ਨ੍ਰਿਪ ਨਿਕਟਿ ਬੁਲਾਇ।
ਕਹ੍ਯੋ ਦਰਬ ਦੇ ਕਰਿ ਸਮੁਦਾਇ ॥੧੫॥
'ਤੁਮ ਇਕੱਤ੍ਰ ਹੁਇ ਸਗਰੀ ਜਾਵਹੁ।
ਨਿਜ ਮੰਤ੍ਰਨਿ ਕੀ ਸ਼ਕਤਿ ਦਿਖਾਵਹੁ।
ਮਰਹਿ ਨਹੀਂ ਤੁਮ ਤੇ ਨਰ ਕੋਈ।
ਤਊ ਦਿਖਾਵਹੁ, ਡਰ ਉਰ ਹੋਈ ॥੧੬॥
ਜਿਸ ਤੇ ਤੁਰਕੇਸ਼ੁਰ ਕੀ ਅਨੀ।
ਜਾਇ ਪਲਾਇ ਤ੍ਰਾਸ ਕਰਿ ਘਨੀ।'
ਸੁਨਤਿ ਜੋਖਤਾ[1] ਹ੍ਵੈ ਕਰਿ ਤਯਾਰ।
ਆਪੋ ਅਪਨੇ ਮੰਤ੍ਰ ਸੰਭਾਰਿ ॥੧੭॥
ਧੋਬਨਿ, ਕੁਮ੍ਹਰੇਰੀ, ਚਮਰੇਰੀ[1]।
ਇੱਤ੍ਯਾਦਿਕ ਜਾਤਨਿ ਕੀ ਚੇਰੀ[1]।
ਨ੍ਰਿਪ ਕੇ ਕਹੇ ਸਕਲ ਚਲਿ ਆਈ।
ਕਿਨ ਹੂੰ ਚਢਿ ਕਰਿ ਭੀਤ ਧਵਾਈ ॥੧੮॥
ਕੋ ਬ੍ਰਿੱਛਨਿ ਪਰ ਚਢਿ ਕਰਿ ਚਾਲੀ।
ਛੋਰਤਿ ਮੁਖਤੇ ਅਗਨਿ ਬਿਸਾਲੀ।
ਕੋ ਢੋਲਕ, ਕੋ ਡਮਰੂ ਗਹੀਆ।
ਕੇਹਰਿ ਪਰ ਗਰਜਤਿ ਕੋ ਅਹੀਆ ॥੧੯॥
ਕਿਤਿਕ ਭਯਾਨਕ ਰੂਪ ਦਿਖਾਵੈਂ।
ਕੋ ਸੁੰਦਰ ਬਨਿ ਠਨ ਕਰਿ ਆਵੈਂ।
ਚਲੀ ਆਇੰ ਸਭਿ ਬੀਚ ਅਕਾਸ਼।
ਲਸ਼ਕਰ ਕੋ ਉਪਜਾਵਹਿਂ ਤ੍ਰਾਸ ॥੨੦॥
ਨਹਿਂ ਬਸ ਚਲਹਿ ਗਹੀਂ ਨਹਿਂ ਜਾਇਂ।
ਦੇਖਿ ਦੇਖਿ ਕਰਿ ਨਰ ਡਰਪਾਇਂ।
ਬਡ ਅਚਰਜ ਮਾਨ੍ਯੋਂ ਸਭਿਹੀਨਿ।
ਉਰ ਉਤਸਾਹੁ ਭਯੋ ਸਭਿ ਛੀਨ ॥੨੧॥
ਬਿਸ਼ਨ ਸਿੰਘ ਨ੍ਰਿਪ ਤਿਯ ਗਨ ਹੇਰੀ।
ਜਿਨ ਮਹੁਂ ਸ਼ਕਤੀ ਮੰਤ੍ਰਨਿ ਕੇਰੀ।
ਕਹ੍ਯੋ 'ਤਜਹੁ ਤੋਪੈਂ ਸਮੁਦਾਇ।

[1]ਇਸਤ੍ਰੀਆਂ।
[1]ਧੋਬਣਾਂ, ਘੁਮਿਆਰੀਆਂ, ਚਮਿਆਰੀਆਂ।
[1]ਜਾਤਾਂ ਦੀਆਂ ਟਹਿਲਣਾਂ। (ਅ) ਇਸਤ੍ਰੀਆਂ।

ਕਰਹੁ ਪ੍ਰਹਾਰਨਿ ਗੋਰਨਿ ਘਾਇ[1] ॥੨੨॥
ਰਹੈਂ ਦੂਰ ਨਹਿਂ ਨੇਰੈ ਆਵਹਿਂ।
ਮਰਹਿਂ ਜਿ ਇਹ, ਪੁਨ ਸੁਧਿ ਸੋ ਪਾਵਹਿਂ[1]।'
ਤਬਹਿ ਤਜਾਰ ਕਰਿ ਤੋਪਨਿ ਬ੍ਰਿੰਦ।
ਲਗੇ ਚਲਾਵਨਿ ਸ਼ਬਦ ਬਿਲੰਦ ॥੨੩॥
ਜੇਤਿਕ ਗੋਰੇ ਤਿਨ ਪਰ ਮਾਰੇ।
ਪਹੁੰਚੇ ਨਹਿਂ ਸਮੀਪ ਤਿਨ ਸਾਰੇ।
ਕੇਤਿਕ ਅਧ ਮਾਰਗ ਗਿਰ ਪਰੇ।
ਕੇਤਿਕ ਤੋਪਨਿ ਬੀਚਹਿ ਅਰੇ ॥੨੪॥
ਕੇਤਿਕ ਆਗੈ ਤੇ ਹਟਿ ਆਏ।
ਲਸ਼ਕਰ ਕੇ ਜੋਧਾ ਗਨ ਘਾਏ।
ਤਿਨ ਕੇ ਤੀਰ ਛੁਯੋ ਨਹਿਂ ਗੋਰਾ।
ਸੋ ਪਿਖਿ ਹਸਹਿਂ ਮਚਾਵਤਿ ਸ਼ੋਰਾ ॥੨੫॥
ਨਾਚਤਿ ਫਿਰਿ ਫਿਰਿ ਲੇਤਿ ਭਵਾਰੀ।
ਗਾਵਤਿ ਖੁਸ਼ੀ ਕਰਤਿ ਹੈਂ ਭਾਰੀ।
ਬ੍ਰਹਮਪੁੱਤ੍ਰ ਕੇ ਕਬਿ ਹੁਇ ਉਰੇ।
ਕਬਿ ਦੌਰਤਿ ਗਮਨਤਿ ਹੈਂ ਪਰੇ ॥੨੬॥
ਕੇਤਿਕ ਕੇ ਸਿਰ ਛੂਟੇ ਬਾਰ।
ਬਿਰਧਾ ਮਹਾਂ ਰੂਪ ਬਿਕਰਾਰ।
ਕੇਤਿਕ ਜੁਵਾ ਧਰੇ ਸ਼ਿੰਗਾਰੇ।
ਕੇਤਿਕ ਮੁਖ ਤੇ ਅਗਨੀ ਡਾਰੇ ॥੨੭॥
ਲਸ਼ਕਰ ਊਪਰ ਕੋ ਫਿਰਿ ਗਈ।
'ਭੱਛਹੁ ਇਨਹਿਂ' ਪੁਕਾਰਤਿ ਭਈ।
ਇਸ ਪ੍ਰਕਾਰ ਜਬਿ ਦੇਖਨਿ ਕਿਯੋ।
ਬਿਸ਼ਨ ਸਿੰਘ ਰਾਜਾ ਬਿਸਮਯੋ ॥੨੮॥
-ਇਨ ਪਰ ਨਹਿਂ ਕੁਛ ਜਤਨ ਹਮਾਰੋ।
ਮੰਤ੍ਰਨਿ ਬਲ ਤੇ ਕਰਹਿਂ ਸੰਘਾਰੋ।
ਮਾਨ ਸਿੰਘ ਨ੍ਰਿਪ ਮੋਹਿ ਪਿਤਾਮਾ।
ਇਮ ਹੀ ਕਰਿ ਭੇਜਯੋ ਜਮ ਧਾਮਾ ॥੨੯॥

[1]ਗੋਲੇ ਮਾਰ ਕੇ।

[1]ਫਿਰ ਰਾਜੇ ਨੂੰ ਖ਼ਬਰ ਲੱਗੇਗੀ।

ਬਿਜੈ ਆਸ ਅਬਿ ਕੈਸੇ ਕਰੌਂ।
ਹੈ ਇਕ ਜਤਨ ਸ਼ਰਨ ਗੁਰ ਪਰੌਂ-।
ਕੌਤਕ ਗਨ ਇਸਤ੍ਰੀਨਿ ਵਿਸ਼ੇਖਾ।
ਕੇਤਿਕ ਦਿਨ ਬਿਸਮਤਿ ਨੇ ਦੇਖਾ ॥੩੦॥
ਹਯ ਅਰੂਢ ਕਰਿ ਤਬਿ ਮਹਿਪਾਲਾ।
ਸ਼੍ਰੀ ਸਤਿਗੁਰ ਮਿਲਿਬੇ ਕੋ ਚਾਲਾ।
ਉਚੋ ਹੁਤੋ ਦਮਦਮਾਂ ਦੂਰੇ।
ਉਤਰੇ ਰਹੇ ਤਹਾਂ ਗੁਰ ਪੂਰੇ ॥੩੧॥
ਜੋਧਾ ਬ੍ਰਿੰਦ ਸੰਗ ਮਹੁ ਚਾਲੇ।
ਆਵਤਿ ਚਲ੍ਯੋ ਚਿੰਤ ਮਹਿਪਾਲੇ।
ਜਬਿ ਦਮਦਮੇ ਨਿਕਟਿ ਚਲਿ ਆਯਹੁ।
ਅਸੁ ਤੇ ਉਤਰਿ ਸੀਸ ਕੋ ਨਜਾਯੋ ॥੩੨॥
ਪਾਇਨ ਸੋਂ[1] ਊਪਰ ਚਲਿ ਗਯੋ।
ਬੈਠੇ ਸਤਿਗੁਰੁ ਦੇਖਤਿ ਭਯੋ।
ਧਾਇ ਉਤਾਇਲ ਚਰਨਨਿ ਪਰ੍ਯੋ।
ਕਰਿ ਬੰਦਨ ਕੋ ਆਗੈ ਥਿਰ੍ਯੋ ॥੩੩॥
ਖੜਗ ਸਿਪਰ ਜਿਸ ਕੇ ਲਗਿ ਰਹੀ।
ਕੰਚਨ ਖਚਤਿ ਮੁਸ਼ਟ ਜਿਸ ਅਹੀ।
ਜਰੇ ਬੱਜ੍ਰ ਕੰਕਨ ਕਰ ਧਰੇ[1]।
ਕੁੰਡਲ ਕਰਨਨਿ ਮੁਕਤਾ ਧਰੇ[1] ॥੩੪॥
ਜਿਗਾ ਪਾਗ ਪਰ ਦਮਕਤਿ ਦੀਸਿ[1]।
ਅਰੁ ਉਤੰਗ ਕਲਗ਼ੀ ਸ਼ੁਭ ਸੀਸ।
ਬਸਤ ਸ਼ਸਤ੍ਰ ਬਹੁ ਮੋਲੇ ਧਰੇ।
ਸਤਿਗੁਰੁ ਸਨਮੁਖ ਬੈਠਿਬ ਕਰੇ ॥੩੫॥
ਸੇਤ ਬਸਤ੍ਰ ਗੁਰ ਕੇ ਗਰ ਜਾਮਾ।
ਬਹੁ ਸੂਖਮ ਸ਼ੋਭਤਿ ਅਭਿਰਾਮਾ।
ਧਨੁਖ ਬਾਨ ਆਗੇ ਬਡ ਧਰ੍ਯੋ।
ਸੁੰਦਰ ਚਮਰ ਸੀਸ ਪਰ ਢੁਰ੍ਯੋ ॥੩੬॥
ਭਰੇ ਕ੍ਰਿਪਾ ਸੋਂ ਨੈਨ ਰਸੀਲੇ।
ਬ੍ਰਹਮ ਗ੍ਯਾਨ ਉਰ ਮਹਾਂ ਗਹੀਲੇ।
ਸ਼ਰਨ ਪਰਹਿ ਜੋ ਸ਼ਰਧਾ ਠਾਨੀ।

[1]ਪੈਦਲ।
[1]ਹੀਰੇ ਜੜੇ ਕੜੇ ਹੱਥਾਂ ਵਿਚ ਪਏ ਹਨ।
[1]ਕੰਨਾਂ ਵਿਚ ਮੋਤੀਆਂ ਵਾਲੇ ਕੁੰਡਲ ਪਾਏ ਹੋਏ ਹਨ।
[1]ਦਿੱਸਦੀ ਹੈ।

ਦੋਨਹੁਂ ਲੋਕਨਿ ਕੋ ਸੁਖਦਾਨੀ ॥੩੭॥
ਮੁਸਕਾਵਤਿ ਮੁਖ ਬਾਕ ਉਚਾਰੇ।
'ਬਿਸ਼ਨ ਸਿੰਘ! ਕਹੁ ਕੁਸ਼ਲ ਤੁਮਾਰੇ?'
ਹਾਥ ਜੋਰਿ ਬੋਲ੍ਯੋ ਨ੍ਰਿਪ ਕਾਰੀ।
'ਪ੍ਰਭੁ ਜੀ! ਸਭਿ ਸੁਖ ਕ੍ਰਿਪਾ ਤੁਮਾਰੀ ॥੩੮॥
ਦੇਸ਼ ਕਾਮਰੂ ਮੰਤ੍ਰ ਕਰਾਲਾ।
ਦੇਖਿ ਦੇਖਿ ਮਨ ਬਿਸਮ ਬਿਸਾਲਾ।
ਇਸਤ੍ਰੀ ਗਨ ਲਸ਼ਕਰ ਢਿਗ ਆਵਤਿ।
ਕਰਿ ਟਾਮਨ ਕੋ ਭਟਨਿ ਡਰਾਵਤਿ ॥੩੯॥
ਸਭਿਹਿਨਿ ਕੇ ਉਰ ਧੀਰਜ ਹਾਰੀ।
ਤਿਨ ਪਰ ਚਲਤਿ ਨ ਕੋ ਉਪਚਾਰੀ।
ਤੋਪ ਤੁਪਕ ਜੰਜੈਲ ਚਲਾਵੈਂ।
ਉਲਟਿ ਆਇ ਹਮਰੇ ਭਟ ਘਾਵੈਂ ॥੪੦॥
ਬ੍ਰਿੱਛ ਉਡਾਵਤਿ ਭੀਤ ਭਜਾਵੈਂ।
ਮੁਖ ਤੇ ਅਗਨਿ ਲਾਟ ਨਿਕਸਾਵੈਂ।
ਗਹੀ ਨ ਜਾਇਂ ਨਿਕਟਿ ਨਹਿਂ ਆਵੈਂ।
ਲਸ਼ਕਰ ਕੇ ਊਪਰਿ ਫਿਰਿ ਜਾਵੈਂ ॥੪੧॥
ਸਭਿ ਜੋਧਾ ਬਿਸਮਤਿ ਚਿਤ ਹੋਇ।
ਡਰਤਿ ਰਹਤਿ ਬਸ ਚਲਤਿ ਨ ਕੋਇ।
ਮੈਂ ਤੁਮਰੇ ਪਰ ਕਰਿ ਬਿਸਵਾਸ।
ਚਢਿ ਆਯਹੁ ਧਰਿ ਚਰਨਨਿ ਆਸ ॥੪੨॥
ਨਾਂਹਿ ਤ ਮੋ ਤੇ ਕਿਮ ਬਨਿ ਆਵਹਿ।
ਮਾਨ ਸਿੰਘ ਸੇ ਜਹਿਂ ਪਚ[1][†] ਜਾਵਹਿਂ।
ਕਾਰਜ ਕਰਨ ਬਨਹਿ[†] ਅਬਿ ਕੈਸੇ?
ਨਿਕਟਿ ਆਪ ਕੇ ਬੂਝੌਂ ਤੈਸੇ ॥੪੩॥
ਚਿਰੰਕਾਲ ਬੀਤਾ ਇਤ ਆਏ।
ਡੇਰਾ ਬ੍ਰਹਮ ਪੁੱਤ੍ਰ ਤਟ ਛਾਏ।
ਤਿਨ ਪਰ ਜੋਰ ਪਰਯੋ ਨਹਿਂ ਕੋਊ।
ਪ੍ਰਭੁ ਜੀ ਮਿਲਹਿ ਆਇ ਕਿਮ ਸੋਊ

[1]ਭਾਵ-....... ਵਰਗੇ ਜਿੱਥੇ ਮਰ ਜਾਂਦੇ ਹਨ। [†]ਪਾ:-ਮਰ।
[†]ਪਾ:-ਕਾਰਜ ਕਰਨ ਕਰਹਿ।

॥ ੪੪ ॥
ਨਿਸ ਦਿਨ ਇਹ ਚਿੰਤਾ ਚਿਤ ਮੇਰੇ।
-ਸਾਧੌਂ ਦੇਸ਼- ਉਪਾਇ ਨ ਹੇਰੇ।
ਏਕ ਜਤਨ ਮੈਂ ਦ੍ਰਿਢ ਕਰਿ ਰਾਖ੍ਯੋ।
ਰਾਵਰਿ ਚਰਨ ਸ਼ਰਨ ਅਭਿਲਾਖ੍ਯੋ
॥ ੪੫ ॥
ਬਾਂਹਿ ਗਹੇ ਕੀ ਲਾਜ ਬਿਚਾਰੋ।
ਚਿੰਤਾ ਸਲਿਤਾ ਪਾਰ ਉਤਾਰੋ।'
ਸੁਨਿ ਕਰਿ ਸਤਿਗੁਰ ਨ੍ਰਿਪ ਬਚ ਭੀਰੁ[1]।
ਸ਼੍ਰੀ ਮੁਖ ਤੇ ਕਹਿ ਦੀਨਸਿ ਧੀਰ ॥ ੪੬ ॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਕਾਮਰੂ ਦੇਸ਼' ਪ੍ਰਸੰਗ ਬਰਨਨੰ ਨਾਮ ਸਪਤਮੋ ਅੰਸੂ ॥ ੭ ॥

[1]ਕਾਇਰਤਾ ਦੇ।

## ੮. [ਆਸਾਮ ਪਤੀ ਦੀ ਜੰਗ ਹਿਤ ਤਿਆਰੀ]

੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੯

ਦੋਹਰਾ:
ਬਿਸ਼ਨ ਸਿੰਘ ਤੇ ਸੁਨਿ ਗੁਰੂ, ਸ਼੍ਰੀ ਮੁਖ ਤੇ ਫੁਰਮਾਇ।
'ਮਤ ਚਿੰਤਾ ਚਿਤ ਕੀਜੀਏ, ਹੁਇ ਰਘਬੀਰ[1] ਸਹਾਇ ॥੧॥

[1]ਪਰਮੇਸਰ।

ਚੌਪਈ:
ਨਹੀਂ ਮਾਨ ਤੇ ਜੋ ਬਨਿ ਆਯੋ[1]।

[1]ਜੋ ਮਾਨ ਸਿੰਘ ਤੋਂ (ਕੰਮ) ਸਿਰੇ ਨਹੀਂ ਚੜ੍ਹ ਸਕਿਆ।

ਮਹਾਂ ਕਠਨ ਹੈ ਤੋਹਿ ਬਤਾਯੋ[1]।

[1]ਜੋ ਤੂੰ ਦਸਦਾ ਹੈਂ ਕਿ ਕਠਨ ਹੈ।

ਸੋ ਕਾਰਜ ਤੂੰ ਕਰਹਿਂ ਬਨਾਇ।
ਬਿਜੈ ਕਾਮਰੂ ਕੀ ਹੁਇ ਜਾਇ ॥੨॥
ਸ਼੍ਰੀ ਨਾਨਕ ਕੋ ਮਹਿਦ ਪ੍ਰਤਾਪੂ।
ਤਿਸ ਤੇ[1] ਜਸੁ ਲੈਹੈਂ ਬਹੁ ਆਪੂ।

[1]ਤਿਨ੍ਹਾਂ ਗੁਰਾਂ ਦੀ ਕ੍ਰਿਪਾ ਨਾਲ।

ਸੁਖ ਕੇ ਸਹਿਤ ਸਦਨ ਮਹਿਂ ਮਿਲਿ ਹੈਂ।
ਰਹਿ ਕੇਤਿਕ ਦਿਨ ਮਹਿਂ ਪੁਨ ਚਲਿ ਹੈਂ ॥੩॥
ਅਬਿ ਕੇ ਇਸਤ੍ਰੀ ਟਾਮਨ ਹਾਰੀ[1]।

[1]ਟੂਣਿਆਂ ਵਾਲੀਆਂ।

ਜਬਿ ਆਵਹਿਂ ਲਸ਼ਕਰ ਦਿਸ਼ਿ ਸਾਰੀ।
ਤਤਛਿਨ ਸੁਧਿ ਹਮ ਨਿਕਟਿ ਪੁਚਾਵਹੁ।
ਬੇਗ ਤੁਰੰਗ ਸਊਰ ਚਢਾਵਹੁ ॥੪॥
ਹਮ ਦੇਖਹਿਂ ਪੁਨ ਸ਼ਕਤਿ ਨ ਰਹੈ।
ਛੂਛੀ ਹੋਇ ਤਿਸੀ ਥਲ ਬਹੈਂ।
ਰਿਦੈ ਸੰਦੇਹ ਨ ਕੀਜਹਿ ਕਦਾ।
ਧਰਹੁ ਅਨੰਦ ਬਿਲੰਦੈ ਸਦਾ' ॥੫॥
ਸੁਨਿ ਸਤਿਗੁਰ ਕੇ ਬਾਕ ਸੁਹਾਏ।
ਬਹਜੋ ਪ੍ਰਵਾਹ ਤਰੀ ਜਨੁ ਪਾਏ[1]।

[1]ਜਿਵੇਂ ਰੁੜ੍ਹਦੇ ਨੂੰ ਬੇੜੀ ਮਿਲ ਜਾਵੇ।

ਹਰਖ ਭਰਜੋ ਉਰ ਭੂਪ ਉਦਾਰੇ।
ਮਨਹੁਂ ਕਲਪਤਰੁ ਲਹਜੋ ਸੁਖਾਰੇ ॥੬॥
-ਜਗ ਮਹਿਂ ਸੁਜਸੁ ਮੋਹਿ ਹ੍ਵੈ ਐਸੇ।
ਭੂਪਤਿ ਮਾਨ ਨ ਪਾਯਹੁ ਜੈਸੇ[1]-।

[1]ਜਿਵੇਂ ਮਾਨ ਸਿੰਘ ਨੇ ਬੀ ਨਹੀਂ ਪਾਇਆ ਸੀ।

ਹਾਥ ਜੋਰਿ ਕਰਿ ਪਗ ਪਰ ਨਮੋ।

ਆਇਸੁ ਪਾਇ ਗਯੋ ਤਿਹ ਸਮੋ ॥੭॥
ਸਭਿ ਲਸ਼ਕਰ ਕੋ ਧੀਰਜ ਦੀਨਾ।
'ਰਹੋ ਸੁਚੇਤ ਤ੍ਰਾਸ ਕਰਿ ਛੀਨਾ।
ਇਸਤ੍ਰੀ ਜਬਿ ਆਵਹਿ ਤਬਿ ਦੇਖੋ।
ਤਾਤਕਾਲ ਸੁਧਿ ਦੇਹੁ ਪਰੇਖੋ[1] ॥੮॥ [1]ਪਰਖ ਕੇ।
ਗਹਹਿਂ ਤਿਨਹੁਂ ਕੋ ਜਾਨਿ ਨ ਦੈਹੈਂ।
ਬਹੁਰ ਕਾਮਰੂ ਪਤਿ[1] ਫਲ ਪੈ ਹੈ।' [1]ਕਾਮ ਰੂਪ ਦੇਸ਼ ਦਾ ਰਾਜਾ।
ਇਮ ਭੂਪਤਿ ਕੀਨਸਿ ਤਕਰਾਈ।
ਏਕ ਜਾਮਨੀ ਜਬਹਿ ਬਿਤਾਈ ॥੯॥
ਭਈ ਪ੍ਰਭਾਤਿ ਚਮੂੰ ਭਟ ਜਾਗੇ।
ਤਿਨ ਇਸਤ੍ਰਿਨਿ ਕੋ ਖੋਜਨਿ ਲਾਗੇ।
ਜਿਸ ਦਿਸ਼ਿ ਤੇ ਆਵਤਿ ਤਿਤ ਹੇਰੈਂ।
ਭਏ ਸੁਚੇਤ ਪਰਸਪਰ ਟੇਰੈਂ ॥੧੦॥
'ਅਬਿ ਕੇ ਗਹਿ ਲੇਵਹਿਂ ਤਿਨ ਕਾਮਨ[1]। [1]ਇਸਤ੍ਰੀਆਂ ਨੂੰ।
ਕਰਤਿ ਅਨੇਕ ਰੀਤਿ ਜੇ ਟਾਮਨ।'
ਇਤਨੇ ਮਹਿਂ ਆਈ ਇਕ ਧੋਬਨ।
ਤਰੁਵਰੁ ਚਢੀ ਚਢ੍ਯੋ ਤਨ ਜੋਬਨ ॥੧੧॥
ਤਤਛਿਨ ਇਕ ਚਢਾਇ ਅਸਵਾਰ।
ਤੁਰੰਗ ਧਵਾਇ ਬੇਗ ਬਡ ਧਾਰਿ।
ਸ਼੍ਰੀ ਸਤਿਗੁਰ ਕੋ ਸੁਧਿ ਕਰਿ ਦਈ।
'ਸ਼੍ਰੀ ਪ੍ਰਭੁ ਪਿਖਉ ਤ੍ਰਿਯਾ ਜੋ ਅਈ' ॥੧੨॥
ਨਿਕਸੇ ਵਹਿਰ ਬੰਗਲੇ ਸ੍ਵਾਮੀ।
ਤਿਸ ਦਿਸ਼ਿ ਦ੍ਰਿਸ਼ਟਤਿ[1] ਅੰਤਰਜਾਮੀ। [1]ਦੇਖਿਆ।
ਜਬਹਿ ਡੀਠ ਸਤਿਗੁਰੁ ਕੀ ਪਰੀ।
ਮੰਤ੍ਰ ਸ਼ਕਤਿ ਤ੍ਰਿਯ ਕੀ ਸਭਿ ਹਰੀ ॥੧੩॥
ਨਿਸ਼ਚਲ ਤਰੁਵਰੁ ਤਿਸ ਥਲ ਭਯੋ।
ਸ਼ਕਤਿ ਬਹੀਨ ਉਡ੍ਯੋ ਨਹਿਂ ਗਯੋ।
ਹਾਰ ਰਹੀ ਮੁਖ ਮੰਤ੍ਰ ਉਚਾਰਤਿ।
ਕਛੂ ਨ ਹੋਤਿ ਤ੍ਰਾਸ ਉਰ ਧਾਰਤਿ ॥੧੪॥
ਇਤ ਉਤ ਕਰਤਿ ਬਿਲੋਕਨਿ ਬਵਰੀ[1]। [1]ਬਾਵਰੀ ਹੋਈ।

ਨਹੀਂ ਤਜਤਿ ਤਰੁਵਰੁ ਸੋ ਠਵਰੀ[1]।
ਮਹਾਂ ਸਿੱਧ[1] ਕੀ ਦ੍ਰਿਸ਼ਟਿ ਪਰੀ ਹੈ।
ਜਿਸ ਤੇ ਮੰਤ੍ਰਨਿ ਸ਼ਕਤਿ ਹਰੀ ਹੈ ॥੧੫॥
ਬਹੁ ਲੋਕਨਿ ਤਬਿ ਧਾਇ ਧਰੀ ਹੈ[1]।
ਨਿਕਟਿ ਹਕਾਰਨਿ ਗੁਰੂ ਕਰੀ ਹੈ।
ਗਹਿ ਆਨੀ ਉਰ ਅਧਿਕ ਡਰੀ ਹੈ।
ਹੇਰਿ ਰੂਪ ਕੋ ਪਾਇੰ ਪਰੀ ਹੈ[1] ॥੧੬॥
'ਮਹਾਂ ਪ੍ਰਤਾਪ ਆਪ ਕੋ ਅਹੈ।
ਜਿਹ ਸਮਸਰਤਾ ਕੋਇ ਨ ਲਹੈ।
ਮੈਂ ਬਿਲੋਕਿ ਤੁਮ ਨੀਕੇ ਜਾਨੇ[1]।
ਭਏ ਬਿਸ਼ਨੁ ਅਵਤਾਰ ਪਛਾਨੇ ॥੧੭॥
ਅਪਰ ਬਿਖੈ ਇਮ ਸ਼ਕਤਿ ਨ ਹੋਈ।
ਹੇਰਤਿ ਹਮਹੁਂ ਹਰਾਵਹਿ ਜੋਈ।
ਸਭਿ ਜਗ ਕੇ ਸ੍ਵਾਮੀ ਤੁਮ ਅਹੋ।
ਕਾਰਨ ਕਰਨ ਸਰਬ ਨਿਰਬਹੋ ॥੧੮॥
ਕਿਮ ਸਹਾਇ ਤੁਰਕੇਸ਼ੁਰ ਭਏ?
ਇਸ ਰਾਜਾ ਪਰ ਚਢਿ ਕਰਿ ਅਏ।
ਹਿੰਦੁਨਿ ਕੀ ਰੱਛ੍ਯਾ ਕੇ ਯੋਗ।
ਅਹੈਂ ਅਲੰਬ[1] ਆਪ ਕੇ ਲੋਗ' ॥੧੯॥
ਸੁਨਿ ਧੋਬਨ ਤ੍ਰਿਯ ਕੀ ਚਤੁਰਾਈ।
ਸ਼੍ਰੀ ਮੁਖ ਤੇ ਮੁਸਕਾਇ ਗੁਸਾਈਂ।
ਕਹਯੋ ਤਿਸਹਿ ਸਭਿ ਤੇ ਕਰਿ ਨਯਾਰੀ।
'ਨ੍ਰਿਪ ਤੁਮਰੇ ਕਹੁ ਲੇਹਿਂ ਹਕਾਰੀ ॥੨੦॥
ਇਮ ਨ੍ਰਿਪ ਸੋਂ ਤਿਸ ਦੇਹਿਂ ਮਿਲਾਇ।
ਦ੍ਵੈ ਕੀ ਦੁਬਿਧਾ[1] ਦੂਰ ਕਰਾਇੰ।
ਰਾਖਹਿਂ ਸਮ ਹਮ ਤਾਂਹਿ ਨ ਮਾਰਹਿਂ।
ਨਿਜ ਦਾਸਨਿ ਕੇ ਕਾਜ ਸੁਧਾਰਹਿਂ ॥੨੧॥
ਸੁਨਿ ਧੋਬਨ ਜੋਬਨ ਯੁਤਿ! ਇਹਾਂ।
ਰਹਹੁ ਬੈਠਿ ਥਿਤ ਤੁਵ ਤਰੁ ਜਹਾਂ[1]।
ਸਭਿ ਕੁਟੰਬ ਕੋ ਲੇਹੁ ਬੁਲਾਇ।

[1]ਬ੍ਰਿੱਛ ਉਸ ਥਾਂ ਤੋਂ ਹਿੱਲਿਆ ਨਾ।
[1]ਭਾਵ ਗੁਰੂ ਜੀ ਦੀ।
[1]ਦੌੜ ਕੇ ਪਕੜ ਲਈ।
[1]ਗੁਰੂ ਜੀ ਦਾ ਰੂਪ ਦੇਖਕੇ ਚਰਨੀਂ ਡਿੱਗੀ।
[1]ਚੰਗੀ ਤਰ੍ਹਾਂ ਜਾਣ ਲਿਆ ਹੈ।
[1]ਆਸਰੇ।
[1]ਵੈਰ।
[1]ਜਿੱਥੇ ਤੇਰਾ ਬ੍ਰਿੱਛ ਹੈ।

ਬਸਹੁ ਸਦਾ ਨਿਜ ਗ੍ਰਿਹ ਕੋ ਪਾਇ ॥੨੨॥
ਬਸਿ ਹੈਂ ਅਪਰ ਲੋਕ ਸਮੁਦਾਇ।
ਤੋਹਿ ਨਾਮ ਪਰ ਗ੍ਰਾਮ ਬਸਾਇੰ।
ਜਗ ਮਹਿਂ ਕੀਰਤਿ ਤੇਰੀ ਰਹੈ।
ਜਬਿ ਲਗਿ ਗ੍ਰਾਮ ਬਸਤਿ ਥਲ ਅਹੈ[1] ॥੨੩॥
ਹਮ ਬਸਾਇ ਕਰਿ ਗਮਨਹਿਂ ਆਨ।
ਤਬਿ ਲਗਿ ਬੈਠਿ ਬ੍ਰਿੱਛ ਕੇ ਥਾਨ।'
ਪਾਇ ਬਚਨ ਇਮ ਸਤਿਗੁਰੁ ਕੇਰਾ।
ਧੋਬਨ ਜਾਇ ਕਰਯੋ ਤਹਿਂ ਡੇਰਾ ॥੨੪॥
ਤਿਸ ਪੀਛੇ ਜੇਤੀ ਤ੍ਰਿਯ ਆਈ।
ਗਹੀ ਧੋਬਨੀ ਦੇਖਿ ਪਲਾਈ।
ਹਟਿ ਪਾਛੇ ਕੋ ਨਹੀਂ ਨਿਹਾਰਾ।
-ਹਮ ਕੋ ਗਹੈਂ- ਤ੍ਰਾਸ ਕੋ ਧਾਰਾ ॥੨੫॥
ਬਡੇ ਬੇਗ ਸੋਂ ਨਗਰ ਪ੍ਰਵੇਸ਼ੀ।
ਦਈ ਭੂਪ ਕੋ ਖ਼ਬਰ ਅਸ਼ੇਸ਼ੀ।
'ਨਿਤ ਹਮ ਜਾਤਿ ਡਰਾਵਤਿ ਸਭਿ ਕੋ।
ਊਪਰ ਫਿਰਤਿ ਪਾਇ ਮਗ ਨਭ ਕੋ ॥੨੬॥
ਹਮ ਤੋ ਧੋਬਨ ਗਈ ਅਗਾਰੀ।
ਸਿੱਧ ਪੁਰਖ ਕੋ ਸੁਨਿਯਤਿ ਭਾਰੀ।
ਤਿਨ ਗਹਿ ਲੀਨਿ ਸ਼ਕਤਿ ਪਰਹਰਿ ਕੇ[1]।
ਫਿਰਤਿ ਅਰੂਢਿ ਜੁ ਊਪਰ ਤਰੁ ਕੇ ॥੨੭॥
ਅਬਿ ਤੇ ਆਗੇ ਕੋਇ ਨ ਜਾਵਹਿ।
ਜੋ ਜਾਵੈ ਨਿਜ ਕੋ ਗਹਿਵਾਵਹਿ।
ਅਪਰ ਜਤਨ ਕੋ ਕਰਹੁ ਬਨਾਇ।
ਨਾਂਹਿ ਤ ਆਪ ਪਰਾਜੈ[1] ਪਾਇ' ॥੨੮॥
ਸੁਨਿ ਰਾਜਾ ਮਨ ਮਾਂਹਿ ਬਿਚਾਰੇ।
-ਮੰਤ੍ਰ ਕਰੇ ਮੈਂ ਬ੍ਰਿੰਦ ਅਗਾਰੇ।
ਹਿਤ ਨ੍ਰਿਪ ਮਾਰਨਿ ਕੇ ਬਹੁ ਪ੍ਰੇਰੇ।

[1]ਜਦ ਤਕ (ਇਸ) ਥਾਨ ਵਿਖੇ ਤੇਰਾ ਪਿੰਡ ਵਸਦਾ ਰਹੇਗਾ।

[1]ਸ਼ਕਤੀ ਨਾਸ਼ ਕਰਕੇ।

[1]ਹਾਰ।

ਨਹੀਂ ਸਰੇ ਕਾਰਜ ਤਬਿ ਮੇਰੇ ॥੨੯॥
ਮਹਾਂ ਪੁਰਖ ਹੈ ਤਿਨਹੁਂ ਸਹਾਇ।
ਮੰਤ੍ਰ ਸ਼ਕਤਿ ਨਹਿਂ ਪਹੁਚ ਸਕਾਇ।
ਜੇ ਗਿਰਵਰ ਕੋ ਦੇਤਿ ਉਡਾਈ।
ਅਚਲ ਚਲਾਵਤਿ, ਚਲਤਿ ਥਿਰਾਈ ॥੩੦॥
ਜਲ ਪ੍ਰਵਾਹ ਕੋ ਰਾਖਹਿਂ ਰੋਕ।
ਤਿਨ ਆਗੈ ਕਹਾ ਬਪੁਰੇ ਲੋਕ।
ਸੈਨਾ ਸਹਿਤ ਨਰੇਸ਼ੁਰ ਘਾਵਤਿ।
ਜਤਨ ਸਮੇਤ ਨ ਬਚਿਬੇ ਪਾਵਤਿ ॥੩੧॥
ਸਭਿ ਨਿਸ਼ਫਲ ਹੋਏ ਇਕ ਬਾਰੀ।
ਯਾਂ ਤੇ ਲਖਿਯਤਿ ਕੋ ਸਿਧ ਭਾਰੀ।
ਅਬਿ ਕਾਮੱਖਯਾ ਕਰਹਿ ਸਹਾਇ।
ਹਾਰੇ ਕਰਿਤੇ ਅਪਰ ਉਪਾਇ ॥੩੨॥
ਸਦਾ ਬਿਘਨ ਤੇ ਹਮਹਿਂ ਬਚਾਵਤਿ।
ਕਬਹੁਂ ਨ ਜੀਤਯੋ ਜੋ ਚਢਿ ਆਵਤਿ।
ਧਰਮ ਅਰਥ[1] ਨਿਤ ਬਨਹਿ ਸਹਾਈ।
ਦਾਸਨਿ ਲਾਜ ਰਖਹਿ ਬਡਿਆਈ- ॥੩੩॥
ਇਮ ਚਿੰਤਾ ਕਰਿ ਕੈ ਮਹਿਪਾਲਾ।
ਹੋਮ ਸਮਿੱਗ੍ਰੀ ਲੀਨਿ ਬਿਸਾਲਾ।
ਮੰਤ੍ਰਨਿ ਪੁਨ ਨਰ[1] ਸਕਲ ਬੁਲਾਏ।
ਦੇਵੀ ਕੇ ਮੰਦਿਰ ਚਲਿ ਆਏ ॥੩੪॥
ਹੋਇ ਪੁਨੀਤ ਅਰਾਧਤਿ ਸਾਰੇ।
ਪਾਵਕ ਬਿਖੈ ਦਰਬ[1] ਕੋ ਡਾਰੇ।
ਕਾਮੱਖਯਾ ਕੋ ਕਰਯੋ ਅਵਾਹਨ।
ਮੁਖ ਪੰਡੇ ਬੋਲੀ ਮਨ ਭਾਵਨ[1] ॥੩੫॥
'ਭੋ ਭੂਪਤ ! ਚਿੰਤਾ ਮਤ ਕੀਜਹਿ।
ਨਹੀਂ ਖੇਦ ਤੁਹਿ, ਧੀਰ ਧਰੀਜਹਿ।
ਰਾਜ ਸਹਤਿ ਕੁਸ਼ਲੀ[1] ਤੂ ਰਹੈਂ।
ਰਿਪੁ ਤੇ ਨਹੀਂ ਪਰਾਜੈ ਲਹੈਂ ॥੩੬॥
ਪੁਰਸ਼ੋਤਮ[1] ਤੁਝ ਭਾਖਹਿਂ ਜਥਾ।

[1]ਧਰਮ ਦੇ ਵਾਸਤੇ।
[1]ਮੰਤ੍ਰੀ ਤੇ ਹੋਰ ਪੁਰਸ਼।
[1]ਭਾਵ ਸਮਿੱਗ੍ਰੀ ਤੋਂ ਹੈ।
[1]ਮਨ ਦੇ ਭਾਵਨ ਵਾਲੀ (ਦੇਵੀ) ਪੰਡੇ ਦੇ ਮੁਖ ਦ੍ਵਾਰਾ ਬੋਲੀ।
[1]ਖੁਸ਼ੀ।
[1]ਭਾਵ ਗੁਰੂ ਜੀ ਤੋਂ ਹੈ।

ਰਹੁ ਅਨੁਸਾਰਿ ਮਾਨੀਅਹਿ ਤਥਾ।'
ਇਮ ਕਹਿ ਤੁਸ਼ਨਿ ਭੀ ਜਗਰਾਨੀ।
ਸਚਿਵ ਸਮੇਤ ਨ੍ਰਿਪਤ ਨੈ ਮਾਨੀ ॥੩੭॥
ਕਰਿ ਬੰਦਨ ਨਿਜ ਭਵਨ ਸਿਧਾਏ।
ਚਿਤਵਹਿ ਚਿਤ ਕੈਸੇ ਹੁਇ ਜਾਏ।
ਹਮ ਤੇ ਅਬਿ ਉਪਾਵ ਕਜਾ ਹੋਵੈ।
ਜਿਸ ਤੇ ਸ਼ੱਤ੍ਰੂ ਕੋ ਡਰ ਖੋਵੈਂ ॥੩੮॥
ਨਿਜ ਬਲ ਜੰਤ੍ਰ ਮੰਤ੍ਰ ਕਰਿ ਹਾਰੇ।
ਤਿਨ ਕੇ ਕਛੂ ਨ ਕਾਰਜ ਸਾਰੇ।
ਅਬਿ ਸੰਗ੍ਰਾਮ ਕਰਨਿ ਬਨਿ ਆਵੈ।
ਸ਼੍ਰੀ ਕਾਮੱਖਜਾ ਜੈ ਕਰਿਵਾਵੈ' ॥੩੯॥
ਇਮ ਮਸਲਤ ਕਰਿ ਸਚਿਵਨ ਸੰਗ।
ਭਯੋ ਸੁਚੇਤ ਕਰਨਿ ਕੋ ਜੰਗ।
ਰਣ ਸਾਮਿੱਗ੍ਰੀ ਬਹੁ ਬਰਤਾਈ।
ਸੁਭਟ ਸਕੇਲਿ ਕਰੇ ਇਕ ਥਾਈਂ ॥੪੦॥
ਤੋਪ ਤੁਪਕ ਕੋ ਕਰਿ ਕੈ ਸੁੱਧ।
ਪਠੀ ਸੈਨ ਬਡ ਕਰਿਬੇ ਜੁੱਧ।
'ਹਮ ਕੇਤਿਕ ਦਿਨ ਚਢਹਿਂ ਪਿਛਾਰੀ।
ਕਰਿ ਸੰਗ੍ਰਾਮ ਪਿਖਹਿਂ ਭਟ ਭਾਰੀ'
॥੪੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ਿ ਰਾਸੇ 'ਕਾਮੱਖਜਾ ਕੋ ਪ੍ਰਸੰਗ' ਬਰਨਨੰ ਨਾਮ ਅਸ਼ਟਮੋ ਅੰਸੂ ॥੮॥

## ੯. [ਦੇਵੀ ਦਾ ਆਸਾਮ ਪਤੀ ਨੂੰ ਗੁਰੂ ਜੀ ਦੀ ਸ਼ਰਨ ਹਿਤ ਪ੍ਰੇਰਨਾ]

੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੦

ਦੋਹਰਾ:
ਇਤ ਧੋਬਨ ਜਬਿ ਗਹਿ ਲਈ,
ਅਪਰ ਨਹੀਂ ਕੋ ਆਇ।
ਬਿਸ਼ਨ ਸਿੰਘ ਬਹੁ ਹਰਖ ਉਰ,
ਗੁਰੁ ਢਿਗ ਪਹੁੰਚਜੋ ਧਾਇ ॥੧॥
ਚੌਪਈ:
ਕਰੀ ਬੰਦਨਾ ਬੈਠਜੋ ਆਨਿ।
ਬਿਨਤੀ ਕੇ ਜੁਤਿ ਕਰਤਿ ਬਖਾਨ।
'ਰਾਵਰ ਕੇ ਪ੍ਰਤਾਪ ਤੇ ਜਾਨਾ।
ਫਤੇ ਹੋਹਿ ਮਮ ਕਾਜ ਮਹਾਨਾ ॥੨॥
ਤਊ ਸੁਨਹੁ ਪ੍ਰਭੁ ਜੀ! ਮਮ ਅਰਜ਼ੀ।
ਸਭਿ ਲਸ਼ਕਰ ਬਰਤਹਿ ਤੁਮ ਮਰਜ਼ੀ।
ਦੇਖਿ ਸਿਦਕ ਸਭਿ ਕੇ ਉਰ ਹੋਵਾ।
ਮਹਾਂ ਤ੍ਰਾਸ ਮੰਤ੍ਰਨਿ ਕੋ ਖੋਵਾ ॥੩॥
ਬਹੁਤ ਕਾਲ ਬੀਤਜੋ ਹਮ ਆਏ।
ਖਰਚੇ ਕੋਸ਼ ਦਰਬ ਸਮੁਦਾਏ।
ਬਿਸਰੇ ਸਦਨ, ਰਹੇ ਸਭਿ ਐਸੇ[1]।
ਰਿਪੁ ਪਰ ਜੋਰ ਪਰਜੋ ਨਹਿਂ ਕੈਸੇ ॥੪॥
ਨਹੀਂ ਬਾਹਨੀ ਪਾਰ ਉਤਾਰੀ।
ਨਹਿਂ ਸੰਗ੍ਰਾਮ ਮਚਜੋ ਭੈ ਕਾਰੀ।
ਕਬਿ ਲਗਿ ਇਹ ਠਾਂ ਬੈਠੇ ਰਹੈਂ।
ਉਮਰਾਵ ਜਿ ਅਕੁਲਾਵਤਿ ਅਹੈਂ ॥੫॥
ਜਯੋਂ ਜਯੋਂ ਕਰੁਨਾ ਤੁਮਰੀ ਜੋਵੈਂ।
ਇਸ ਮੁਹਿੰਮ ਤੇ ਛੁਟਿਬੋ ਹੋਵੈ।
ਦੀਨ ਬੰਧੁ ਜੀ! ਕਰਹੁ ਸਹਾਈ।
ਬਡ ਕਲੇਸ਼ ਤੇ ਲੇਹੁ ਬਚਾਈ ॥੬॥
ਲੋਕ ਹਜ਼ਾਰਹੁ ਤੁਮ ਦਿਸ਼ਿ ਹੇਰਤਿ।
ਕਹਿਬੇ ਹੇਤੁ ਮੋਹਿ ਕੋ ਪ੍ਰੇਰਤਿ।
ਸਗਰੋ ਲਸ਼ਕਰ[1] ਸ਼ਰਨ ਤੁਮਾਰੀ।
ਮਹਾਂਰਾਜ! ਕੀਜੈ ਰਖਵਾਰੀ ॥੭॥

[1]ਸਾਰਿਆਂ ਨੂੰ ਘਰ ਭੀ ਭੁੱਲੇ ਤੇ ਐਵੇਂ (ਭਾਵ ਜਿੱਤ ਤੋਂ ਬਿਨਾ ਹੀ)। ਰਹੇ।

[1]ਫੌਜ।

ਰਾਵਰ ਕੋ ਭਰੋਸ ਹੈ ਭਾਰੋ।
ਸ਼ਰਨ ਪਰੇ ਕੋ ਬਿਰਦ ਸੰਭਾਰੋ।
ਜਬਿ ਕਬਿ ਕਾਰਜ ਤੁਮਹੀ ਕਰਨਾ।
ਸਗਰੇ ਚਾਹਤਿ ਰਾਵਰਿ ਸ਼ਰਨਾ' ॥੮॥
ਸੁਨਿ ਸ਼੍ਰੀ ਤੇਗ ਬਹਾਦਰ ਕਹੜੋ।
'ਅਤਿ ਸ਼ੈ ਕਠਨ ਕਾਜ ਹਮ ਲਹੜੋ।
ਕਾਮੱਖਜਾ ਦੇਵੀ ਬਰਦਾਨੀ।
ਇਸ ਕੀ ਸੇਵਾ ਕੀਨਿ ਮਹਾਨੀ ॥੯॥
ਇਨ ਕੇ ਬਡੇ[1] ਪ੍ਰਸੰਨ ਕਰੀ ਹੈ। [1]ਕਾਮਰੂ ਦੇ ਰਾਜੇ ਦੇ ਵਡਿਆਂ ਨੇ।
ਬਰ ਦੇਵਨਿ ਕੋ ਸ਼ਿਵਾ[1] ਢਰੀ ਹੈ। [1]ਦੇਵੀ।
-ਅਚਲ ਰਾਜ ਹਮਰੀ ਕੁਲ ਰਹੈ।
ਸ਼ੱਤ੍ਰੂ ਆਇ ਪਰਾਜੈ[1] ਲਹੈ ॥੧੦॥ [1]ਹਾਰ।
ਰਾਜ ਹਮਾਰੋ ਭ੍ਰਸ਼ਟ ਨ ਹੋਇ-।
ਇਹ ਬਰ ਲਿਯੋ ਦੇਸ਼ ਨ੍ਰਿਪ ਜੋਇ।
ਤਿਸ ਬਰ ਕੋ ਕੂਰੋ ਕਿਮ ਕਰੈ।
ਯਾਂ ਤੇ ਪਖ ਦੇਵੀ ਤਿਨ ਧਰੈ ॥੧੧॥
ਅਪਰ ਕੌਨ ਦੇਵੀ ਬਰ ਖੋਵੈ।
ਯਾਂ ਤੇ ਕਾਜ ਕਠਨ ਹੀ ਹੋਵੈ।
ਨਹਿਂ ਦੇਵੀ ਬਰ ਸਕਹਿਂ ਮਿਟਾਇ[†]।

[†]ਇਹ ਵਦਤੋਵਜ਼ਾਘਾਤ ਹੈ। ਪਹਿਲੇ ਕਹਿਣਾ ਕਿ ਕੋਈ ਦੇਵੀ ਦਾ ਵਰ ਮਿਟਾ ਨਹੀਂ ਸਕਦਾ ਫਿਰ ਕਹਿਣਾ ਕਿ ਸ਼੍ਰੀ ਗੁਰ ਨਾਨਕ ਦੇਵ ਜੀ ਦਾ ਨਾਮ ਚਿਤਾਰੋ ਨਿਸ਼ਚੇ ਤੁਹਾਡੀ ਜਿੱਤ ਹੋਵੇਗੀ, ਗੋਯਾ ਗੁਰ ਨਾਨਕ ਦਾ ਨਾਮ ਲਿਆਂ ਦੇਵੀ ਦਾ ਵਰ ਮਿਟ ਜਾਵੇਗਾ ਕਿਉਂਕਿ ਕਿਸੇ ਦੀ ਉਸ ਰਾਜੇ ਪਰ ਜਿੱਤ ਹੋਣੀ ਦੇਵੀ ਦੇ ਵਰ ਟੁੱਟਣੇ ਤੁੱਲ ਹੈ। ਜੇ ਇਸ ਭਾਵ ਨੂੰ ਇਉਂ ਨਾ ਲਈਏ ਤਾਂ ਇਉਂ ਲੱਗੇਗਾ ਕਿ ਦੇਵੀ ਵਰ ਨੂੰ ਗੁਰ ਨਾਨਕ ਦਾ ਸਿਮਰਨ ਕਟ ਸਕਦਾ ਹੈ; ਇਸ ਵਿਚ ਬੀ ਗੁਰੂ ਨਾਨਕ ਸਿਮਰਨ ਦੀ ਦੇਵੀ ਦੀ ਸ਼ਕਤੀ ਉਪਰ ਪ੍ਰਬਲਤਾ ਹੋ ਗਈ ਤੇ ਹੋਣੀ ਬੀ ਚਾਹੀਏ ਕਿਉਂਕਿ ਗੁਰ ਨਾਨਕ ਦੇ ਦੁਆਰੇ ਝਾੜੂ ਦੇਂਦੀ ਦੇਵੀ ਦੇਖੀ ਗਈ ਆਦਿ ਪ੍ਰਸੰਗ ਮੌਜੂਦ ਹਨ।

ਪ੍ਰਭੁ ਕੀ ਸ਼ਕਤਿ ਸਕਲ ਜਗ ਮਾਇ ॥੧੨॥
ਤਊ ਸੁਨਹੁ ਤੁਮ ਕਹਜੋ ਹਮਾਰੋ।
ਸ਼੍ਰੀ ਨਾਨਕ ਕੋ ਨਾਮ ਚਿਤਾਰੋ।
ਸੱਤਿਨਾਮ ਕੋ ਸਿਮਰਨ ਕਰੀਯਹਿ।
ਰਿਦੇ ਸੰਦੇਹਨਿ ਕੋ ਪਰਿਹਰੀਯਹਿ ॥੧੩॥
ਨਿਸ਼ਚੈ ਹੁਇ ਹੈ ਬਿਜੈ ਤੁਮਾਰੀ।

ਨਹਿਂ ਬੀਤਹਿ ਚਿਰਕਾਲ ਅਗਾਰੀ।
ਕਿਤਿਕ ਦਿਨਨ ਮਹਿਂ ਅਪਨੇ ਦੇਸ਼।
ਗਮਨਹਿਂ, ਤਜਾਗਹੁ ਸਕਲ ਕਲੇਸ਼' ॥੧੪॥
ਇਮ ਸੁਨਿ ਭੂਪਤਿ ਪਾਇ ਅਨੰਦ।
ਕੀਨਿ ਬੰਦਨਾ ਦ੍ਵੈ ਕਰ ਬੰਦਿ।
ਧਰਿ ਨਿਸ਼ਚੈ ਗਮਨਜੋ ਨਿਜ ਡੇਰੇ।
ਜਾਨਹਿ -ਕਰਹਿਂ ਕਾਜ ਗੁਰ ਮੇਰੇ ॥੧੫॥
ਨਾਂਹਿ ਤ ਦੁਰਲਭ ਹੁਤੀ ਬਿਸਾਲ।
ਕਿਸ ਨੇ ਬਿਜੈ ਲਈ ਕਿਸ ਕਾਲ-।
ਇਮ ਚਿਤਵਤਿ ਜਬਿ ਜਾਮਨਿ ਹੋਈ।
ਨਿਜ ਨਿਜ ਥਾਨ ਥਿਰੇ ਸਭਿ ਕੋਈ ॥੧੬॥
ਗਜੋ ਕਾਮਰੂ ਪਤਿ ਰਣਵਾਸ।
ਅਨਿਕ ਇਸਤ੍ਰੀਅਨਿ ਜਹਾਂ ਬਿਲਾਸ।
ਰੁਚਿਰ ਪ੍ਰਯੰਕ ਸੈਨ ਕੋ ਕੀਨਿ।
ਸੇਵਹਿਂ[1] ਰਾਨੀ ਬੈਸ ਨਵੀਨ ॥੧੭॥
ਪੀਤੰਬਰ ਅਰੁ ਸਿਰ ਦਸਤਾਰ।
ਮਹਿਪਾਲਕ ਨੇ ਰਖੀ ਉਤਾਰਿ।
ਖੰਜਰ ਇਕ ਨ੍ਰਿਪ ਪਾਸ ਰਖੰਤਾ।
ਬਸਤ੍ਰਨਿ ਬਿਖੈ ਰਖਜੋ ਦੁਤਿਵੰਤਾ[1] ॥੧੮॥
ਰਤਨ ਜਰਾਉ ਮੁਸ਼ਟ ਗਹਿਨ ਕੀ[1]।
ਅਪਰ ਬਿਭੂਖਨ ਸ਼ੋਭਾ ਤਨ ਕੀ।
ਸੁੰਦਰ ਚੌਂਕੀ ਪਰ ਢਿਗ ਧਰੇ।
ਸਿਹਜਾ ਪਰਿ ਭੂਪਤਿ ਚਢਿ ਥਿਰੇ ॥੧੯॥
ਕਰਿ ਦੇਵੀ ਕਾਮੱਖਜਾ ਨਮੋ।
ਭਯੋ ਨੀਂਦ ਬਸਿ ਪਰਿ ਤਿਹ ਸਮੋ।
ਨਿਸ ਮਹਿਂ ਸ਼ਸਤ੍ਰ ਬਸਤ੍ਰ ਨ੍ਰਿਪ ਕੇਰੇ।
ਸਰਬ ਅਨਾਏ ਗੁਰੁ ਤਿਸ ਬੇਰੇ[†] ॥੨੦॥

[1]ਸੇਵਾ ਕਰ ਰਹੀਆਂ ਹਨ।

[1]ਸ਼ੋਭਾ ਵਾਲਾ, ਚਮਕੀਲਾ।

[1]ਫੜਨ ਵਾਲੀ ਮੁੱਠ।

[†]ਕਵੀ ਜੀ ਦਾ ਭਾਵ ਇਹ ਹੈ ਕਿ ਗੁਪਤ ਸ਼ਕਤੀ ਨਾਲ ਮੰਗਵਾ ਲਏ।

ਦੇਵੀ ਦੇਵ ਨ ਕਿਨਹੁ ਹਟਾਏ।
ਸਗਰੇ ਸਤਿਗੁਰ ਕੇ ਢਿਗ ਆਏ।
ਭਈ ਪ੍ਰਾਤਿ ਨ੍ਰਿਪ ਖੁਲ੍ਹੇ ਬਿਲੋਚਨ।
ਨਹਿਂ ਦੇਖੇ ਚਿਤ ਸੋਚਤਿ ਸੋਚਨ ॥੨੧॥
ਨਹਿਂ ਪਾਵਤਿ ਬਿਸਮਾਵਤਿ ਮਹਾਂ।
-ਹੇ ਦੇਵੀ ਇਹ ਕੌਤਕ ਕਹਾਂ-।
ਅਤਿ ਚਿੰਤਾਤੁਰ ਨਰਪਿਤ ਹੋਵਾ।
-ਐਸੋ ਬਿਘਨ ਨ ਕਬਿਹੂੰ ਜੋਵਾ ॥੨੨॥
ਨਿਤ ਦੇਵੀ ਮੇਰੀ ਰਖਵਾਰੀ।
ਆਨਿ ਸਕਹਿ ਕੋ ਬਿਘਨ ਪਸਾਰੀ।
ਕੈ ਦੇਵੀ ਕੋ ਬਰ ਮਿਟਿ ਗਯੋ।
ਅਸ ਕੌਤਕ ਮੇਰੇ ਢਿਗ ਭਯੋ ॥੨੩॥
ਬਹੁ ਜੋਧਾ ਚਹੁਂ ਦਿਸ਼ਿ ਸਵਧਾਨ।
ਕਿਸ ਬਿਧਿ ਕੋਇ ਨ ਪਹੂੰਚੈ ਆਨਿ।
ਜੰਤ੍ਰ ਮੰਤ੍ਰ ਕੀ ਰੱਛਜਾ ਮੇਰੇ।
ਕੋਇ ਨ ਆਇ ਸਕਹਿ ਮਮ ਨੇਰੇ
॥੨੪॥
ਮਹਾਂ ਸ਼ਕਤਿ ਜੁਤਿ ਜਿਸ ਨੇ ਕੀਨਿ।
ਸਭਿ ਦਬਾਇ ਪਟ ਆਯੁਧ ਲੀਨਿ-।
ਕਰਿ ਸ਼ਨਾਨ ਨ੍ਰਿਪ ਬੈਠਯੋ ਜਬੈ।
ਨ੍ਰਿਪ ਜਨਨੀ ਆਈ ਚਲਿ ਤਬੈ ॥੨੫॥
ਸੁਤ ਕੋ ਅਤਿ ਦੀਨਸਿ ਉਤਸਾਹੂ।
ਨਹਿਂ ਸੋਚਹੁ ਨਰਪਤਿ ਉਰ ਮਾਂਹੂ।
'ਮੈ ਹੋਂ ਭਗਤ ਚੰਡਿ ਜਗ ਮਾਤ[1]।
ਬੂਝਨਿ ਕਰੌਂ ਸਕਲ ਬਿਰਤਾਂਤ ॥੨੬॥
ਨਿਸ ਚਰਿੱਤ੍ਰ ਕੋ ਭੇਦ ਬਤਾਇ।
ਹੋਇ ਅੰਤ ਕੋ ਆਪ ਸਹਾਇ।
ਸਦਾ ਕੁਸ਼ਲ ਅਪਨੀ ਤੂੰ ਜਾਨਿ।
ਰਾਖੀ ਹਮਰੀ ਸ਼ਕਤਿ ਮਹਾਨ' ॥੨੭॥
ਇਮ ਕਹਿ ਕਰਿ ਨ੍ਰਿਪ ਜਨਨੀ ਗਈ।
ਕਰਿ ਸ਼ਨਾਨ ਤਨ ਪਾਵਨ ਭਈ।
ਦੇਵੀ ਕੇ ਮੰਦਿਰ ਚਲਿ ਜਾਇ।

[1]ਜਗਤ ਮਾਤਾ ਚੰਡੀ ਦਾ ਭਗਤ ਹਾਂ।

ਪੂਜਨਿ ਕੋ ਸਮਾਜ ਸਭਿ ਲਜਾਇ ॥੨੮॥
ਧੂਪ ਧੁਖਾਇ ਆਰਤੀ ਕਰੀ।
ਕੁਸਮਾਂਜੁਲ ਕੀ ਬਰਖਾ ਝਰੀ।
ਸਰਬ ਪ੍ਰਕਾਰ ਕ੍ਰਿਆ ਕਰਿ ਸਾਰੀ।
ਮੁਖ ਤੇ ਉਸਤਤਿ ਮੰਤ੍ਰ ਉਚਾਰੀ ॥੨੯॥
ਸਭਿ ਕੋ ਦੀਨਸਿ ਦੂਰ ਹਟਾਇ।
ਬੈਠੀ ਆਪ ਧਜਾਨ ਕੋ ਲਾਇ।
ਤਬਹਿ ਭਵਨ ਤੇ ਬਾਨੀ ਭਈ।
'ਸੁਨਿ ਰਾਨੀ! ਨਿਸ ਮਹਿਂ ਜਿਮ ਥਈ ॥੩੦॥
ਤੀਨ ਲੋਕ ਪਤਿ ਕੋ ਅਵਤਾਰ।
ਸ੍ਰੀ ਨਾਨਕ ਜਸੁ ਜਗਤ ਮਝਾਰ†।

†ਇਥੇ ਚੰਡਿਕਾ ਆਪ ਗੁਰੂ ਜੀ ਨੂੰ ਤਿੰਨ ਲੋਕਾਂ ਦੇ ਪਤੀ ਦਾ ਅਵਤਾਰ ਮੰਨ ਰਹੀ ਹੈ। ਦੇਵੀ ਤਿੰਨ ਲੋਕਾਂ ਦੇ ਪਤੀ ਦੀ ਸ਼ਕਤੀ ਕਹੀ ਹੈਨੇ ਸੋ ਤਿੰਨ ਲੋਕਾਂ ਦਾ ਪਤੀ ਉਸ ਤੋਂ ਵੱਡਾ ਹੋਇਆ, ਇਸ ਲਈ ਕਵਿ ਜੀ ਗੁਰੂ ਸਾਹਿਬ ਜੀ ਨੂੰ ਦੇਵੀ ਤੋਂ ਵਡਾ ਕਹਿ ਰਹੇ ਹਨ।

ਤਿਸ ਗਾਦੀ ਗੁਰ ਤੇਗ ਬਹਾਦਰ।
ਜਹਾਂ ਸਿਮਰੀਅਹਿ ਤਿਸ ਥਲ ਹਾਦਰ ॥੩੧॥
ਭਗਤਿ ਰੂਪ ਅਪਨੋ ਬਪੁ ਧਾਰਜੋ।
ਨੌਮੋਂ ਗੁਰੂ ਜਗਤ ਜਿਨ ਤਾਰਜੋ।
ਜੋ ਸ਼ਰਧਾ ਧਰਿ ਸ਼ਰਨੀ ਪਰੈ।
ਤਿਹ ਸਹਾਇਤਾ ਸਭਿ ਥਲ ਕਰੈਂ ॥੩੨॥
ਨ੍ਰਿਪਤਿ ਜੋਧਪੁਰਿ ਸੇਵਕ ਭਯੋ।
ਬਿਨਤੀ ਭਨਤਿ ਸੰਗ ਨਿਜ ਲਿਯੋ।
ਤੁਮ ਕੋ ਤਿਸ ਤੇ ਚਿੰਤਾ ਨਾਂਹੀ।
ਕੁਛ ਸੰਸੈ ਨ ਕਰਹੁ ਮਨ ਮਾਂਹੀ ॥੩੩॥
ਤੁਮ ਭੀ ਤਿਸ ਕੀ ਸ਼ਰਨਿ ਸਿਧਾਰੋ†।

†ਦੇਵੀ ਹੁਣ ਗੁਰੂ ਜੀ ਦੇ ਸਾਹਮਣੇ ਆਪਣੀ ਅਸਮਰੱਥਾ ਦੱਸ ਰਹੀ ਹੈ ਤੇ ਕਹਿ ਰਹੀ ਹੈ ਕਿ ਤੁਸੀਂ ਬੀ ਤਿੰਨ ਲੋਕ ਪਤੀ ਦੀ ਸ਼ਰਨ ਜਾਓ ਤੇ ਉਸ ਨੂੰ ਮਿਲਕੇ ਕੰਮ ਸੁਧਾਰੋ। ਸਤਿਗੁਰੂ ਦੇ ਉਪਾਸਕਾਂ ਨੂੰ ਦੇਵੀ ਉਪਾਸਨਾਂ ਦੀ ਲੋੜ ਨਹੀਂ, ਉਨ੍ਹਾਂ ਨੂੰ ਤੀਨ ਲੋਕ ਪਤਿ ਦੇ ਅਵਤਾਰ ਗੁਰੂ ਨਾਨਕ ਦੀ ਸ਼ਰਨ ਵੱਡਾ ਆਸਰਾ ਹੈ।

ਮਿਲਿ ਕਰਿ ਅਪਨੋ ਕਾਜ ਸੁਧਾਰੋ।
ਰਾਜ ਅਟਲ ਨਹਿਂ ਮਿਟਹਿ ਤੁਮਾਰੋ।
ਮੇਰੇ ਕਹਜੋ ਸਾਚ ਨਿਰਧਾਰੋ ॥੩੪॥

ਰਾਜਾ ਰਾਨੀ ਸਭਿ ਪਰਿਵਾਰ।
ਤੂੰ ਭੀ ਜਾਹੁ ਸੰਗ ਤਿਨ ਧਾਰਿ[1]।
ਸ਼ਰਧਾ ਧਰਿ ਦਰਸਹੁਗੇ ਜਬੈ।
ਸਕਲ ਕਾਜ ਸਿਧ ਹੋਵਹਿਂ ਤਬੈ ॥੩੫॥
ਸ੍ਰੀ ਗੁਰ ਕਰਹਿਂ ਕ੍ਰਿਪਾ ਸੁ ਕ੍ਰਿਪਾਲੇ।
ਸਗਰੇ ਬਿਘਨ ਬਿਨਾਸ਼ਨਿ ਵਾਲੇ।'
ਨ੍ਰਿਪ ਜਨਨੀ ਦੇਵੀ ਤੇ ਸੁਨਿ ਕੈ।
ਬੰਦਨ ਕਰੀ ਬਾਕ ਸਭਿ ਮਨਿ ਕੈ[1] ॥੩੬॥
ਉਠਿ ਕਰਿ ਮਹਿਪਾਲਕ ਢਿਗ ਆਈ।
ਸਕਲ ਬਾਰਤਾ ਕੋ ਸਮੁਝਾਈ।
'ਸ੍ਰੀ ਨਾਨਕ ਪੁਰਸ਼ੋਤਮ ਆਏ।
ਸਰਬ ਦੇਸ਼ ਸਿੱਖੀ ਬਿਥਰਾਏ ॥੩੭॥
ਜੀਤੇ ਸਿੱਧ ਬਾਦ ਕੋ ਕਰੇ।
ਅਪਰ ਅਜ਼ਮਤੀ ਕੇ ਮਦ ਹਰੇ।
ਜਿਨ ਕੀ ਸਮਤਾ ਕਰੀ ਨ ਕਾਹੂੰ।
ਬਿਚਰੇ ਅਖਿਲ ਜਗਤ ਕੇ ਮਾਹੂੰ ॥੩੮॥
ਤਿਸ ਗਾਦੀ ਗੁਰ ਤੇਗ ਬਹਾਦਰ।
ਬਿਸ਼ਨ ਸਿੰਘ ਕਰਿ ਬਿਨਤੀ ਸਾਦਰ।
ਅਪਨੇ ਸੰਗ ਤਿਨਹੁ ਕੋ ਆਨਾ।
ਜਿਸ ਤੇ ਹਮਰੋ ਬਲ ਸਭਿ ਹਾਨਾ ॥੩੯॥
ਤਿਨ ਹੂੰ ਬਸਤ੍ਰ ਸ਼ਸਤ੍ਰ ਮੰਗਵਾਏ।
ਮਿਲਨਿ ਹੇਤ ਦੇਵੀ ਫੁਰਮਾਏ।
ਕ੍ਰਿਪਾ ਕਰਹਿਂਗੇ ਸ਼ਰਨੀ ਪਰੋ।
ਅਵਚਲ ਰਾਜ ਆਪਨੋ ਕਰੋ' ॥੪੦॥
ਸੁਨਿ ਆਇਸੁ ਕਾਮੱਖਜਾ ਕੇਰੀ।
ਤਯਾਰੀ ਕਰਿ ਮਹਿਪਾਲ ਘਨੇਰੀ।
ਸਕਲ ਕੁਟੰਬ ਸੰਗ ਨਿਜ ਲੀਨਿ।
ਗਮਨਜੋਂ ਤਬਿ ਮਹਿਪਾਲ ਪ੍ਰਬੀਨ ॥੪੧॥
ਪਹੁੰਚਜੋ ਬ੍ਰਹਮ ਪੁੱਤ੍ਰ ਤਟ ਜਾਈ।
ਸੁੰਦਰ ਦ੍ਰਿਢ ਨੌਕਾ ਮੰਗਵਾਈ।

[1]ਉਨ੍ਹਾਂ ਨਾਲ ਮਿਲਕੇ ਜਾਹੁ। (ਅ) ਮੇਰਾ ਬਚਨ ਧਾਰਕੇ ਜਾਓ।

[1]ਸਾਰੇ ਬਚਨ ਮੰਨ ਕਰਕੇ।

ਭਯੋ ਅਰੁਢਨਿ ਜਲ ਪਰ ਚਲੀ।
ਮਹਿਪਤਿ ਲਏ ਉਪਾਇਨ ਭਲੀ ॥੪੨॥
ਦਿਵਸ ਬਿਤੀਤਜੋ ਉਤਰਤਿ ਪਾਰ।
ਪਹੁੰਚਜੋ ਸੰਧਜਾ ਸਮੈ ਉਰਾਰ†।
ਊਚ ਦਮਦਮੇ ਗੁਰੂ ਬਿਰਾਜੇ।
ਲਸ਼ਕਰ ਨਿਕਟਿ ਸੁਨਤਿ ਬਜਿ ਬਾਜੇ[1] ॥੪੩॥

†ਪਾ:-ਉਦਾਰ।

[1]ਲਸ਼ਕਰ ਨੇੜੇ ਹੋਣ ਤੇ ਬਾਜੇ ਵਜਦੇ ਸੁਨਾਈ ਦਿੰਦੇ ਸਨ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ ਰਾਸੇ 'ਕਾਮਰੂ ਪਤਿ' ਪ੍ਰਸੰਗ ਬਰਨਨੰ ਨਾਮ ਨਵਮੋ ਅੰਸੂ ॥੯॥

## ੧੦. [ਆਸਾਮ ਪਤੀ ਗੁਰੂ ਜੀ ਦੀ ਸ਼ਰਨ]

੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੧

ਦੋਹਰਾ:
ਉਤਰਿ ਨਰੇਸ਼੍ਵਰ ਤਰੀ ਤੇ,
ਆਗੇ ਕਰੇ ਅਕੋਰ।
ਨਗਨ ਚਰਨ ਤੇ ਗਮਨ ਕਰਿ,
ਸਭਿ ਕੁਟੰਬ ਕਰ ਜੋਰਿ ॥੧॥
ਚੌਪਈ:
ਸ਼ਰਧਾ ਕਰੇ ਭਾਉ ਉਰ ਧਾਰਾ।
ਸ਼੍ਰੀ ਸਤਿਗੁਰ ਕੇ ਨਿਕਟਿ ਪਧਾਰਾ।
'ਸ਼ਰਨਿ ਸ਼ਰਨਿ' ਕਰਿ ਪਰਜੋ ਅਗਾਰੀ।
ਪਦ ਅਰਬਿੰਦ ਬੰਦਨਾ ਧਾਰੀ ॥੨॥
'ਦੇਸ਼ ਕਾਮਰੂ ਕੋ ਮੈਂ ਰਾਜਾ।
ਤੁਮ ਢਿਗ ਆਯੋ ਤਜਾਗਿ ਸਮਾਜਾ।
ਹਿੰਦੁਨਿ ਕੇ ਅਲੰਬ ਤੁਮ ਅਹੋ।
ਦਾਸਨਿ ਬ੍ਰਿੰਦ ਸਹਾਇਕ ਰਹੋ ॥੩॥
ਦੇਵੀ ਕੀ ਆਇਸੁ ਕੇ ਸਾਥ।
ਆਏ ਸ਼ਰਨਿ ਤਿਹਾਰੀ ਨਾਥ!
ਜਯੋਂ ਭਾਵਹਿ ਤਯੋਂ ਕੀਜਹਿ ਅਬੈ।
ਤੁਮ ਆਗਜਾ ਅਨੁਸਾਰੀ ਸਬੈ ॥੪॥
ਤਉ ਏਕ ਸੁਨੀਅਹਿ ਗੁਰੁ ਸ੍ਵਾਮੀ।
ਸਭਿ ਬਿਧਿ ਸਮਰਥ ਅੰਤਰਜਾਮੀ।
ਹਮ ਹਿੰਦੂ ਗੁਰੁ ਕੇ ਸਿੱਖ ਅਹੈਂ[1]।
ਸਗਰੋ ਦੇਸ਼ ਮਾਨਤੋ ਰਹੈ ॥੫॥
ਅਬਿ ਤੁਰਕੇਸ਼ੁਰ ਕੇ ਬਸਿ ਮਾਂਹੀ।
ਗੇਰਹੁ ਹਮਹਿਂ, ਜੋਗਤਾ ਨਾਂਹੀ।
ਉਚਿਤ ਸਹਾਇਕ ਹੋਵਨਿ ਹਮਰੇ।
ਹਿੰਦੂ ਸਭਿ ਅਲੰਬ ਹੈਂ ਤੁਮਰੇ' ॥੬॥
ਸੁਨਿ ਬਿਨਤੀ ਗੁਰ ਭਏ ਕ੍ਰਿਪਾਲ।
ਲੇ ਦਸਤਾਰ ਆਪ ਕਰ ਨਾਲ[1]।
ਨ੍ਰਿਪ ਕੇ ਸੀਸ ਧਰੀ ਜਿਸ ਕਾਲਾ।
ਜਾਗੇ ਜਿਸ ਕੇ ਭਾਗ ਬਿਸਾਲਾ ॥੭॥

[1]ਗੁਰੂ ਜੀ ਦੇ (ਭਾਵ ਆਪਦੇ) ਸਿੱਖ ਹਾਂ।

[1]ਹੱਥ ਨਾਲ।

ਮੋਹ ਭਰਮ ਕੇ ਜਟਤਿ ਕਪਾਟ।
ਛੁਟਕ ਗਏ† ਭਾ ਔਰੈ ਠਾਟ।

†ਦੇਵੀ ਭੇਟ ਨਾਲ ਰਾਜੇ ਦੇ ਅਜੇ ਤਕ ਮੋਹ ਭਰਮ ਦੇ ਕਪਟ ਨਹੀਂ ਖੁੱਲ੍ਹੇ ਸਨ, ਸਤਿਗੁਰੂ ਦੇ ਸਪਰਸ਼ ਨਾਲ ਏਹ ਕਪਾਟ ਖੁੱਲ੍ਹ ਗਏ। ਇਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ। "ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥"

ਪੁਨ ਦੁਪਟਾ ਸੁੰਦਰ ਤਿਹ ਦਯੋ।
ਕਰੁਨਾ ਧਾਰਿ ਨਿਹਾਲ ਸੁ ਕਿਯੋ ॥੮॥
ਖੰਜਰ ਸ਼ਸਤ੍ਰ ਨਹੀਂ ਇਕ ਦੀਨਿ।
ਸ਼੍ਰੀ ਪ੍ਰਭੁ ਨਿਜ ਢਿਗ ਰਾਖਨਿ ਕੀਨਿ।
'ਭੋ ਭੂਪਤਿ ! ਤੁਮ ਭਾਖਜੋ ਜੈਸੇ।
ਹਮ ਭੀ ਕਰਜੋ ਚਹਤਿ ਹੈਂ ਤੈਸੇ ॥੯॥
ਕੋਇ ਨ ਚਿੰਤਾ ਚਿਤ ਮਹਿਂ ਕਰਿਅਹਿ।
ਹਮਰੇ ਬਾਕਨਿ ਕੇ ਅਨੁਸਰੀਅਹਿ।
ਦੁਹਿ ਦਿਸ਼ਿ ਜੈਸੇ ਹੋਇ ਸੁਖੈਨ।
ਦੇਸ਼ ਬਿਖੈ ਜਿਸ ਤੇ ਤੁਹਿ ਭੈ ਨ' ॥੧੦॥
ਕਰਾਮਾਤ ਦੀਰਘ ਕੋ ਦੇਖਿ।
ਸ਼ਰਧਾ ਧਾਰਤਿ ਹਰਖ ਵਿਸ਼ੇਖ।
ਹਾਥ ਜੋਰਿ ਪੁਨ ਬਿਨਤੀ ਕਹੈ।
'ਹਿੰਦੂ ਧਰਮ ਹਮਾਰੋ ਅਹੈ ॥੧੧॥
ਕਰਹੁ ਸਹਾਇ ਦਾਸ ਕੀ ਐਸੇ।
ਨਹੀਂ ਤੁਰਕ ਕੋ ਦੇਖੈਂ ਕੈਸੇ।
ਜਮਨ ਸੰਗ ਤੇ ਹਾਨਹਿਂ ਧਰਮ।
ਬੋਲਨਿ, ਮਿਲਨਿ, ਸਪਰਸ਼[1] ਅਧਰਮ[2] ॥੧੨॥

[1]ਛੁਹਣਾ। [2]ਧਰਮ ਨਹੀਂ ਹੈ।

ਗੁਰ ਕੀ ਆਗਜਾ ਧਰਮ ਹਮਾਰੇ।
ਹਰਨਿ ਭਰਨਿ ਪ੍ਰਭੁ ਕਰਨੇ ਹਾਰੇ।
ਆਇਸੁ ਤੁਰਕੇਸ਼੍ਵਰ ਕੀ ਜੋਇ।
ਹਮ ਤੇ ਨਹੀਂ ਮਨਾਵਹੁ ਸੋਇ ॥੧੩॥
ਇਹੁ ਕਾਰਜ ਪ੍ਰਭੁ ਬਡੋ ਹਮਾਰੋ।
ਅਪਰ ਕਹੋ ਜਿਮ, ਹੈਂ ਅਨੁਸਾਰੋ[1]।'

[1]ਅਸੀਂ ਅਨੁਸਾਰ ਹਾਂ।

ਸਤਿਗੁਰੁ ਕ੍ਰਿਪਾ ਧਾਰਿ ਤਬਿ ਕਹਜੋ।
'ਹਮ ਤਿਮ ਕਰਹਿਂ ਜਿਮਹਿ ਤੁਮ ਚਹਜੋ

॥ ੧੪ ॥
ਬਿਸ਼ਨ ਸਿੰਘ ਧਰਮਾਤਮ ਰਾਜਾ।
ਹਮਹੁ ਭਰੋਸੇ ਸਾਜਜੋ ਕਾਜਾ।
ਰਿਦੈ ਸਰਲ ਛਲ ਰੰਚਕ ਨਾਂਹੀ।
ਚਲਹਿ ਅਬਹਿ ਹਮ ਆਇਸੁ ਮਾਂਹੀ ॥ ੧੫ ॥
ਤਿਸ ਸੋਂ ਮਿਲਹੁ ਸੰਧਿ ਕਰਿ ਲੀਜੈ।
ਅਪਨੋ ਕਾਜ ਸੁਧਾਰਨਿ ਕੀਜੈ।
ਨਹੀਂ ਤੁਰਕ ਸੋਂ ਮੇਲਾ ਹੋਇ।
ਹਰਖਤਿ ਰਹਹੁ ਪਰਸਪਰ ਦੋਇ' ॥ ੧੬ ॥
ਸੁਨਿ ਕਰਿ ਕਹਜੋ 'ਗੁਰੂ ਗਤਿ ਦੈਨ !
ਰਾਵਰ ਕੋ ਹਮ ਮਾਨਜੋ ਬੈਨ।
ਤਉ ਏਕ ਬਿਨਤੀ ਸੁਨਿ ਲੀਜੈ।
ਲਸ਼ਕਰ ਮੈਂ ਬਹੁ ਤੁਰਕ ਜਨੀਜੈ ॥ ੧੭ ॥
ਤਿਨਹੁ ਨ ਹੇਰੈਂ ਆਨ ਹਮਾਰੇ[1]।
ਅਰੁ ਨਹਿਂ ਮਿਲਹਿਂ ਆਇ ਇਸ[†] ਪਾਰੇ[1]।
ਬ੍ਰਹਮ ਪੁੱਤ੍ਰ ਕੇ ਪਾਰ ਜਿ ਆਵਹੁ।
ਪਾਵਨ ਚਰਨ ਆਪਨੇ ਪਾਵਹ ॥ ੧੮ ॥
ਦੇਸ਼ ਪੁਨੀਤ ਕਰਹੁ ਤੁਮ ਆਇ।
ਸਗਰੇ ਨਰ ਸ਼ੁਭ ਦਰਸ਼ਨ ਪਾਇਂ।
ਹੋਇਂ ਕ੍ਰਿਤਾਰਥ ਦੇਹਿਂ ਉਪਾਇਨ।
ਸੀਸ ਸਪਰਸ਼ਹਿਂ ਰਾਵਰਿ ਪਾਇਨ ॥ ੧੯ ॥
ਬਿਸ਼ਨ ਸਿੰਘ ਕੋ ਲੇ ਕਰਿ ਸਾਥ।
ਆਵਹੁ ਦੇਸ਼ ਤਿਸੀ ਗੁਰ ਨਾਥ।
ਤਹਿਂ ਦੋਨਹੁਂ ਕੋ ਕਰਹੁ ਮਿਲਾਪ।
ਦੁਹਿ ਦਿਸ਼ਿ ਮਾਨਹਿਂ ਕਹੋ ਜੁ ਆਪਿ' ॥ ੨੦ ॥
ਸਤਿਗੁਰ ਕਹਜੋ 'ਇਸੀ ਬਿਧਿ ਹੋਇ।
ਤੇਰੇ ਬਿੱਪ੍ਰੈ ਕਰਹਿਂ ਨ ਕੋਇ[1]।

[1]ਸਾਡੀ ਸੁਗੰਦ ਕੀਤੀ ਹੋਈ ਹੈ ਕਿ ਤਿਨ੍ਹਾਂ ਨੂੰ ਨਾ ਦੇਖੀਏ।

[1]ਤੇ ਅਸੀਂ ਬੀ) ਇਸ ਪਾਰ ਆਕੇ ਮਿਲਣਾ ਨਹੀਂ (ਚਾਹੁੰਦੇ)। [†]ਪਾ:-ਕਿਸ।

[1]ਤੇਰੇ ਉਲਟ ਕੁਛ ਨਹੀਂ ਕਰਾਂਗੇ।

ਜਬਿ ਕੋ ਆਨਿ ਸ਼ਰਨ ਤੈਂ ਪਰਜੋ।
ਹਮ ਚਹਿਂ ਦੋਨਹੁਂ ਕੋ ਭਲ ਕਰਜੋ' ॥੨੧॥
ਸਾਦਰ ਗੁਰੂ ਦਯੋ ਸਿਰੁਪਾਇ।
ਬੰਦਨ ਕਰਿ ਗਮਨਜੋ ਤਬਿ ਰਾਇ।
ਨਿਸ ਮਹਿਂ ਨੌਕਾ ਪਰ ਚਢਿ ਗਯੋ।
ਪ੍ਰਾਪਤਿ ਭਵਨ ਆਪਨੇ ਭਯੋ ॥੨੨॥
ਭਈ ਪ੍ਰਾਤਿ ਨਿਜ ਦਾਸ ਪਠਾਯੋ।
ਬਿਸ਼ਨ ਸਿੰਘ ਕੋ ਨਿਕਟਿ ਬੁਲਾਯੋ।
ਕੀਨਿ ਬੰਦਨਾ ਬੈਠਜੋ ਪਾਸ।
ਭਨਤਿ ਬਿਨੈ 'ਮੈਂ ਹੌਂ ਤੁਮ ਦਾਸ'
॥੨੩॥
ਸ੍ਰੀ ਗੁਰੁ ਤੇਗ ਬਹਾਦੁਰ, ਸਾਰੋ।
ਬਿਤਜੋ ਬ੍ਰਿਤੰਤ ਬਤਾਇ ਉਦਾਰੋ।
'ਬਿਜੈ ਭਈ ਤੇਰੀ ਸਭਿ ਰੀਤਿ।
ਜਿਨ ਕੋ ਸਕਜੋ ਨ ਕੋਊ ਜੀਤ ॥੨੪॥
ਸੋ ਤੁਝ ਮਿਲੈ ਉਪਾਇਨ[1] ਦੈ ਹੈ।
ਮੰਤ੍ਰਨਿ ਬਲ ਜੋ ਬਸ ਨਹਿਂ ਹ੍ਵੈ ਹੈ।
ਰਾਜਪੂਤ ਲਿਹੁ ਸੰਗ ਹਜ਼ਾਰ।
ਬਲੀ ਤੁਰੰਗਨ ਕੇ ਅਸਵਾਰ ॥੨੫॥
ਆਜ ਕਰਹੁ ਤਜਾਰੀ ਸਭਿ ਭਾਂਤਿ।
ਤਰੀਅਨਿ[1] ਚਢਹੁ ਹੋਤਿ ਹੀ ਪ੍ਰਾਤਿ।'
ਸੁਨਿ ਨ੍ਰਿਪ ਕੇ ਅਨਦ ਬਡ ਭਯੋ।
ਜਨੁ ਨਵ ਨਿੱਧਨਿ ਕੋ ਹਰਿ ਲਯੋ ॥੨੬॥
ਬਾਰੰਬਾਰ ਬੰਦਨਾ ਠਾਨਤਿ।
'ਹੇ ਪ੍ਰਭੁ ! ਨਿਜ ਜੀਵਨ ਅਬਿ ਜਾਨਤਿ।
ਪ੍ਰਾਨ ਦਾਨ ਮੋ ਕੌ ਤੁਮ ਦੀਨਸਿ।
ਸਗਰੇ ਕਾਜ ਸੁਧਾਰਨਿ ਕੀਨਸਿ'
॥੨੭॥
ਇੱਤਜਾਦਿਕ ਕਹਿ ਬਿਨੈ ਬਡਾਈ।
ਸਿਵਰ ਜਾਇ ਤਜਾਰੀ ਕਰਿਵਾਈ।
ਰਾਜਪੂਤ ਭਟ ਏਕ ਹਜ਼ਾਰੇ।
ਬੀਨ ਬੀਨ ਕੀਨਸਿ ਸਭਿ ਨਜਾਰੇ

[1]ਨਜ਼ਰਾਨਾ।

[1]ਬੇੜੀਆਂ (ਉਪਰ)।

॥੨੮॥
ਸ਼ਸਤ੍ਰ ਬਸਤ੍ਰ ਸ਼ੁਭ ਧਾਰਨ ਹਾਰੇ।
ਕਹਜੋ 'ਅਰੂਢਹੁ ਹੋਤਿ ਸਕਾਰੇ।'
ਨਿਸਾ ਬਿਖੈ ਤਜਾਰੀ ਕਰਿ ਸੋਯੋ।
ਬਡੀ ਭੋਰ ਉਠਿ ਕਾਰਜ ਜੋਯੋ ॥੨੯॥
ਕਰਿ ਸ਼ਨਾਨ ਪਟ ਆਯੁਧ ਧਾਰੇ।
ਮਿਲਿ ਸਤਿਗੁਰ ਕੋ ਕੀਨਸਿ ਤਜਾਰੇ।
ਸਿਵਕਾ ਪਰ ਨ੍ਰਿਪ ਕੇ ਸੰਗ ਚਾਲੇ।
ਚਢਿ ਤਰੀਅਨਿ[3] ਪਰ ਨੀਰ ਬਿਸਾਲੇ
॥੩੦॥
ਪਹੁੰਚੇ ਪਾਰ ਜਾਇ ਕਰਿ ਜਬੈ।
ਸੁਨਜੋ ਕਾਮਰੂ ਪਤਿ[1] ਨੇ ਤਬੈ।
ਕੁਛ ਤੁਰੰਗ ਅਰੁ ਬਸਤ੍ਰ ਬਿਸਾਲੇ।
ਦਰਬ ਲਯੋ ਕੇਤਿਕ ਸੰਗ ਚਾਲੇ ॥੩੧॥
ਅਪਰ ਉਪਾਇਨ ਆਛੀ ਕੇਈ।
ਉਪਜਹਿ ਤਿਸੀ ਦੇਸ਼ ਮਹਿਂ ਜੇਈ।
ਆਇ ਮਿਲਜੋ ਭੂਪਤਿ ਕੇ ਸਾਥ।
ਦੁਹਨਿ ਬੀਚ ਬੈਠੇ ਗੁਰ ਨਾਥ ॥੩੨॥
ਲੇਨਿ ਦੇਨਿ ਜੇਤਿਕ ਮਨ ਭਾਯੋ।
ਸ਼੍ਰੀ ਪ੍ਰਭੁ ਦੋਨੋਂ ਤੇ ਕਰਿਵਾਯੋ।
ਭਈ ਮਿੱਤ੍ਰਤਾ ਆਪਸ ਮਾਂਹੀ।
ਬਧਜੋ ਪ੍ਰੇਮ ਰਸ ਉਰ ਹਰਖਾਹੀ ॥੩੩॥
ਆਪਸ ਮਹਿਂ ਪਲਟੀ ਦਸਤਾਰ[1]।
ਮਿਲੇ ਅੰਕ ਭਰਿ ਭੁਜਾ ਪਸਾਰਿ।
ਭਨਤਿ ਪਰਸਪਰ ਮਧੁਰੇ ਬੈਨ।
ਹਰਖਤਿ ਪਿਖਤਿ ਸਮੁਖ ਕਰਿ ਨੈਨ
॥੩੪॥
ਦੇਸ਼ ਕਾਮਰੂ ਕੇਰ ਨਰੇਸ਼।
ਸਤਿਗੁਰੁ ਸੋਂ ਕਹਿ ਬਿਨੈ ਵਿਸ਼ੇਸ਼।
'ਕੋ ਇਕ ਚਿੰਨ੍ਹ ਆਪ ਅਬਿ ਦੀਜੈ।
ਹਮ ਪਰ ਕਰੁਨਾ ਧਾਰਿ ਪ੍ਰਸੀਜੈ ॥੩੫॥
ਪਗ ਕੀ ਪਨਹੀ ਕੈ ਹਮ ਦੇਹੁ।

[1]ਕਾਮਰੂ+ਪਤੀ।

[1]ਪਗ ਵਟਾ ਲਈ।

ਸਕਲ ਦੇਸ਼ ਪੂਜਹਿਗੋ ਏਹੂ।
ਅਪਰ ਵਸਤੁ ਕੈ ਦਿਹੁ ਇਸ ਦੇਸ਼।
ਜਿਸ ਤੇ ਸ਼ਰਧਾ ਧਰਹਿਂ ਵਿਸ਼ੇਸ਼' ॥੩੬॥
ਇਮ ਰਾਜਾ ਕੋ ਪ੍ਰੇਮ ਪਰੇਖਾ।
ਕ੍ਰਿਪਾ ਦ੍ਰਿਸ਼ਟਿ ਤੇ ਤਿਸ ਕੋ ਦੇਖਾ।
ਸ਼੍ਰੀ ਗੁਰੁ ਅਪਨੋ ਧਨੁਖ ਸੰਭਾਰਾ।
ਤਰਕਸ਼ ਤੇ ਇਕ ਬਾਨ ਨਿਕਾਰਾ ॥੩੭॥
ਧਰਿ ਕੈ ਜੇਹ ਕਾਨ ਲਗ ਤਾਨਾ।
ਦੇਖ੍ਯੋ ਸਨਮੁਖ ਬਿਟਪ ਨਿਸ਼ਾਨਾ।
ਤਿਸ ਕੋ ਤਾਕਿ ਧਨੁਖ ਤੇ ਤ੍ਯਾਗ੍ਯੋ।
ਬਡੇ ਬੇਗ ਤੇ ਤਰੁਵਰੁ ਲਾਗ੍ਯੋ ॥੩੮॥
ਭਲਕਾ ਭਈ ਪਾਰ ਇਮ ਗਯੋ[1]।
ਦੁਹਿ ਦਿਸ਼ਿ ਤਨਕ ਤਨਕ ਦਿਖ ਪਯੋ।
ਸਤਿਗੁਰੁ ਕਹ੍ਯੋ 'ਚਿੰਨ੍ਹ ਇਹ ਥਾਨ।
ਪੂਜਹਿਂ ਸਗਰੇ ਸ਼ਰਧਾ ਠਾਨਿ ॥੩੯॥
ਬਿਘਨ ਦੇਸ਼ ਮਹਿਂ ਜੇ ਹੁਇ ਜਾਵੈ।
ਇਸ ਕੌ ਮਾਨਹੁ ਤੁਰਤ ਮਿਟਾਵੈ।
ਜੋ ਬਾਂਛਹਿ ਫਲ ਕਿਸ ਬਿਧਿ ਕੋਇ।
ਇਸ ਪੂਜਹਿ ਸੋ ਪ੍ਰਾਪਤਿ ਹੋਇ ॥੪੦॥
ਦਿਵਸ ਆਜ ਕੇ ਕੀਜਹਿ ਮੇਲਾ।
ਸਕਲ ਦੇਸ਼ ਨਰ ਕਰਹੁ ਸਕੇਲਾ।
ਮਾਨਹੁ ਮਹਾਂ ਮਹਾਤਮ ਪਾਵਹੁ।
ਧੂਪ ਦੀਪ ਨਈਵੇਦ[1] ਚਢਾਵਹੁ ॥੪੧॥
ਸੁਨਿ ਸ਼ਰਧਾ ਧਰਿ ਭੂਪਤਿ ਠਾਨੀ।
ਬਿੱਪ੍ਰ ਬਿਠਾਰ੍ਯੋ ਕਰਿ ਇਸਥਾਨੀ[1]।
ਨਿਤ ਪੰਚਾਂਮ੍ਰਿਤ ਕੋ ਕਰਿਵਾਇ।
ਆਨਹਿ ਤਹਾਂ ਦੇਹਿ ਬਰਤਾਇ ॥੪੨॥
ਸਰਬ ਭਾਂਤਿ ਕੀ ਪੂਜ ਕਰਾਇ।
ਮਨ ਬਾਂਛਤਿ ਤਹਿਂ ਤੇ ਫਲ ਪਾਇ।
ਇਮ ਸਤਿਗੁਰੁ ਨ੍ਰਿਪ ਦੁਊ ਮਿਲਾਏ।
ਸਭਿ ਕੇ ਸੁਨਤ੍ਯੋਂ ਬਾਕ ਅਲਾਏ ॥੪੩॥

[1]ਇਸ ਤਰ੍ਹਾਂ ਤੀਰ ਗਿਆ ਕਿ ਮੁਖੀ ਪਾਰ ਹੋ ਗਈ।

[1]ਪ੍ਰਸ਼ਾਦਿ, ਭੇਟ।

[1]ਇਸ ਥਾਨ ਵਿਚ (ਪੁਜਾਰੀ ਕਰਕੇ)। (ਅ) ਸਥਾਨ ਪਤੀ।

'ਤੁਮ ਦੋਨਹੁੰ ਭੂਪਤਿ ਬੁਧਿਵੰਤੇ।
ਹਮ ਤੇ ਸੁਨਹੁੰ ਬਾਕ ਹਿਤਵੰਤੇ।
ਇਹੁ ਖੰਜਰ ਹਮ ਗਾਡਹਿੰ ਅਵਨੀ।
ਬਸਦੀ ਤਹਾਂ ਬਸਾਵਹਿੰ ਰਵਨੀ[1] ॥੪੪॥ [1]ਸੁੰਦਰ।
ਹੱਦ ਕਰਹਿੰ ਦੁਹਿੰ ਰਾਜਨਿ ਕੇਰੀ।
ਰਹਿ ਪਤਿਸ਼ਾਹੀ ਸੈਨ ਘਨੇਰੀ।
ਇਤ ਇਹ ਰਹੈ ਨ ਆਗੈ ਜਾਵੈ।
ਨਹਿੰ ਬਿਰੋਧ ਕੋ ਬਹੁਰ ਉਠਾਵੈ ॥੪੫॥
ਪਾਤਿਸ਼ਾਹਿ ਕੀ ਚੌਂਕੀ ਰਹੈ।
ਤਹਿੰ ਹਮ ਗ੍ਰਾਮ ਬਸਾਯਹੁ ਚਹੈਂ।
ਗ੍ਰਾਮ ਬਸਾਵਹਿੰ ਹਦ ਕੇ ਹੇਤੁ।'
ਨ੍ਰਿਪ ਸੁਨਿ ਦੋਨਹੁੰ ਹਰਖ ਸਮੇਤ ॥੪੬॥
ਆਪਹੁ ਅਪਨੀ ਕਰਿ ਮਿਰਜਾਦਾ।
ਦੁਹਿ ਦਿਸ਼ਿ ਰਹੈਂ ਧਰੇ ਅਹਿਲਾਦਾ।
ਗੁਰ ਕੋ ਬਾਕ ਮਾਨਿ ਕਰਿ ਨੀਕਾ।
ਆਦਰ ਕਰਜੋ ਬਿਸ਼ਨ ਸਿੰਘ ਜੀ ਕਾ
॥੪੭॥
ਕੰਚਨ ਬਸਤ੍ਰ ਤੁਰੰਗਮ ਦੀਨੇ।
ਦੇ ਕਰਿ ਧਨ ਸਨਮਾਨਤਿ ਕੀਨੇ।
ਲੇ ਕਰ ਬਿਦਾ ਭਏ ਚਲਿ ਆਏ।
ਚਢਿ ਨੌਕਾ ਨਦ ਤੇ ਉਤਰਾਏ ॥੪੮॥
ਆਵਤਿ ਬਿਜੈ ਨਿਸ਼ਾਨ[1] ਬਜਾਯਹੁ। [1]ਜੈ ਦਾ ਧੌਂਸਾ।
ਤੋਪ ਤੁਪਕ ਸ਼ਲਖੈਂ ਛਡਵਾਯਹੁ।
ਲਿਖਜੋ ਫਤੇਨਾਮਾ ਤਤਕਾਲ।
ਦਿੱਲੀ ਪਠਜੋ ਬੇਗ ਕੇ ਨਾਲ ॥੪੯॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਦ੍ਵੈ ਭੂਪਨ ਮੇਲ' ਪ੍ਰਸੰਗ ਬਰਨਨੰ ਨਾਮ ਦਸਮੋ ਅੰਸੂ ॥੧੦॥

## ੧੧. [ਰਾਜੇ 'ਰਾਮ' (ਰਤਨ ਰਾਇ ਦੇ ਪਿਤਾ) ਨੂੰ ਪੁੱਤ੍ਰ ਦਾ ਵਰ]

੧੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੨

ਦੋਹਰਾ:

ਸ਼੍ਰੀ ਸਤਿਗੁਰੁ ਨਦ ਤੇ ਉਤਰਿ, ਆਇ
ਦਮਦਮੇ ਥਾਨ।
ਧਰਮਸਾਲ ਸੁੰਦਰ ਰਚੀ, ਮਿਲੇ ਸਿੱਖ੍ਯ
ਗਨ ਆਨਿ ॥੧॥

ਚੌਪਈ:

ਜਹਿਂ ਧੋਬਨਿ ਕੋ ਬ੍ਰਿੱਛ ਟਿਕਾਯਹੁ।
ਏਕ ਗ੍ਰਾਮ ਤੌਂ ਤਹਾਂ ਬਸਾਯਹੁ।
ਅਪਰ ਥਾਨ ਖੰਜਰ ਜੋ ਲਹ੍ਯੋ।
ਅਵਨੀ ਬਿਖੈ ਗਾਡ ਸੋ ਦਯੋ ॥੨॥
ਤਹਿਂ ਇਕ ਗ੍ਰਾਮ ਬਸਾਯੋ ਭਾਰੀ।
ਖੰਜਰ ਤਾਂ ਕੋ ਨਾਮ ਉਚਾਰੀ।
ਪਾਤਿਸ਼ਾਹਿ ਕੀ ਕੇਤਿਕ ਸੈਨਾ।
ਤਹਾਂ ਟਿਕਾਵਨਿ ਕੀਨਿ ਸੁਖੈਨਾ ॥੩॥
ਹੱਦ ਕਰੀ ਦੁਇ ਰਾਜਨਿ ਕੇਰੀ।
ਜਿਸ ਤੇ ਉਠਹਿ ਬਿਰੋਧ ਨ ਫੇਰੀ।
ਦੁਹਿ ਦਿਸ਼ਿ ਕੋ ਕਰਿ ਹਰਖ ਸਮੇਤ।
ਆਪ ਆਪਨੇ ਰਾਜ ਸੁਚੇਤ ॥੪॥
ਦੇਸ਼ ਕਾਮਰੂ ਕੇਰ ਬਰੋਬਰ।
ਅਪਰ ਰਾਜ ਇਕ ਤਹਾਂ ਹੁਤੋ ਬਰ।
ਰਾਜਾ 'ਰਾਮ' ਨਰੇਸ਼੍ਵਰ ਨਾਮ[1]।
ਪੁੱਤ੍ਰ ਨ ਉਪਜ੍ਯੋ ਤਿਸ ਕੇ ਧਾਮ ॥੫॥
ਕਰਿ ਉਪਚਾਰ ਹਾਰਿ ਕਰਿ ਰਹ੍ਯੋ।
ਕਿਸ ਬਿਧਿ ਤੇ ਨਹਿਂ ਨੰਦਨ ਲਹ੍ਯੋ।
ਸ਼੍ਰੀ ਗੁਰ ਤੇਗ ਬਹਾਦਰ ਪੂਰੇ।
ਇਨ ਕੋ ਫੈਲ੍ਯੋ ਜਸੁ ਬਹੁ ਰੂਰੇ ॥੬॥
ਕੇਤਿਕ ਬਰਖ ਬਿਤੇ ਇਸ ਥਾਨ[1]।
ਯਾਂ ਤੇ ਜਸੁ ਤਹਿਂ ਬਿਦਤ ਮਹਾਨ।
ਲਘੁ ਦੀਰਘ ਬਹੁ ਕਰਹਿਂ ਉਚਾਰਨਿ।
ਸ਼੍ਰੀ ਗੁਰ ਦੇਤਿ ਕਾਮਨਾ ਸਾਰਨ[1] ॥੭॥

[1]ਰਾਜੇ ਦਾ ਨਾਮ ਸੀ 'ਰਾਮ।'

[1]ਤਿਸ ਕਾਮ ਰੂਪ ਦੇਸ਼ ਵਿਖੇ (ਸ਼੍ਰੀ ਗੁਰੂ ਜੀ ਦੇ) ਕਈ ਵਰ੍ਹੇ ਬਿਤੀਤ ਹੋਏ।

[1]ਪੂਰੀਆਂ ਕਰ ਦਿੰਦੇ ਹਨ। (ਅ) ਸਾਰਿਆਂ ਨੂੰ.......।

ਹੁਇ ਸੇਵਕ ਜੋ ਸੇਵਾ ਕਰੈ।
ਰਿਦੇ ਕਾਮਨਾ ਸ਼ਰਧਾ ਧਰੈ।
ਮਨ ਬਾਂਛਤਿ ਪਾਵੈ ਤਤਕਾਲਾ।
ਫੁਰਹਿ ਬਾਕ ਜਿਨ ਕੇਰ ਉਤਾਲਾ ॥੮॥
ਅਨਿਕ ਨਰਨਿ ਪੁੱਤ੍ਰਨਿ ਬਰ ਪਾਵਾ।
ਕਿਨ ਸੇਵਤਿ ਬਪੁ[1] ਰੋਗ ਮਿਟਾਵਾ।
ਹੁਤੇ ਦਾਰਿਦੀ ਬਿਨੈ ਕਰੰਤੇ।
ਸੋ ਧਨਾਢ ਹੋਏ ਸੁਖਵੰਤੇ ॥੯॥
ਜੋ ਅਨਜਾਨ ਅਨਾਦਰ ਕਰੈ।
ਤਿਹ ਤਤਕਾਲ ਆਪਦਾ ਪਰੈ।
ਨਿਕਸਹਿਂ ਬਾਕ ਬਦਨ ਤੇ ਜੈਸੇ।
ਬਿਨਾ ਬਿਲਮ ਫੁਰਿ, ਬਨਿ ਹੈਂ ਤੈਸੇ ॥੧੦॥
ਲੋਕ ਸੈਂਕਰੇ ਆਇ ਸਮੀਪ।
ਹੋਇਂ ਬਾਕ ਤੇ ਰੰਕ ਮਹੀਪ[1]।
ਭੈ[†] ਬਜਾਪਯੋ ਤਿਸ ਦੇਸ਼ ਮਝਾਰੇ।
ਸਾਦਰ ਆਵਹਿਂ ਸਿੱਖੀ ਧਾਰੇ ॥੧੧॥
ਤਿਸ ਨ੍ਰਿਪ ਕੀ ਰਾਨੀ ਨੇ ਸੁਨਜੋਂ।
ਬਹੁਤਨਿ ਜਾਇ ਗੁਰੂ ਜਸੁ ਭਨਜੋਂ।
ਪੁੱਤ੍ਰ ਕਾਮਨਾਵਾਨ ਮਹਾਨੀ।
ਨਿਸ ਬਾਸੁਰ ਚਿਤਵਤਿ ਦੁਖ ਸਾਨੀ ॥੧੨॥
ਖਾਨ ਪਾਨ ਪਹਰਿਨਿ ਅਰੁ ਦੇਨਾ।
ਜਿਸ ਮਨ ਰੁਚਹਿ ਨਹੀਂ ਸੁਖ ਲੇਨਾ।
ਗੁਰੁ ਜਸੁ ਸੁਨਤਿ ਪ੍ਰਫੁੱਲਿਤਿ ਭਈ।
ਜਨੁ ਸੁਤ ਸਹਤਿ ਆਪ ਹੁਇ ਗਈ ॥੧੩॥
ਨਿਸਾ ਭਈ ਰਾਜਾ ਢਿਗ ਆਯੋ।
ਨੇਤ੍ਰ ਨੀਰ ਭਰ ਤਿਸਹਿ ਸੁਨਾਯੋ।
'ਰਾਜ ਸਾਜ ਧਨ ਧਾਮ ਭੰਡਾਰੇ।
ਸਭਿ ਫੀਕੇ ਬਿਨ ਪੁੱਤ੍ਰ ਹਮਾਰੇ ॥੧੪॥
ਨਹੀਂ ਤਿਲਾਂਜੁਲ[1] ਹਿਤ ਭੀ ਕੋਊ।

[1]ਸਰੀਰਕ।

[1]ਬਚਨਾਂ ਨਾਲ ਕੰਗਾਲਾਂ ਤੋਂ ਰਾਜੇ ਹੋਏ।

[†]ਇਹ ਭੈ ਸ਼ਰਧਾ ਵਾਲਾ ਨਿਰਮਲ ਕਿਸਮ ਦਾ ਭੈ ਹੈ।

[1]ਇਕ ਰਸਮ ਹੈ ਮੁਰਦੇ ਨੂੰ ਦਾਹ ਕੇ ਇਸ਼ਨਾਨ ਕਰਕੇ ਹੱਥ

ਦੇ ਬੁਕ ਵਿੱਚ ਪਾਣੀ ਤੇ ਤਿਲ ਭਰਕੇ ਪ੍ਰਾਣੀ ਦੇ ਨਾਮ ਤੇ ਛੋੜਦੇ ਹਨ।

ਬਿਨਾ ਪੁੱਤ੍ਰ ਤੇ ਅਵਿਗਤਿ ਦੋਊ।
ਕਰਿ ਕਰਿ ਹਾਰੇ ਬਹੁਤ ਉਪਾਇ।
ਨਹੀਂ ਪੁੱਤ੍ਰ ਕੋ ਕਿਸ ਤੇ ਪਾਇ ॥੧੫॥
ਪੂ ਜੇ ਨਰਕ ਤਰਾਵੈ ਜੋਊ[1]।

[1]ਪੁੱਤ੍ਰ = ਪੂ+ਤਰ। [ਪੂ = ਨਰਕ ਤੋਂ। ਤਰ = ਤਰਾਵਨ ਵਾਲਾ]

ਪੁੱਤ੍ਰ ਨਾਮ ਕੋ ਅਰਥਹਿ ਸੋਊ।
ਪੁਨ ਇਸ ਜਗ ਕੇ ਸੁਖ ਉਪਜਾਵੈ।
ਪਰੰਪਰਾ ਕੁਲ ਅਪਨਿ ਬਧਾਵੈ ॥੧੬॥
ਰਾਜ ਸੰਭਾਲਹਿ ਹਮ ਪਸ਼ਚਾਤੀ।
ਦੇਖ ਸਿਰਾਤੀ[1] ਲੋਚਨ ਛਾਤੀ।

[1]ਠਰਦੀ ਹੈ।

ਸੋ ਹਮ ਕੋ ਸੁਖ ਨਾਂਹਿ ਨ ਹੋਵਾ।
ਅਨਿਕ ਉਪਾਇਨਿ[1] ਕੋ ਕਰਿ ਜੋਵਾ ॥੧੭॥

[1]ਯਤਨਾਂ।

ਸੁਨੇ ਸੁ ਮੈਂ ਸ਼੍ਰੀ ਨਾਨਕ ਥਾਏਂ।
ਇਤ ਸ਼੍ਰੀ ਤੇਗ ਬਹਾਦਰ ਆਏ।
ਲੋਕ ਅਨੇਕ ਕਾਮਨਾਂ ਪਾਵੈਂ।
ਸਾਦਰ ਸੇਵਹਿਂ ਸੁਖ ਉਪਜਾਵੈਂ ॥੧੮॥
ਜਿਸ ਸ਼੍ਰੀ ਨਾਨਕ ਕੋ ਜਸੁ ਸਾਰੇ।
ਭੂ ਮੰਡਲ ਮਹਿਂ ਬਿਦਤ ਉਦਾਰੇ।
ਕਯੋਂ ਤੁਮ ਜਾਇ ਨ ਸੇਵ ਉਠਾਵਹੁ।
ਮਨ ਬਾਂਛਤਿ ਸੁਤ ਕੋ ਬਰ ਪਾਵਹੁ' ॥੧੯॥
ਸੁਨਿ ਬੋਲਯੋ ਤਬਿ ਰਾਜਾ ਰਾਮ।
'ਮੈਂ ਭੀ ਸੁਨਯੋਂ ਸੁਜਸੁ ਅਭਿਰਾਮ।
ਸ਼੍ਰੀ ਮੁਖ ਤੇ ਜਿਮ ਬਾਕ ਬਖਾਨੇ।
ਫੁਰਹਿਂ ਸਕਲ ਤਿਮ ਬਿਦਤ ਜਹਾਨੇ ॥੨੦॥
ਸ਼੍ਰੀ ਨਾਨਕ ਸੂਰਜ ਸਮ ਸਾਰੇ।
ਕਰਯੋ ਪ੍ਰਕਾਸ਼ਨਿ, ਅਨਿਕ ਉਧਾਰੇ।
ਇਹ ਭੀ ਤਿਨ ਹੀ ਕੇ ਅਵਤਾਰ।
ਯੌਂ ਸਭਿ ਭਾਖਤਿ ਹੈ ਸੰਸਾਰ' ॥੨੧॥

ਏਵ ਪਰਸਪਰ ਹਰਖਤਿ ਹੋਏ।
ਰਾਤਿ ਬਿਖੈ ਪਰਿ ਸੁਖ ਸੋਂ ਸੋਏ।
ਭਈ ਭੋਰ ਜਿਤ ਦਿਸ਼ਿ ਗੁਰ ਜਾਨੇ[1]।
ਤਯਾਰੀ ਕੀਨਸਿ ਉਤਸਵ ਠਾਨੇ ॥੨੨॥

[1]ਜਾਣਿਆ (ਕਿ ਟਿਕੇ ਹੋਏ ਹਨ ਜਿੱਥੇ)।

ਨਿਜ ਰਾਨੀ ਕੋ ਲੇ ਕਰਿ ਸਾਥ।
ਚਢਤਿ ਭਯੋ ਤਬਿ ਹੀ ਨਰਨਾਥ।
ਬ੍ਰਿੰਦ ਤੁਰੰਗਮ ਕੇ ਅਸਵਾਰ।
ਚਢੇ ਸੰਗ ਦੁੰਦਭਿ ਧੁੰਕਾਰ ॥੨੩॥
ਸਿਵਕਾ ਡੋਰੇ ਬਾਹਨ ਨਾਨਾ।
ਲੇ ਕਰਿ ਚਲਯੋ ਸੰਗ ਰਾਜਾਨਾ।
ਸੁਤ ਅਭਿਲਾਖੀ ਮਗ ਕੋ ਡਗਰਾ[1]।
ਕ੍ਰਮ ਕਰਿ ਦੇਸ਼ ਉਲੰਘਯੋ ਸਗਰਾ ॥੨੪॥

[1]ਪੁਤ੍ਰ ਦਾ ਚਾਹਵਾਨ (ਰਾਜਾ) ਰਸਤੇ ਟੁਰ ਪਿਆ। [ਹਿੰ: ਡਗਰਨਾ = ਚਲਨਾ, ਟੁਰਨਾ]

ਜਹਿਂ ਸਤਿਗੁਰ ਕੋ ਲਖਯੋ ਬਸੇਰਾ।
ਆਇ ਸਮੀਪਿ ਕਰਾਇ ਸੁ ਡੇਰਾ।
ਤੰਬੂ ਸ਼ਮਿਯਾਨੇ ਤਹਿਂ ਤਾਨੇ।
ਉਤਰਯੋ ਭੂਪਤਿ ਥਿਰਤਾ ਠਾਨੇ ॥੨੫॥
ਸੰਧਯਾ ਭਈ ਸੁਪਤਿ ਸੁਖ ਰਾਤੀ।
ਬਹੁਰ ਆਨਿ ਹੋਈ ਜਬਿ ਪ੍ਰਾਤੀ
ਕਰਿ ਸ਼ਨਾਨ ਲੇ ਅਨਿਕ ਉਪਾਇਨ।
ਗੁਰ ਦਿਸ਼ਿ ਗਮਨਯੋਂ ਨੰਗੇ ਪਾਇਨ ॥੨੬॥
ਭਯੋ ਦੀਨ ਮਨ, ਸ਼ਰਧਾਵਾਨ।
ਸਹਤਿ ਭਾਰਜਾ ਅੰਜੁਲ ਪਾਨ[1]।
ਨਮਸਕਾਰ ਕਰਿਕੈ ਪਗ ਕੰਜਨਿ[1]।
ਮਨ ਰੰਜਨ ਭਵ ਭੈ ਭ੍ਰਮ ਭੰਜਨ[1] ॥੨੭॥

[1]ਹੱਥ ਜੋੜਕੇ।
[1]ਚਰਨ ਕਵਲਾਂ ਪਰ।
[1]ਭੈ ਭੰਨਣ ਵਾਲੇ ਗੁਰੂ ਜੀ ਦੇ।

ਆਇਸੁ ਲੈ ਬੈਠਯੋ ਡਰ ਧਾਰਿ।
ਸਤੁਤਿ ਬੇਨਤੀ[†] ਕਰੀ ਉਚਾਰਿ।
'ਘਟ ਘਟ ਪਟ ਕੇ ਜਾਨਣ ਹਾਰੇ।
ਬਨਹਿ ਨ ਕਹਿਬੋ ਆਪ ਅਗਾਰੇ' ॥੨੮॥
ਪੁਨ ਕਰ ਜੋਰਿ ਸਚਿਵ ਨੇ ਕਹਯੋ।

[†]ਪਾ:-ਸੁਤ ਹਿਤ ਬਿਨਤੀ।

'ਇਤ ਆਵਨਿ ਰਾਵਰ ਜੇ ਲਹਯੋ।
ਹਮ ਸਮ ਜੀਵ ਹਜ਼ਾਰਨਿ ਕੇਰੇ।
ਲਖਿਯਤਿ ਜਾਗੇ ਭਾਗ ਬਡੇਰੇ ॥੨੯॥
ਪ੍ਰਥਮ ਪ੍ਰਿਥੀਪਤਿ ਕੀ ਇਮ ਇੱਛਜਾ।
ਧਰਹਿ ਆਪ ਕੇ ਮੁਖ ਕੀ ਸਿੱਛਜਾ।
ਪਦ ਪੰਕਜ ਪਾਵਨ ਬਰ ਸੁੰਦਰ।
ਇਨ ਤੇ ਚਹਿੰ ਪੁਨੀਤ ਕਿਯ ਮੰਦਰ ॥੩੦॥
ਜੋ ਜਾਚਤਿ ਤੁਮਰੇ ਦਰਬਾਰਾ।
ਪਾਯਤਿ ਸੋ, ਇਮ ਸੁਜਸੁ ਉਦਾਰਾ।
ਲੈਬੇ ਹੇਤੁ ਆਪ ਚਢਿ ਆਏ[1]।

[1]ਆਪ ਜੀ ਦੇ ਲਿਜਾਣ ਲਈ ਆਪ (ਰਾਜਾ ਜੀ) ਚੜ੍ਹ ਆਏ ਹਨ।

ਭਾਉ ਭਗਤਿ ਸੋਂ ਚਿਤ ਲਪਟਾਏ' ॥੩੧॥
ਸੁਨਿ ਕੈ ਸ੍ਰੀ ਗੁਰ ਬਾਕ ਬਖਾਨੇ।
'ਮੱਜਨ ਤੀਰਥ ਪਿਖਨਿ ਸਥਾਨੇ।
ਆਵਨਿ ਭਯੋ ਦੇਸ਼ ਇਸ ਮਾਂਹੇ।
ਬਿਸ਼ਨ ਸਿੰਘ ਕੋ ਕਾਜ ਨਿਬਾਹੇ ॥੩੨॥
ਦਾਨ ਹੋਮ[†] ਬਹੁ ਬਿਧਿ ਕੇ ਕਰਿਕੈ।

[†]ਗੁਰਮਤਿ ਵਿਚ ਦਾਨ ਲਈ ਇਹ ਆਗਯਾ ਹੈ 'ਖੇਤੁ ਪਛਾਣੈ ਬੀਜੈ ਦਾਨ।' ਤੇ ਹੋਮ ਲਈ ਇਹ ਪ੍ਰਵਾਨ ਹੈ 'ਹੋਮ ਜਗ ਲਖ ਭੋਗ ਚਣੇ ਚਬਾਵਨੀਂ।' ਸਾਧ ਸੰਗਤ ਦੀ ਜਠਰਾਗਨੀ ਵਿਚ ਭੋਜਨ ਦੀਆਂ ਅਹੁਤੀਆਂ ਰੂਪੀ ਹੋਮ ਗੁਰਮਤ ਵਿਖੇ ਖੁਲ੍ਹੇ ਲੰਗਰ ਦੀ ਸੂਰਤ ਵਿਚ ਸਦਾ ਹੁੰਦਾ ਹੈ। ਦੇਖੋ ਸ੍ਰੀ ਗੁਰੂ ਨਾ: ਪ੍ਰਕਾਸ਼: ਪੂ: ਅਧਯਾ: ੪੮ ਅੰਕ ੫੬।

ਸਿਖ ਸੰਗਤਿ ਇਸ ਦੇਸ਼ ਨਿਹਰਿ ਕੈ।
ਅਧਿਕ ਭਾਵਨਾ ਜੋ ਨ੍ਰਿਪ ਕੇਰੀ[1]।

[1]ਜੋ ਰਾਜੇ ਦੀ ਹੈ।

ਸ਼ਰਧਾ ਧਾਰਿ ਆਇ ਬਿਨ ਬੇਰੀ[1] ॥੩੩॥

[1]ਤੇ ਸ਼ਰਧਾ ਧਾਰਕੇ ਆਇਆ ਹੈ ਦੇਰੀ ਤੋਂ ਬਿਨਾ।

ਕਹੋ ਕਾਮਨਾ ਅਪਨੀ ਜੋਇ।
ਆਗੇ ਗਮਨਿ ਨਹੀਂ ਅਬਿ ਹੋਇ।'
ਇਮ ਸੁਨਿ ਏਕ ਦਿਵਸ ਤਹਿਂ ਰਹੇ।
ਪ੍ਰਾਤਿ ਭਈ ਮਿਲਿ ਗੁਰ ਸੋਂ ਕਹੇ ॥੩੪॥
'ਸ੍ਰੀ ਸਤਿਗੁਰ ! ਜਸੁ ਸੁਨਜੋਂ ਤੁਮਾਰਾ।

ਦਰਸ਼ਨ ਕੋ ਮਨ ਭਯੋ ਹਮਾਰਾ।
ਕਰਜੋ ਦੇਸ਼ ਪਾਵਨ ਇਤ ਆਇ।
ਭਏ ਨਿਹਾਲ ਲੋਕ ਸਮੁਦਾਇ' ॥੩੫॥
ਪੁੱਤ੍ਰਨ ਜਾਚ ਸਕਹਿ, ਕਹਿ ਕੈਸੇ[1]?
ਸਤਿਗੁਰ ਨੇ ਉਰ ਕੀ ਲਖਿ ਤੈਸੇ।
ਮ੍ਰਿਦੁਲ ਮਧੁਰ ਸੁੰਦਰ ਸੁਖਦਾਨੀ।
ਬੋਲੇ ਕ੍ਰਿਪਾ ਧਾਰਿ ਮੁਖਬਾਨੀ ॥੩੬॥
'ਭੋ ਮਹਿਪਾਲਕ! ਨਿਜ ਅਭਿਲਾਖ।
ਕਜੋਂ ਸੁਕਚਤਿ ਚਿਤ, ਦੀਜਹਿ ਭਾਖਿ।'
ਸੁਨਤਿ ਭਨੀ ਬਿਨਤੀ, ਕਰ ਬੰਦੇ।
'ਦਾਨੀ ਸਭਿ ਕੋ ਆਪ ਬਿਲੰਦੇ ॥੩੭॥
ਜਤਨ ਅਨੇਕ ਕਰੇ ਸਭਿ ਰੀਤਿ।
ਪੁੱਤ੍ਰ ਨ ਪ੍ਰਾਪਤਿ ਚਿੰਤਾ ਚੀਤ।
ਆਰਬਲਾ ਚਿਰਕਾਲ ਬਿਤਾਈ।
ਅਬਿ ਸ਼ਰੀਰ ਪਰ ਭੀ ਬਿਰਧਾਈ[1] ॥੩੮॥
ਆਪ ਰਾਜ ਕੋ ਮਾਲਿਕ ਦੀਜੈ।
ਕ੍ਰਿਪਾ ਨਿਧਾਨ! ਕ੍ਰਿਪਾ ਨਿਜ ਕੀਜੈ।
ਚਰਨ ਆਪ ਕੇ ਅਲੰਬ ਹਮਾਰੇ।
ਤਜੇ ਉਪਾਇ ਅਪਰ ਜੇ ਸਾਰੇ ॥੩੯॥
ਹੁਇੰ ਰਾਵਰ ਕੇ ਸਿੱਖ ਮਹਾਨੇ।
ਹਲਤ ਪਲਤ ਮਹਿਂ ਦਿਹੁ ਕੱਲਜਾਨੇ।
ਪੂਰਬ ਸੰਤ ਦੇਵ ਬਹੁ ਮਾਨੇ[1]।
ਅਨਿਕ ਉਪਾਇਨ[1] ਪੂਜਨ ਠਾਨੇ ॥੪੦॥
ਬਹੁ ਕਰਿ ਰਹੇ[1], ਨ ਉਪਜਜੋ ਨੰਦ[2]।
ਹੀਨ ਮਨੋਰਥ ਚਿੰਤ ਬਿਲੰਦ।
ਅਬਿ ਸਤਿਗੁਰ ਕੀ ਸ਼ਰਨੀ ਆਏ।
ਸਭਿ ਤੇ ਉੱਤਮ ਸੁਰਤਰੁ ਪਾਏ ॥੪੧॥
ਨਹਿਂ ਚਿੰਤਾ ਚਿਤ ਕੀ ਮਮ ਰਹੈ।
ਮੋ ਮਨ ਮੈਂ ਨਿਸ਼ਚੈ ਅਸ ਅਹੈ।'
ਇਸ ਬਿਧਿ ਕੀ ਬਿਨਤੀ ਸੁਨਿ ਕਰਿ ਕੈ।

[1]ਭਾਵ ਪੁੱਤ੍ਰ ਮੰਗਣ ਲਈ ਕਹਿਣੋਂ ਸੰਗਦਾ ਹੈ, ਆਖੇ ਕੀਕੂੰ?

[1]ਬੁਢੇਪਾ।

[1]ਪਹਿਲੇ ਸੰਤ ਦੇਵੀ ਦੇਵਤੇ ਬੜੇ ਮੰਨੇ ਹਨ।

[1]ਅਨੇਕ ਉਪਾਵਾਂ ਕਰਕੇ।

[1]ਬੜੇ (ਉਪਾਉ) ਕੀਤੇ। [2]ਪੁੱਤ੍ਰ।

ਦੀਨ ਦਯਾਲ ਨਿਜ ਬਿਰਦ ਸੰਭਰਿਕੈ
॥੪੨॥
ਦੀਨ ਜਾਨਿ ਗੁਰੁ ਕੀਨਸਿ ਦਯਾ।
ਕਹ੍ਯੋ ਬਾਕ 'ਤੁਝ ਕੋ ਬਰ ਦਯਾ।'
ਹੁਤੀ ਮੁਹਰ ਸ਼੍ਰੀ ਗੁਰ ਕੇ ਹਾਥ।
ਲਾਇ ਨ੍ਰਿਪਤ ਕੇ ਊਰੂ[1] ਸਾਥ ॥੪੩॥
'ਤਵ ਸੁਤ ਹੁਇ ਹੈ ਸਿੱਖ੍ਯ ਹਮਾਰਾ।
ਧਰਮ ਆਤਮਾ ਭਾਗ ਉਦਾਰਾ।
ਤਿਸ ਕੇ ਸੀਸ ਮੁਹਰ ਇਹ ਹੋਇ।
ਚਿੰਨ੍ਹ ਹਮਾਰੋ ਧਰਹਿ ਸੋਇ' ॥੪੪॥
ਚਰਨ ਪਖਾਰਿ ਚਰਨਾਂਮ੍ਰਿਤ ਲੀਨਾ।
ਬਿਦਾ ਹੋਇ ਕਰਿ ਪਯਾਨੋ ਕੀਨਾ।
ਕੇਤਿਕ ਮਾਸਨਿ ਸੁਤ ਨਿਪਜ੍ਯੋ[1]।
ਚਿੰਨ੍ਹ ਗੁਰੂ ਕੋ ਸਿਰ ਪਰ ਲਯੋ ॥੪੫॥
[†]ਜਬਿ ਸਤਿਗੁਰ ਪਟਣੇ ਤੇ ਚਲਿ ਕੈ।

[1]ਪੱਟ।

[1]ਪੈਦਾ ਹੋਇਆ।

[†]ਇਥੇ ਕਵਿ ਜੀ ਪਿਛਲਾ ਪ੍ਰਸੰਗ ਅਰੰਭ ਕਰਦੇ ਹਨ, ਜੋ ਪਿੱਛੇ ਟਿਕਾਣੇ ਸਿਰ ਨਹੀਂ ਲਿਖ ਆਏ ਕਿਉਂ ਜੋ ਤਦੋਂ ਨੌਵੇਂ ਗੁਰੂ ਜੀ ਦੇ ਕਾਮਰੂਪ ਜਾਣ ਦੇ ਹਾਲ ਦੀ ਲੜੀ ਲਈ ਗਏ ਸਨ। ਇਥੋਂ ਹੁਣ ਦਸਮੇਂ ਪਾਤਸ਼ਾਹ ਜੀ ਦੇ ਅਵਤਾਰ ਤੇ ਬਾਲ ਲੀਲ੍ਹਾ ਦੀ ਲੜੀ ਸ਼ੁਰੂ ਕੀਤੀ ਨੇ, ਇਸ ਕਰਕੇ ਦੱਸਿਆ ਨੇ ਕਿ ਜਦੋਂ ਗੁਰੂ ਤੇਗ ਬਹਾਦਰ ਜੀ ਪਟਣੇ ਤੋਂ ਤੁਰਕੇ ਕੁਛ ਮੰਜ਼ਲ ਚੋਖਾ ਪੈਂਡਾ ਲੰਘ ਗਏ ਸਨ, ਤਦੋਂ ਖਬਰ ਪੁੱਜੀ ਸੀ ਸਾਹਿਬਜ਼ਾਦੇ ਜੀ ਦੇ ਅਵਤਾਰ ਦੀ, ਭਾਵ ਕਾਮ ਰੂਪ ਨੂੰ ਜਾਂਦਿਆਂ ਰਸਤੇ ਵਿਚ ਖਬਰ ਮਿਲੀ ਸੀ। ਦੇਖੋ ਅੱਗੇ ਅੰਸੂ ੧੩ ਦਾ ੧੦ ਅੰਕ।

ਉਲੰਘੇ ਮਾਰਗ ਸੰਗਤਿ ਮਿਲਿ ਕੈ।
ਆਨੰਦ ਕੀ ਨਿਧਿ ਸੁਧਿ ਤਬਿ ਆਈ।
'ਭਯੋ ਆਪ ਕੇ ਪੁਤ੍ਰ ਬਧਾਈ' ॥੪੬॥
ਸੁਨਤਿ ਉਛਾਹ ਅਨਿਕ ਬਿਧਿ ਹੋਵਾ।
ਦਯੋ ਦਾਨ ਤਹਿਂ ਦਾਰਿਦ ਖੋਵਾ।
ਗੁਰ ਘਰ ਜਨਮ੍ਯੋ ਸਾਹਿਬਜ਼ਾਦਾ।
ਬਿਸ਼ਨ ਸਿੰਘ ਸੁਨਿ ਬਹੁ ਅਹਿਲਾਦਾ
॥੪੭॥
ਦੁੰਦਭਿ ਛੋਟੇ ਬਡੇ ਬਜਾਏ।
ਚਿਰੰਕਾਲ ਲਗਿ ਸੁਨਿ ਸਮੁਦਾਏ।
ਤੋਪਨਿ ਤੁਪਕਨਿ ਸ਼ਲਖ ਬਿਸਾਲਾ।
ਬਾਰ ਬਾਰ ਕੀਨਸਿ ਤਿਸ ਕਾਲਾ ॥੪੮॥
ਨ੍ਰਿਪ ਨੇ ਦਾਨ ਦਯੋ ਬਹੁ ਰੰਕਨਿ।

ਬਖਸ਼ੇ ਸੁਨਤਜੋਂ ਕੰਚਨ ਕੰਕਨ[1]।
ਜਿਸ ਨੇ ਪੂਰਬ ਖ਼ਬਰ ਸੁਨਾਈ।
ਦੁਇ ਲੋਕਨਿ ਸੁਖ ਬਖਸ਼ਿਸ਼ ਪਾਈ ॥੪੯॥

[1]ਕੰਚਨ ਦੇ ਕੜੇ।

ਕੌਤਕ ਕੀਨਿ ਅਨੇਕ ਪ੍ਰਕਾਰਨ।
ਨਟ, ਨ੍ਰਿਤਕਰ[1], ਬੰਦੀਜਨ, ਚਾਰਨ[2†]।

[1]ਨਾਚ ਕਰਨ ਵਾਲੇ। [2]ਭੱਟ। [†]ਸਤਿਗੁਰੂ ਜੀ ਦੇ ਗ੍ਰਿਹ ਸਾਹਿਬਜ਼ਾਦਿਆਂ ਜੀ ਦੇ ਅਵਤਾਰ ਸਮੇਂ ਗੁਰਮਤ ਦੀ ਵਰਤੋਂ ਇਉਂ ਲਿਖੀ ਹੈ, ਗੁਰਬਾਣੀ ਸਖੀ ਅਨੰਦੁ ਗਾਵੈ ॥ ' ਇਹੋ ਗੁਰ ਸਿੱਖੀ ਦੀ ਮਿਰਯਾਦਾ ਅੱਗੇ ੧੨ ਅੰਸੂ ਦੇ ੮ ਅੰਕ ਵਿਚ ਕਵੀ ਜੀ ਨੇ ਆਪ ਕਹੀ ਹੈ।

ਡੂਮ ਭਾਟ ਆਦਿਕ ਜੇ ਆਏ।
ਲੇ ਕਰਿ ਦਾਨ ਸਕਲ ਤ੍ਰਿਪਤਾਏ ॥੫੦॥
ਅਤਿ ਉਤਸਵ ਸਿਖ ਸੰਗਤਿ ਕਰਤੀ।
ਸੁਨਿ ਸੁਨਿ ਅਨੰਦ ਮਹਿਦ ਕੋ ਧਰਤੀ।
ਸਭਿ ਲਸ਼ਕਰ ਨੇ ਉਤਸਵ ਕੀਨਸਿ।
ਜਥਾ ਜੋਗ ਸਭਿਹੂੰ ਧਨ ਦੀਨਸਿ ॥੫੧॥
ਸਭਿ ਕਾਰਜ ਕਰਿ ਚਾਹਤਿ ਮੁਰੇ।
ਪਟਣੇ ਦਿਸ਼ਿ ਸਤਿਗੁਰ ਮੁਖ ਕਰੇ।
ਅਬਿ ਮੈਂ ਜਨਮ ਕਥਾ ਚਿਤ ਲਾਇ।
ਦਸਮੇਂ ਗੁਰ ਕੀ ਕਹੌਂ ਬਨਾਇ[1] ॥੫੨॥

[1]ਬਣਾਕੇ।

ਦੋਹਰਾ:
ਜਿਮਿ ਜਿਮ ਪਟਣੇ ਨਗਰ ਮਹਿਂ, ਖੇਲੇ ਬਾਲ ਮੁਕੰਦ।
ਭਯੋ ਮਹਾਂ ਉਤਸਵ ਜਥਾ, ਰਚੌਂ ਤਥਾ ਸ਼ੁਭ ਛੰਦ ॥੫੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ਿ ਰਾਮੇ 'ਰਾਜੇ ਕੋ ਸੁਤ ਦੇਵਨਿ' ਪ੍ਰਸੰਗ ਬਰਨਨੰ ਨਾਮ ਇਕਾਦਸ਼ਮੋ ਅੰਸੂ ॥੧੧॥

## ੧੨. [ਦਸ਼ਮੇਸ਼ ਅਵਤਾਰ]

੧੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੩

ਸੈਯਾ:

ਗਨ ਮੰਗਲ ਕੇ ਗੁਰ ਮੰਗਲ ਰੂਪ,
ਮਹਾਂ ਉਤਸਾਹਨਿ ਕੇ ਉਤਸਾਹੂ।
ਸਭਿ ਤੇਜਨਿ ਕੇ ਅਤਿ ਤੇਜ ਦਿਪੈਂ,
ਸਭਿ ਓਜਨ ਓਜ, ਗਰੂਰਨਿ ਗਾਹੂ[1]।
ਸ਼ੁਭ ਆਦਿ ਮ੍ਰਿਜਾਦ ਟਿਕਾਵਨਿ ਕੋ,
ਬਿਗਸਾਵਨਿ ਸੰਤਨਿ ਕੋ, ਰਿਪੁ ਦਾਹੂ।
ਤੁਰਕਾਨਿ ਤਰੂ ਜਰ ਨਾਸ਼ਨਿ ਕੋ[1]
ਅਵਤਾਰ ਉਦਾਰ ਲਯੋ ਜਗ ਮਾਂਹੂ ॥੧॥
ਸਰਦੂਲ ਕਿ ਤੂਲ ਅਭੂਲ ਭਏ
ਪ੍ਰਤਿਕੂਲ ਨਦੀ ਗਿਰ ਰਾਜਨਿ ਕੋ[1]।
ਹਿੰਦਵਾਇਨ ਤੀਰਥ ਪਾਵਨ ਕੋ
ਥਿਰਤਾਵਨ ਕੋ ਅਘ ਮਾਂਜਨ ਕੋ[1]।
ਸਰਬੋਤਮ ਖਾਲਸਾ ਪੰਥ ਸ ਤੇਜ
ਅਮੇਜ ਹ੍ਵੈ ਆਪ ਹੀ ਸਾਜਨ ਕੋ[1]।
ਕਵਿ ਸਿੰਘ ਕਹੈ ਅਵਿਤਾਰ ਭਯੋ
ਹਮ ਜੈਸੇ ਗ਼ਰੀਬ ਨਿਵਾਜਨ ਕੋ[1] ॥੨॥
ਸਭਿ ਨਿੰਦਕ ਮੋਦ ਕਮੋਦਨਿ ਕੋ ਬਨ[1],
ਦੰਭ ਉਲੂਕ ਦੁਰੇ ਸਮੁਦਾਏ[1]।
ਭਗਤੀ ਅਤਿ ਆਤਪ ਕੋ ਬਿਸਤਾਰਨਿ
ਤਾਰਨ ਸੇ ਗਰਬੀ ਨ ਦਿਸਾਏ[1]।
ਪਸਰਜੋ ਅੰਧਕਾਰ ਅਧਰਮ ਮਹਾਂ ਦਿਢ,
ਏਕ ਹੀ ਬਾਰ ਸੁ ਦੀਨਿ ਪਲਾਏ[1]।

[1]ਹੰਕਾਰੀਆਂ ਨੂੰ ਗਾਹੁਣ ਵਾਲੇ।

[1]ਤੁਰਕਾਂ (ਰੂਪੀ) ਬ੍ਰਿੱਛ ਦੀ ਜੜ੍ਹ ਨਾਸ਼ ਕਰਨ ਨੂੰ।

[1]ਪਹਾੜੀ ਰਾਜਿਆਂ ਦੀ ਵਿਰੋਧਤਾ ਰੂਪੀ ਜੋ ਨਦੀ ਸੀ, ਉਸ ਵਿਚ ਸ਼ੇਰ ਵਾਂਙੂ ਅਚਕ (ਸਿੱਧੇ) ਟੁਰੇ। ਭਾਵ ਇਹ ਕਿ ਉਨ੍ਹਾਂ ਦੇ ਰੌਂ ਰੁਖ਼ ਵਿਚ ਵਹਿ ਟੁਰਨ ਦੀ ਭੁੱਲ ਨਹੀਂ ਕੀਤੀ, ਨਿਰੋਲ ਸੱਚ ਤੇ ਅਝੁਕ ਟਿਕ ਕੇ ਸਿੱਧੇ ਟੁਰੀ ਗਏ ਜਿਵੇਂ ਸ਼ੇਰ ਨਦੀ ਦੇ ਵੇਗ ਦੀ ਪ੍ਰਤਿਕੂਲਤਾ ਨੂੰ ਚੀਰ ਕੇ ਸਿੱਧਾ ਜਾਂਦਾ ਹੈ।

[1]ਹਿੰਦੂਆਂ ਰੂਪੀ (ਯਾ ਦੇ) ਤੀਰਥਾਂ ਦੇ ਪਵਿੱਤ੍ਰ ਕਰਨੇ ਨੂੰ ਫਿਰ ਹਿੰਦੂਆਂ ਦੀ ਸਥਿਤੀ ਕਰਨ ਨੂੰ ਤੇ ਪਾਪ ਨਾਸ਼ ਕਰਨ ਨੂੰ।

[1]ਆਪ ਵਿਚ ਮਿਲਕੇ ਸਾਜਣ ਲਈ ਭਾਵ ਇਹ ਕਿ ਆਪ ਨਿਰਾਲੇ ਰਹਿ ਕੇ ਪੰਥ ਨਹੀਂ ਸਾਜਿਆ ਪੰਥ ਸਾਜ ਕੇ ਆਪ ਅੰਮ੍ਰਿਤ ਛਕ ਕੇ ਖਾਲਸਾ ਦੇ ਵਿਚ ਮਿਲੇ।

[1]ਸਾਡੇ ਵਰਗੇ ਗਰੀਬਾਂ ਦੇ ਵਡਿਆਵਣੇ ਨੂੰ।

[1]ਸਾਰੇ ਨਿੰਦਕਾਂ ਰੂਪੀ ਕਮੁਦਨੀਆਂ ਦੇ ਬਨ ਨੂੰ ਮੁੰਦ ਦਿੱਤਾ।

[1]ਦੰਭ ਰੂਪੀ ਉੱਲੂ ਛਿਪ ਗਏ।

[1]ਫਿਰ ਭਗਤੀ ਰੂਪੀ ਧੁੱਪ ਦੇ ਫੈਲਾਉਣ ਵਿਚ ਤਾਰਿਆਂ ਵਤ ਗਰਬੀ (ਲੋਕ ਨਿਗਾਹ ਨਾ ਆਏ)

[1]ਨਾਸ਼ ਕਰ ਦਿੱਤਾ।

ਸਮ ਸੂਰਜ ਕੇ ਅਵਿਤਾਰ ਭਯੋ,
ਹਮ ਸੇ ਜਨ ਪੰਕਜ ਕੋ ਬਿਕਸਾਏ[1] ॥੩॥ [1]ਸਾਡੇ ਵਰਗੇ ਕਵਲਾਂ ਰੂਪ ਦਾਸਾਂ ਨੂੰ ਖਿੜਾਵਨ ਲਈ।

ਚੌਪਈ:

ਸ਼੍ਰੀ ਗੁਜਰੀ ਬਡ ਭਾਗ ਪ੍ਰਸੂਤਾ।
ਉਪਜਯੋ ਬਾਲਿਕ ਛਬਿ ਅਦਭੂਤਾ[1]। [1]ਅਨੋਖੀ।
ਅਸ਼ਟ ਦੀਪ ਦੀਪਤਿ ਗ੍ਰਿਹ ਜਾਨੋ[1]। [1]ਅੱਠ ਦੀਵੇ ਬਲ ਰਹੇ ਸਨ। (ਅ) ਘਰ ਵਿਚ ਸ਼ਮਾਦਾਨ ਬਲ ਰਿਹਾ ਸੀ। ਅਸ਼ਟਦ੍ਵੀਪ = ਜਿਸ ਵਿਚ ਅੱਠ ਦੀਵੇ ਹੋਣ। ਅੱਠਾਂ ਮੂੰਹਾਂ ਵਾਲਾ ਸ਼ਮਾਦਾਨ ਜੋ ਪਿਛਲੇ ਸਮੇਂ ਪਿੱਤਲ ਦੇ ਹੁੰਦੇ ਸਨ।
ਦੁਤਿ ਘਟ ਗਈ ਉਦਯੋ ਰਵਿ ਮਾਨੋ[1] ॥੪॥ [1]ਮਾਨੋ ਸੂਰਜ ਚੜ੍ਹਿਆ (ਤਾਂ ਸ਼ਮਾ ਦਾਨ ਦੀ ਰੌਸ਼ਨੀ ਮਾਤ ਪੈ ਗਈ)।
ਸੇਬਜਮਾਨ[1] ਧਾਇਨ ਤੇ ਮਾਤਾ। [1]ਸੇਵਾ ਯੋਗ।
ਭਨਹਿਂ ਬਧਾਈ ਆਨੰਦ ਦਾਤਾ[1]। [1]ਅਨੰਦ ਦੇਣ ਵਾਲੀ ਵਧਾਈ (ਲੋਕ) ਕਹਿੰਦੇ ਹਨ।
ਅੰਤਰ ਵਹਿਰ ਦਾਸ ਗਨ ਦਾਸੀ।
ਬਿਚਰਤਿ ਇਤ ਉਤ ਰਿਦੇ ਹੁਲਾਸੀ ॥੫॥
ਆਪਸ ਮਹਿਂ ਬਹੁ ਕਰਿ ਕਰਿ ਚਾਇ।
ਮਿਲਹਿਂ ਬਖਾਨਹਿਂ ਸਤੁਤਿ ਸੁਨਾਇਂ।
'ਗੁਰ ਘਰ ਜਨਮਯੋਂ ਸਾਹਿਬਜ਼ਾਦਾ।
ਸਭਿ ਨਿਜ ਜਨਨਿ[1] ਦੇਹਿ ਅਹਿਲਾਦਾ' ॥੬॥ [1]ਆਪਣੇ ਸਾਰੇ ਦਾਸਾਂ ਨੂੰ।
ਪੌਤ੍ਰ ਬਦਨ ਕੋ ਦੇਖਿ ਪਰੇਖੀ।
ਮਾਤ ਨਾਨਕੀ ਮੋਦ ਵਿਸ਼ੇਖੀ।
ਮਨਹੁਂ ਕੋਕਨਦ ਬਿਕਸਤਿ ਸੁੰਦਰ।
ਚੰਦ ਮਨਿੰਦ ਚਾਰੁ ਦੁਤਿ ਮੰਦਿਰ[1] ॥੭॥ [1]ਸ਼ੋਭਾ ਦਾ ਮੰਦਰ ਹੈ (ਮੁਖ)।
ਭਈ ਪ੍ਰਾਤਿ ਸਭਿ ਬਜੀ ਬਧਾਈ।
ਮਿਲਿ ਸੰਗਤਿ ਇਕਠੀ ਹੁਇ ਆਈ।
ਭਾਂਤਿ ਭਾਂਤਿ ਕੇ ਕੌਤਕ ਕਰਿਹੀਂ।
ਸ਼੍ਰੀ ਸਤਿਗੁਰ ਕੇ ਸ਼ਬਦ ਉਚਰਿਹੀਂ ॥੮॥
ਬਜਹਿਂ ਮ੍ਰਿਦੰਗ ਰਬਾਬ ਬਿਸਾਲਾ।
ਕਰਹਿਂ ਕੀਰਤਨ ਸ਼ਬਦ ਉਜਾਲਾ।
ਪੰਚਾਂਮ੍ਰਿਤ ਬਨਵਾਵਹਿਂ ਰਾਸ[1]। [1]ਬਹੁਤਾ।
ਗੁਰੁ ਦਰ ਪਰ ਕਰਿ ਕਰਿ ਅਰਦਾਸ

॥ ੯ ॥
ਵੰਡਹਿ ਅਚਹਿ 'ਧੰਨ ਗੁਰੁ' ਕਹੈਂ।
ਬਡੇ ਭਾਗ ਅਪਨੇ ਜਨ ਲਹੈਂ[1]। [1]ਦਾਸ ਜਾਣਦੇ ਹਨ।
ਭਾਟ ਕਲਾਵਤ ਢਾਡੀ ਆਵਹਿਂ।
ਭਨਹਿਂ ਬਧਾਈ ਬਾਂਛਤਿ ਪਾਵਹਿਂ ॥ ੧੦ ॥
ਬੇਖ ਕਲੀਵਨ ਦੇਵ ਬਧੂਟੀ।
ਧਰਿ[1] ਆਵਹਿਂ ਜਨੁ ਜਗ ਦੁਤਿ ਲੂਟੀ[2]। [1]ਦੇਵ-ਇਸਤ੍ਰੀਆਂ ਖੁਸਰਿਆਂ ਦਾ ਰੂਪ ਧਾਰ ਕੇ ਆਈਆਂ। [2]ਮਾਨੋ ਜਗਤ ਦੀ ਸਾਰੀ ਸ਼ੋਭਾ ਲੁੱਟੀ ਹੈ।
ਢੋਲਕ, ਟਲਕਾ[1], ਘੰਘਰੁ, ਤਾਲੀ। [1]ਟੱਲੀਆਂ।
ਗਾਇਂ ਬਿਲਾਵਲ ਲੇਤਿ ਭਵਾਲੀ ॥ ੧੧ ॥
ਸਭਿ ਬਾਜੇ ਅਰੁ ਹਾਥਨਿ ਤਾਲ।
ਗਨ ਪਾਇਨ ਕੇ[1] ਘੁੰਘਰੂ ਨਾਲ। [1]ਸਾਰਿਆਂ ਦੇ ਪੈਰਾਂ ਦੇ।
ਅੰਗ ਚਲਾਵਹਿਂ ਤਾਲ ਮਿਲਾਇਂ।
ਗਾਵਹਿਂ ਨਾਚਹਿਂ ਰਾਚਹਿਂ ਚਾਇ ॥ ੧੨ ॥
ਇਸ ਪ੍ਰਕਾਰ ਗਤਿ[1] ਸੁੰਦਰ ਕਰੈਂ। [1]ਚਾਲ। (ਅ) ਨਾਚ ਦੀ ਗਤਿ।
ਅਚਰਜ ਦੇਹਿ ਸਭਿਨਿ ਮਨ ਹਰੈਂ।
ਸ਼੍ਰੀ ਗੁਰੁ ਕੇ ਮੰਦਰਿ ਬਰ ਪੌਰ।
ਭਈ ਭੀਰ ਥਿਤ ਲਹੈਂ ਨ ਠੌਰ ॥ ੧੩ ॥
ਗੰਧ੍ਰਬ ਗਾਵਹਿਂ ਮਾਨੁਖ ਦੰਭਾ[1]। [1]ਮਨੁੱਖਾਂ ਦਾ ਰੂਪ ਧਾਰਕੇ।
ਸੁਨਿ ਪੁਰਿ ਬਾਸਨ ਹੋਤਿ ਅਚੰਭਾ।
'ਇਹ ਗਾਵਨ ਨਾਚਨ ਮੁਦਕਾਰੀ।
ਸੁਨਜੋ ਨ ਦੇਖਜੋ ਕਬਹੁਂ ਅਗਾਰੀ ॥ ੧੪ ॥
ਇਹ ਗਨ[1] ਬਸਹਿਂ ਕੌਨ ਸੇ ਦੇਸ਼। [1]ਯੂਥ, ਜੱਥਾ, ਸਾਰੇ।
ਨਏ ਰੂਪ ਹੈਂ ਨਏ ਸੁ ਬੇਸ।'
ਸੁਨਿ ਕੈ ਰਾਗ ਸ਼ਕਤਿ ਨਹਿਂ ਰਹੀ[1]। [1]ਪੁੱਛਣ ਦੀ) ਸ਼ਕਤੀ ਨਾ ਰਹੀ ਰਾਗ ਸੁਣ ਕੇ।
ਬੂਝਨਿ ਹਿਤ ਕਿਨਹੁਂ ਨ ਕਿਮ ਕਹੀ ॥ ੧੫ ॥
ਚਾਰ ਘਟੀ ਲੌ ਕੌਤਕ ਕਰਿ ਕੈ।
ਪੁਨਹਿਂ ਪੌਰ ਪਰ ਮਸਤਕ ਧਰਿ ਕੈ।
ਬੰਦਨ ਕਰਿ ਗਮਨੇ ਨਿਜ ਥਾਇਂ।
ਨਹਿਂ ਕਿਸ ਹੂੰ ਤੇ ਜਾਨੇ ਜਾਇਂ ॥ ੧੬ ॥
ਰੰਗ ਰੰਗ ਕੇ ਫੂਲ ਬਿਸਾਲਾ।

ਗੁੰਦਿ ਗੁੰਦਿ ਕਰਿ ਦੀਰਘ ਮਾਲਾ।
ਸੁਨਿ ਸੁਨਿ ਆਵਹਿਂ ਮਾਲਾਕਾਰ[1]।
ਬੰਦਹਿਂ ਸਤਿਗੁਰੁ ਕੇ ਦਰਬਾਰ ॥੧੭॥
ਧਨ ਇਨਾਮ ਕੋ ਲੇ ਲੇ ਜਾਹਿਂ।
ਝੂਲਨਿ ਮਾਲਾ ਦਰ ਲਰਕਾਹਿਂ।
ਅਤਿ ਉਤਸਵ ਸੰਗਤ ਮਹਿਂ ਹੋਵਾ।
ਸਭਿਨਿ ਆਇ ਗੁਰ ਘਰ ਕੋ ਜੋਵਾ ॥੧੮॥
ਜਸ ਜਸ ਮਨਸਾ ਧਰਿ ਕਰਿ ਆਏ।
ਤਸ ਤਸ ਮਨਹੁਂ ਕਾਮਨਾ ਪਾਏ।
ਤਬਹਿ ਜੋਤਸ਼ੀ† ਲੀਨਿ ਬੁਲਾਇ।
ਜਨਮ ਮਹੂਰਤ ਖਬਰ ਬਤਾਇ ॥੧੯॥
ਲਗਨ ਮਹੂਰਤ ਉੱਤਮ ਜੋਵਾ।
ਅਧਿਕ ਹਰਖ ਦੈਵਗ[1] ਉਰ ਹੋਵਾ।
'ਉੱਤਮ ਜੋਗ[1] ਪਰਯੋ ਇਨ ਐਸੋ।
ਆਗੇ ਕਿਸ ਕੋ ਭਯੋ ਨ ਜੈਸੋ ॥੨੦॥
ਬਹੁਤੇ ਲੋਕਨਿ ਕਸ਼ਟ ਨਿਵਾਰਹਿਂ।
ਅਖਿਲ ਜਗਤ ਮਹਿ ਸੁਜਸੁ ਬਿਥਾਰਹਿਂ।
ਚਾਰ ਪਦਾਰਥ ਕਰ ਤਲ[1] ਹੋਇਂ।
ਪਗ ਪੰਕਜ ਪੂਜਹਿ ਸਭਿ ਕੋਇ ॥੨੧॥
ਸਰਬੋਤਮ ਗੁਨ ਲਗਨ ਮਝਾਰ[1]।
ਇਕ ਚਿੰਤਾ ਮੁਝ ਰਿਦੇ ਉਦਾਰ।
ਹੇ ਕ੍ਰਿਪਾਲ[1] ! ਸੁਨਿ ਸੋ ਬਿਧਿ ਐਸੇ।
ਅਸਮੰਜਸ ਹੁਇ ਸਕਿ ਹੈ ਕੈਸੇ? ॥੨੨॥
ਜੇਤੀ ਬਾਤ ਪ੍ਰਥਮ ਮੈਂ ਕਹੀ।
ਸੋ ਤੋ ਬਨਿ ਸਕਿ ਹੈ ਇਮ ਸਹੀ।
ਸਤਿਗੁਰੁ ਕੇ ਘਰ ਜਨਮ ਉਦਾਰਾ।
ਪੂਜਹਿਂ ਅਰਪਹਿਂ ਦਰਬ ਅਪਾਰਾ ॥੨੩॥
ਸੁਜਸੁ ਆਦਿ ਹੁਇ ਹੈਂ ਸਭਿ ਘਨੇ।
ਪਰ ਇਕ ਰੀਤਿ ਅਨਬਨੀ ਬਨੇ।

[1]ਮਾਲੀ, ਮਾਲਾਂ ਬਨਾਉਣ ਵਾਲੇ।

†ਇਹ ਗੁਰਮਤ ਨਹੀਂ ਦੇਖੋ ਸ੍ਰੀ ਗੁ: ਨਾ: ਪ੍ਰ: ਪੂਰਬਾਰਧ ਅਧਯਾਯ ੪ ਅੰਕ ੬੪ ਦੀ ਟੂਕ।

[1]ਜੋਤਸ਼ੀ।

[1]ਲਗਨ।

[1]ਹੱਥ ਦੀ ਤਲੀ ਤੇ।

[1]ਲਗਨ ਵਿੱਚ ਸਰਬ ਤੋਂ ਉੱਤਮ ਗੁਣ ਹਨ।

[1]ਮਾਮਾ ਕ੍ਰਿਪਾਲ ਜੀ।

ਜਬਿ ਸੁਧਿ ਧਰਹਿਂ ਓਜ ਸੰਭਾਰਹਿਂ।
ਆਯੁਧ ਬਿੱਦਯਾ ਮਹਿਂ ਹਿਤ ਧਾਰਹਿਂ ॥੨੪॥
ਜਿਮ ਜਿਮ ਬੈਸ ਬਡੀ ਹੁਇ ਜਾਈ।
ਤਿਮ ਤਿਮ ਉਪਜਹਿ ਚਾਇ ਲਰਾਈ।
ਘਨੋ ਘੋਰ ਸੰਘਰ ਘਮਸਾਨਾ।
ਹਤਹਿਂ ਸ਼ੱਤ੍ਰ ਗਨ ਕੋ ਨਿਜ ਪਾਨਾ ॥੨੫॥
ਜੁੱਧ ਕਰਨਿ ਕੋ ਲਗਨ ਬਿਸਾਲ।
ਜਿਸ ਮਹਿਂ ਉਤਪਤਿ ਭਾ ਸ਼ੁਭਬਾਲ[1]।
ਲਾਖਹੁਂ ਪਰੇ ਖੇਤ ਮਹਿਂ ਸੋਵੈਂ।
ਇਸ ਸਿਸ ਕੇ ਕਰ[1] ਅਸ ਰਣ ਹੋਵੈ ॥੨੬॥
ਜੁੱਧ ਕਰਨਿ ਕੋ ਸੈਨ ਬਿਸਾਲਾ[1]।
ਪਾਸ ਨ ਪਿਖੀਯਤਿ ਹੈ ਇਸ ਕਾਲਾ।
ਮਹਾਂ ਤੇਜਸੀ ਰਣ ਪ੍ਰਿਯ ਹੋਵੈਂ।
ਥਿਤਿ ਰਿਪੁ ਮਹਿਂ ਜਿਮ ਥੰਮ੍ਹ ਖਰੋਵੈ ॥੨੭॥
ਚਹੁੰਦਿਸ਼ਿ ਬਿਖੈ ਛਾਇ ਪਰਤਾਪ।
ਹੁਕਮ ਕਰਹਿ ਬਡ ਸ਼ੱਤ੍ਰਨਿ ਖਾਪਿ।
ਤਬਿ ਹੋਵਹਿਂਗੀ ਜੋ ਅਬਿ ਨਾਂਹੀ।
ਧਰਮ ਸਥਾਪਹਿਂ ਸਭਿ ਜਗ ਮਾਂਹੀ ॥੨੮॥
ਦੋਹਰਾ:
ਹੁਇ ਕ੍ਰਿਪਾਲ, ਦਾਨੀ ਮਹਾਂ,
ਜੋਧਾ, ਧੀਰ ਬਿਸਾਲ।
ਬਿੱਦਯਾ ਮਹਿਂ ਪੰਡਤ ਚਤੁਰ,
ਮਹਾਂ ਬਾਹੁ ਰਿਪੁ ਸਾਲ[1] ॥੨੯॥
ਮਹਾਂ ਜਿਤੇਂਦ੍ਰੈਂ, ਮਹਾਂ ਬੁਧਿ[1],
ਰਿਦੈ ਗੰਭੀਰ ਬਿਲੰਦ।
ਸਭਿ ਜਗ ਨਰ ਸਿਰਮੌਰ ਹ੍ਵੈ,
ਸੋਢਿਬੰਸ[†] ਕੋ ਚੰਦ' ॥੩੦॥
ਚੌਪਈ:

[1]ਇਹ ਸ਼ੁਭ ਬਾਲ ਜੰਮਿਆਂ ਹੈ।

[1]ਹੱਥੋਂ।

[1]ਬਹੁਤੀ ਸੈਨਾਂ ਹੋਵੇਗੀ।

[1]ਰਿਪੂਆਂ ਨੂੰ ਸੱਲਣ ਵਾਲੇ। (ਅ ਰਿਪੁ+ਸ਼ਾਲਾ = ਯੁੱਧ ਭੂਮਿਕਾ (ਵਿੱਚ)।

[1]ਬੁਧਿਵਾਨ। (ਅ) ਬੁਧ ਜੀ ਤੋਂ ਬੀ ਮਹਾਨ।

[†]ਪਾ:-ਸੋਢਿ ਸਿੰਧੁ।

ਇੱਤਜਾਦਿਕ ਗੁਨ ਬਹੁਤ ਸੁਨਾਏ।
ਸਹਿਤ ਕ੍ਰਿਪਾਲ ਸਿੱਖਜ ਹਰਖਾਏ।
ਦਿਯੋ ਬਿੱਪ੍ਰ ਕੋ ਦਰਬ ਘਨੇਰਾ।
ਮੰਗਲ ਉਤਸਵ ਹੋਤਿ ਬਡੇਰਾ ॥ ੩੧ ॥
ਸੰਗਤਿ ਮਹਾਂ ਅਨੰਦ ਧਰਿ ਆਵੈ।
ਅਨਿਕ ਭਾਂਤਿ ਭੇਟਨਿ ਅਰਪਾਵੈ।
ਪਟਣੇ ਪੁਰਿ ਬਾਸੀ ਸਿਖਿ ਜੇਈ।
ਪੰਚਾਂਮ੍ਰਿਤ ਕਰਿਵਾਵਹਿਂ ਤੇਈ ॥ ੩੨ ॥
ਸਹਿਤ ਭਾਰਜਾ ਪਹਿਰਿ ਸੁ ਅੰਬਰ[1]।
ਜਨੁ ਘਨ ਛਟਾ ਦਿਪਹਿ ਬਿਚ ਅੰਬਰ।
ਉਤਸਵ ਕਰਤਿ ਸ਼ਬਦ ਕੋ ਗਾਵਤਿ।
'ਸ੍ਰੀ ਨਾਨਕ' ਕਹਿ ਸੀਸ ਨਿਵਾਵਤਿ ॥ ੩੩ ॥

[1]ਮਾਨੋਂ ਅਕਾਸ਼ ਵਿਖੇ ਬੱਦਲਾਂ ਵਿੱਚ ਬਿਜਲੀ ਚਮਕਦੀ ਹੈ।

ਖਿਰਹਿਂ ਦ੍ਵਾਰ ਅਰਦਾਸ ਕਰਾਵਹਿਂ।
ਧਰਹਿਂ ਭਾਵਨਾ ਧਰ[1] ਸਿਰ ਲਾਵਹਿਂ।
ਨਗਰ ਬਿਸਾਲ ਸੁਨਹਿਂ ਨਰ ਜਯੋਂ ਜਯੋਂ।
ਨਮਹੁ ਕਰਨਿ ਕੌ ਪਹੁੰਚਹਿਂ ਤਯੋਂ ਤਯੋਂ ॥ ੩੪ ॥

[1]ਧਰਤੀ ਤੇ।

ਇਕ ਅਰਪਹਿਂ ਇਕ ਜਾਵਹਿਂ ਲੇਤੇ[1]।
ਸਤਿਗੁਰੁ ਹੇਤੁ, ਦੇਤਿ ਹੈਂ ਕੇਤੇ[1]।
ਬਨਕ ਧਨਾਢ ਮਿਲੈਂ ਗਨ ਆਏ।
ਅਨਿਕ ਉਪਾਇਨ ਕੋ ਅਰਪਾਏ ॥ ੩੫ ॥

[1]ਲਈ ਜਾਂਦੇ ਹਨ (ਪ੍ਰਸ਼ਾਦ)।

[1]ਕਈ।

ਉਰ ਮਹਿਂ ਧਰਹਿਂ ਕਾਮਨਾ ਪਾਵਹਿਂ।
ਆਇ ਜਾਤਿ[1] ਮਗ ਸੁਜਸੁ ਅਲਾਵਹਿਂ।
'ਸ੍ਰੀ ਗੁਰ ਤੇਗ ਬਹਾਦਰ ਪੂਰਾ।
ਦੇਨਿ ਸ੍ਰਾਪ ਬਰ ਕੋ ਬਚ ਸੂਰਾ ॥ ੩੬ ॥

[1]ਆਉਂਦੇ ਜਾਂਦੇ।

ਬਹੁ ਸਿੱਖਜਨਿ ਪਰ ਕੀਨਸਿ ਦਯਾ।
ਮਨ ਬਾਂਛਤਿ ਸਭਿ ਕੋ ਬਰ ਦਯਾ।
ਤਿਨ ਘਰ ਜਨਮਯੋਂ ਸਾਹਿਬਜ਼ਾਦਾ।
ਰੱਛਕ ਸਿੱਖਜਨਿ ਦੇ ਅਹਿਲਾਦਾ[1] ॥ ੩੭ ॥

[1]ਅਨੰਦ ਦਾ ਦਾਤਾ।

ਸਰਬ ਰੀਤਿ ਸਮਰਥ ਗੁਰਦੇਵ।

ਜਿਨ ਕੀ ਚਹਤਿ ਦੇਵਤਾ ਸੇਵ।
ਦੋਨਹੁੰ ਲੋਕਨਿ ਬਿਖੇ ਸਹਾਇ।
ਸ਼ਾਂਤਿ ਰਿਦਾ ਗੁਨਗਨ ਸਮੁਦਾਇ
॥੩੮॥
ਕ੍ਰਿਪਾ ਠਾਨਿ ਆਏ ਇਤ ਦੇਸ਼।
ਘਰ ਪੰਜਾਬ ਸੁ ਦੂਰ ਬਿਸ਼ੇਸ਼।
ਪੁਰਿ ਪਟਣੇ ਮਹਿਂ ਕੀਨਿ ਨਿਵਾਸ।
ਕਰਜੋ ਕ੍ਰਿਤਾਰਥ ਸ਼੍ਰੀ ਗੁਨ ਰਾਸ ॥੩੯॥
ਗਏ ਬਿਦੇਸ਼ ਆਇ ਹੈਂ ਦੇਸ਼।
ਦਰਸ਼ਨ ਕਰਿ ਅਘ ਕਟਹਿਂ ਕਲੇਸ਼।
ਹਮ ਲੋਕਨਿ ਕੇ ਭਾਗ ਜਗੇ ਹੈਂ।
ਜਿਸ ਤੇ ਸ਼੍ਰੀ ਗੁਰ ਸੇਵ ਲਗੇ ਹੈਂ ॥੪੦॥
ਅਬਿ ਸਤਿਗੁਰੁ ਕੇ ਸੁਤ ਇਹ ਭਯੋ।
ਜਨੁ ਸਿੱਖਜਨਿ ਕੋ ਪੁੰਨ ਉਪਜਯੋ[1]।
ਜਯੋਂ ਜਯੋਂ ਸੇਵ ਕਰਹਿਂ ਸੁਖ ਪਾਵਹਿਂ।
ਤਯੋਂ ਤਯੋਂ ਦ੍ਵੈ ਲੋਕਨਿ ਹਰਖਾਵਹਿਂ ॥੪੧॥
ਹਮ ਨਿਜ ਪੁੱਤ੍ਰਨਿ ਜੁਤਿ ਦਰਸੈ ਹੈਂ।
ਬਿਘਨ ਅਨੇਕਨਿ ਕੋ ਹਤਵੈ ਹੈਂ[1]।'
ਇੱਤਯਾਦਿਕ ਪਟਣੇ ਪੁਰਿ ਮਾਂਹੀ।
ਕੀਰਤਿ ਕਰਹਿਂ ਸੁਭਾਗ ਸਰਾਹੀਂ ॥੪੨॥
ਕਿਤਿਕ ਨੇਮ ਕਰਿ ਹੋਵਤਿ ਭੋਰ[1]।
ਆਇ ਦ੍ਵਾਰ ਪਰ ਦ੍ਵੈ ਕਰ ਜੋਰਿ।
ਅਭਿਬੰਦਨ ਕਰਿ ਕਾਰ ਸੰਭਾਰਹਿਂ[1]।
ਸੰਝ ਭਏ ਕਰਿ ਨਮੋ ਸਿਧਾਰਹਿਂ[1] ॥੪੩॥

[1]ਪੁੰਨ ਕੀਤਾ ਹੋਇਆ ਪੈਦਾ ਹੋਇਆ ਹੈ।

[1]ਨਾਸ਼ ਕਰਾਵਾਂਗੇ।

[1]ਸਵੇਰ ਹੁੰਦਿਆਂ।

[1]ਨਮਸਕਾਰ ਕਰਕੇ ਸੇਵਾ ਦੀ ਕਾਰ ਕਰਦੇ ਹਨ। (ਅ) ਮੱਥਾ ਪਹਿਲੇ ਟੇਕ ਕੇ ਫੇਰ ਆਪਣਾ ਕਾਰੋਬਾਰ ਕਰਦੇ ਹਨ।

[1]ਭਾਵ ਸਵੇਰੇ ਬੀ ਤੇ ਸੰਝਾਂ ਨੂੰ ਬੀ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ਼੍ਰੀ ਗੁਰੂ ਗੋਬਿੰਦ ਸਿੰਘ ਜਨਮ' ਪ੍ਰਸੰਗ ਬਰਨਨੰ ਨਾਮ ਦ੍ਵਾਦਸ਼ਮੋ ਅੰਸੂ ॥੧੨॥

## ੧੩. [ਅਵਤਾਰ ਦਾ ਉਤਸਾਹ]

੧੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੪

ਦੋਹਰਾ:
ਸੋਢੀ ਕੁਲ ਭੂਖਨ ਜਨਮ,
ਪੂਸ ਮਾਸ[1] ਮਹਿਂ ਲੀਨ। [1]ਪੋਹ ਦੇ ਮਹੀਨੇ।
ਹੁਤੀ ਸ਼ੁਦੀ ਥਿਤਿ ਸਪਤਮੀ,
ਸੁੰਦਰ ਸਮੈਂ ਸੁ ਚੀਨ ॥੧॥
ਚੌਪਈ:
ਜਾਮ ਜਾਮਨੀ ਜਬਿਹੂੰ ਜਾਨੀ।
ਸੁਰ ਗਨ ਆਨ ਪ੍ਰਸ਼ੰਸ਼ਾ ਠਾਨੀ।
ਬਿਥਰੀ ਬਰ ਸੁਗੰਧਿ ਪੁਰਿ ਸਾਰੇ।
ਜਾਗਤਿ ਜੇ ਲਖਿ ਬਿਸਮੈ ਧਾਰੇ[1] ॥੨॥ [1]ਅਸਚਰਜ ਹੋਏ।
-ਅਸ ਸੌਰਭ[1] ਕਬਿ ਪ੍ਰਥਮ ਨ ਪਾਈ। [1]ਸੁਗੰਧੀ।
ਇਹ ਔਚਕ ਅਬਿ ਕਿਤ ਤੇ ਆਈ?
-ਸ਼੍ਰੀ ਗੁਰ ਮਾਤ[†] ਨਾਨਕੀ ਤਬੈ। [†]ਪਾ:-ਮਾਤਾ ਬਡੀ।
ਸ਼ਗਨ ਬਿਚਾਰ ਕਰਹਿ ਸ਼ੁਭ ਸਬੈ ॥੩॥
-ਮਹਾਂ ਪੁਰਸ਼ ਮਮ ਸੁਤ ਕੇ ਹੋਵਾ।
ਜਿਸ ਕੇ ਜਨਮਤਿ ਸ਼ੁਭ ਹੀ ਜੋਵਾ-।
ਪਤਿ ਕੇ ਬਾਕ ਬਿਚਾਰਨ ਕਰਤੀ[1]। [1]ਮਾਤਾ ਜੀ ਯਾਦ ਕਰਦੇ ਹਨ।
-ਕੁਲ ਦੀਪਕ ਉਪਜਹਿ- ਮੁਦ ਧਰਤੀ ॥੪॥
-'ਸ਼੍ਰੀ ਨਾਨਕ ਕਹੁ ਉੱਜਲ ਨਾਮੂ।
ਕਰਹਿ ਜਗਤ ਸਭਿ ਮਹਿਂ ਅਭਿਰਾਮੂ।'
ਇਮ ਪ੍ਰਸੰਨ ਹੁਇ ਭਾਖ੍ਯੋ ਮੋਹੀ।
ਸਾਚ ਬਚਨ ਨਿਸ਼ਚੈ ਤਿਨ ਹੋਹੀ- ॥੫॥
ਅਤਿ ਅਨੰਦ ਕਰਤੀ ਮਨ ਮਾਹੂੰ।
ਸੁਧਿ ਕੋ ਪਠਨਿ ਹੇਤੁ ਸੁਤ ਪਾਹੂੰ।
ਕਰੀ ਪੱਤ੍ਰਿਕਾ ਤਬਹਿ ਲਿਖਾਵਨਿ।
'ਤੁਮ ਘਰ ਨੰਦਨ ਨਿਪਜ੍ਯੋ ਪਾਵਨ ॥੬॥
ਭਏ ਸ਼ਗੁਨ ਤਿਹ ਸਮੈ ਘਨੇਰੇ।
ਜੋ ਪ੍ਰਮੋਦ ਦਾ ਅਹੈਂ ਬਡੇਰੇ।
ਕ੍ਰਿਪਾ ਕੀਨਿ ਸ਼੍ਰੀ ਨਾਨਕ ਮਹਾਂ।

ਭਈ ਕਾਮਨਾ ਪੂਰਨ ਇਹਾਂ ॥੭॥
ਅਬਿ ਸੁੰਦਰ ਲਾਗਹਿ ਨਿਜ ਭਵਨੂੰ।
ਇਤ ਕੋ ਕਰਹੁ ਆਪ ਆਗਵਨੂੰ।'
ਇਮ ਲਿਖਿ ਕਰਿ ਤਤਕਾਲ ਪਠਾਵਾ।
'ਪਹੁੰਚਹੁ ਬਿਨ ਬਿਲੰਬ' ਤਿਸ ਗਾਵਾ[1] [1]ਤਿਸ ਨੂੰ ਕਿਹਾ।
॥੮॥
ਹੁਤੇ ਜਹਾਂ ਸ਼੍ਰੀ ਤੇਗ ਬਹਾਦਰ।
ਤੂਰਨ ਗਯੋ ਪਹੁੰਚਿ ਭਾ ਹਾਦਰ।
ਬਹੁ ਉਤਸਵ ਸਗਰੇ ਦਲ ਭਯੋ।
ਬਿਸ਼ਨ ਸਿੰਘ ਰਾਜੇ ਮੁਦ ਕਿਯੋ ॥੯॥
ਤਿਹ ਸਿਖ ਕੋ ਗੁਰ ਬਖਸ਼ਿਸ਼ ਦੀਨਿ।
ਲੋਕ ਪ੍ਰਲੋਕ ਸੁਖੀ ਬਹੁ ਕੀਨਿ।
ਪੁਨਹਿਂ ਪੱਤ੍ਰਿਕਾ ਆਪ ਲਿਖਾਈ।
'ਦੇਸ਼ ਕਾਮਰੂ ਹਮ ਅਬਿ ਜਾਈ ॥੧੦॥
ਨ੍ਰਿਪ ਕੋ ਕਾਜ ਜਬੈ ਬਨਿ ਜਾਇ।
ਤਬਿ ਹਮ ਆਵਹਿਂਗੇ ਇਸ ਥਾਇਂ।
ਪ੍ਰਿਤਪਾਰਹੁ ਤੁਮ ਸਾਹਿਬਜ਼ਾਦਾ।
ਕਰਹੁ ਦੁਲਾਰਨਿ ਧਰਿ ਅਹਿਲਾਦਾ'
॥੧੧॥
ਪਠੀ ਪੱਤ੍ਰਿਕਾ ਪਟਣੇ ਆਈ।
ਜਹਾਂ ਅਨਿਕ ਬਿਧਿ ਹੋਤਿ ਬਧਾਈ।
ਇਮ ਪ੍ਰਸੰਗ ਨੌਮੇ ਪਤਿਸ਼ਾਹੂ।
ਸੁਨਜੋ ਜਨਮ ਕੋ ਅਬਿ ਉਤਸਾਹੂ:-
॥੧੨॥
ਮਾਤ ਨਾਨਕੀ ਬ੍ਰਿਧਾ ਬਡੇਰੀ।
ਰਛਹਿ ਅਨਿਕ ਪ੍ਰਕਾਰ ਘਨੇਰੀ।
ਸ਼੍ਰੀ ਨਾਨਕ ਅਦਿਕ ਗੁਰ ਨਾਮੂ।
ਲੇ ਮੁਖ ਤੇ ਇਤ ਉਤ ਫਿਰ ਧਾਮੂ ॥੧੩॥
-ਨਾਨਾਂ ਭਾਂਤਿ ਬਿਘਨ ਸਮੁਦਾਏ।
ਸਕਲ ਬਿਨਾਸਹੁ ਬਨਹੁਂ ਸਹਾਏ।
ਮਮ ਪੌਤ੍ਰੇ ਕੀ ਰੱਛਆ ਧਰੀਅਹਿ।
ਚੰਦ ਮਨਿੰਦ ਬਿਲੰਦਹਿਂ[1] ਕਰੀਅਹਿ- [1]ਵੱਡਾ।

॥ ੧੪ ॥
ਲਗਨ ਜੋਤਕੀ[1] ਲਿਖਿ ਲੈ ਗਯੋ।
[1]ਜੋਤਸ਼ੀ।
ਬਹੁ ਦਿਨ ਭਲੇ ਬਿਚਾਰਤਿ ਭਯੋ।
ਲਿਖੀ ਜਨਮ ਪੱਤ੍ਰੀ ਗਿਨਿ ਸੋਧਿ।
ਜਿਸ ਕੇ ਉਰ ਗ੍ਰੈਹ ਰਾਸ਼ੀ ਬੋਧ[1] ॥ ੧੫ ॥
[1]ਗ੍ਰੈਹ ਤੇ ਰਾਸਾਂ ਦੀ ਸਮਝ ਹੈਸੀ।
ਕਿਤਿਕ ਦਿਵਸ ਮਹਿਂ ਬਹੁਰ ਬੁਲਾਯਹੁ।
ਮਾਤ ਨਾਨਕੀ ਨਿਕਟਿ ਬਿਠਾਯਹੁ।
ਆਦਿ ਕ੍ਰਿਪਾਲ ਮਹਾਂ ਮਤਿਵੰਤੇ।
ਬੈਠੇ ਆਨਿ ਸਮੂਹ ਸੁਨੰਤੇ ॥ ੧੬ ॥
'ਪੋਖ ਮਾਸ ਕੋ ਪੱਖ ਸੁਕਲ ਹੈ।
ਸਪਤਮ ਥਿਤ ਕੋ ਸਮੈਂ ਸੁਕਲ ਹੈ[1]।
[1]ਆਨੰਦ ਦਾ ਸਮਾਂ ਹੈ।
ਆਦਿਤਵਾਰ[1] ਜਾਮਨੀ ਜਾਮੂ।
[1]ਐਤਵਾਰ।
ਭਯੋ ਜਨਮ ਬਾਲਿਕ ਬਲ ਧਾਮੂ ॥ ੧੭ ॥
ਪਰੇ ਲਗਨ ਮਹਿਂ ਗ੍ਰੈਹ ਦੇ ਮੰਗਲ[1]।
[1]ਲਗਨ ਵਿਚ ਮੰਗਲ ਦੇਣ ਵਾਲੇ ਗ੍ਰਹਿ ਪਏ ਹਨ।
ਉਚ ਕੇ ਸੂਰਜ ਸ਼ਨਿ ਕਵਿਮੰਗਲ[1]।
[1]ਉੱਚੇ ਥਾਂ ਆਏ ਹਨ ਸੂਰਜ, ਸ਼ਨੀ, ਸ਼ੁਕਰ ਤੇ ਮੰਗਲ।
ਲਾਭ ਸਥਾਨ ਆਇ ਗ੍ਰਹ ਆਛੇ।
ਪੂਰਨ ਦ੍ਰਿਸ਼ਟਿ ਬਿਲੋਕਤਿ ਬਾਂਛੇ[1]† ॥ ੧੮ ॥
[1]ਗ੍ਰੈਹ ਇਹ ਚਾਹੁੰਦੇ ਹਨ ਕਿ (ਕ੍ਰਿਪਾ) ਦ੍ਰਿਸ਼ਟੀ ਨਾਲ ਅਸਾਂ ਵਲ ਤੱਕੋ। †ਇਥੇ ਲਗਨਾਂ ਤੇ ਕੁੰਡਲੀ ਦਾ ਜ਼ਿਕਰ ਤਾਂ ਹੋ ਰਿਹਾ ਹੈ ਪਰ ਗ੍ਰੈਹਾਂ ਉੱਤੇ ਗੁਰੂ ਜੀ ਦੀ ਮਹੱਤਤਾ ਸਮਝ ਲੈਣੀ ਚਾਹੀਦੀ ਹੈ ਕਿ ਕਵੀ ਜੀ ਦੱਸਦੇ ਹਨ ਕਿ ਗ੍ਰੈਹ ਆਪਣੇ ਉਪਰ ਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਦੀ ਵਾਂਛਾ ਕਰ ਰਹੇ ਹਨ।
ਜਨਮ ਕੁੰਡਲੀ ਜਿਮ ਅਵਤਾਰਨਿ।
ਤਿਮ ਲਖੀਯਤਿ ਪ੍ਰਤਾਪ ਬਡ ਕਾਰਨ।
ਐਸ਼੍ਵਰਜ ਵਧਹਿ ਅਨੇਕ ਪ੍ਰਕਾਰਾ।
ਜਿਸ ਕੋ ਪਈਅਤਿ ਨਹੀਂ ਸ਼ੁਮਾਰਾ ॥ ੧੯ ॥
ਸਿੰਧੁ ਮੇਖਲਾ ਅਵਿਨੀ ਜੇਤੀ[1]।
[1]ਸਾਰੀ ਧਰਤੀ।
ਜਸੁ ਪ੍ਰਤਾਪ ਤੇ ਪੂਰਹਿ ਤੇਤੀ।
ਰਾਮਚੰਦ ਮਾਨਿੰਦੈ ਜੋਧਾ।
ਕ੍ਰਿਸ਼ਨ ਸਮਾਨ ਰਿਪੁਨਿ ਪਰ ਕ੍ਰੋਧਾ ॥ ੨੦ ॥
ਜਿਮ ਬਲ ਛਲਿਬੇ ਬਾਵਨ ਭਯੋ।

ਤਨ ਕੋ ਤਨਕ ਆਪਨੋ ਕਿਯੋ।
ਬਹੁਰ ਬਧਾਯੋ ਬਪੁਖ ਬਿਲੰਦ†।
ਅਪਰ ਨ ਕੋ ਭਾ ਜਿਸ ਮਾਨਿੰਦ[1]* ॥੨੧॥

†ਇਕ ਲਿਖਤੀ ਨੁਸਖੇ ਵਿਚ ਇਹ ਦੋ ਤੁਕਾਂ ਨਹੀਂ ਹਨ, ਪਰ ਚੌਪਈ ਦੇ ਚਾਰ ਚਰਨ ਪੂਰੇ ਕਰਨ ਵਾਸਤੇ ਅੱਗੋਂ ੨੨ ਅੰਕ ਦੇ ਅਖੀਰ ਇਹ ਦੋ ਤੁਕਾਂ ਦਿੱਤੀਆਂ ਹਨ:- ਸ੍ਰੀ ਪਰਮਾਤਮ ਤੱਤ ਸਰੂਪ। ਭਗਤ ਰੱਛ ਤਨ ਧਰਹਿਂ ਅਨੂਪ।

[1]ਜਿਸ ਦੇ ਤੁੱਲ ਛੋਟੇ ਤੋਂ ਲੰਮਾ ਹੋਣ ਵਿਚ ਹੋਰ ਕੋਈ ਨਹੀਂ ਹੋਇਆ; ਕਵਿ ਜੀ ਇਸ ਛੋਟੇ ਤੋਂ ਲੰਮੇ ਹੋਣ ਦੀ ਉਪਮਾ ਗੁਰੂ ਜੀ ਦੇ ਪ੍ਰਤਾਪ ਨਾਲ ਦੇ ਰਹੇ ਹਨ।

ਤਿਮੁ ਲਘੁ ਐਸ੍ਵਰਜ ਅਬੈ ਪ੍ਰਤਾਪੂ।
ਜਬੈ ਸੰਭਾਰਹਿ ਅਪਨੋ ਆਪੂ।
ਤਤਛਿਨ ਦੋਨਹੁਂ ਕੋ ਬਿਰਧਾਵੈ।
ਜਿਸ ਕੋ ਪਾਰ ਨਹੀਂ ਕੋ ਪਾਵੈ' ॥੨੨॥
ਇੱਤਜਾਦਿਕ ਸੁਭ ਗੁਨ ਸਮੁਦਾਏ।
ਗਿਨਤੀ ਕਰਿ ਜੋਤਸ਼ੀ ਬਤਾਏ।
ਬਹੁ ਧਨ ਸਾਦਰ ਦੀਨਸਿ ਮਾਤਾ।
ਲੇ ਦਿਜ ਆਸ਼ਿਖ ਦੇ ਹਰਖਾਤਾ ॥੨੩॥
'ਚਿਰੰਜੀਵ ਹੁਇ ਸਾਹਿਬਜ਼ਾਦਾ।
ਦੇ ਪਰਵਾਰਹਿਂ ਬਹੁ ਅਹਿਲਾਦਾ।'
ਪੀਛੇ ਮਾਤ ਨਾਨਕੀ ਹਰਖਤਿ।
ਸ਼ੁਭ ਲੱਛਨ ਪੌਤ੍ਰੇ ਮਹਿਂ ਹਰਖਤਿ ॥੨੪॥
ਲੇ ਨਿਜ ਅੰਕ ਦੁਲਾਰਹਿ ਘਨੀ।
ਪਿਖਿ ਪਿਖਿ ਮੁਖ ਸਨੇਹ ਕੇ ਸਨੀ।
ਖਸ਼ਟੀ[1] ਆਦਿਕ ਜੱਗ ਜਿਤੇਕ।
ਕਰੇ ਜਥਾ ਬਿਧਿ ਹੁਤੇ ਤਿਤੇਕ ॥੨੫॥

[1]ਛਟੀ।

ਅੰਤਰ ਰਾਖਹਿ ਰੱਛਜਾ ਕਰਤੇ।
ਆਇ ਰੰਕ ਜੋ ਜਾਚਹਿ ਦਰ ਤੇ।
ਛੂਛਾ ਨਹੀਂ ਜਾਨਿ ਕੋ[1] ਦੀਨਾ।
ਮਧੁਰ ਗਿਰਾ ਕਹਿ ਦੈਬੋ ਕੀਨਾ ॥੨੬॥

[1]ਕੋਈ।

ਪੁਰਿ ਮਹਿਂ ਜਸੁ ਪਸਰਯੋ ਜਹਿਂ ਕਹਾਂ।
ਦਾਨ ਭਯੋ ਗੁਰ ਘਰ ਤੇ ਮਹਾਂ।
ਬਯ ਸ੍ਰੀ ਤੇਗ ਬਹਾਦਰ ਜੋਈ।
ਬਡੀ ਭਈ ਸੁਤ ਭਯੋ ਨ ਕੋਈ ॥੨੭॥
ਅਤਿ ਚਾਹਤਿ ਕੈ ਉਪਜਯੋ ਨੰਦਨ।

ਸਭਿ ਪਰਿਵਾਰ ਕਰਹਿਂ ਅਭਿਨੰਦਨ[1]। [1]ਅਨੰਦ।
ਇਕ ਦਿਨ ਮਾਨ ਨਾਨਕੀ ਗਿਨੀ।
ਸਾਥ ਕ੍ਰਿਪਾਲ ਬਾਰਤਾ ਭਨੀ ॥੨੮॥
'ਸੰਮਤ ਸੋਲਹਿਂ ਸਯਾ ਅਠੱਤਰ।
ਮੱਘਰ ਦੁਤੀਯਾ ਸੂਰ ਅਨੁੱਤਰ[1]। [1]ਸੂਰਜ ਦੱਖਣ ਵਿਚ ਸੀ।
ਤਬਿ ਮਮ ਨੰਦਨ[1] ਜਨਮ ਲਏ ਹੈਂ। [1]ਸ਼੍ਰੀ ਤੇਗ ਬਹਾਦਰ ਜੀ।
ਅਬਿ ਪੈਂਤਾਲੀ ਬਰਖ ਭਏ ਹੈਂ ॥੨੯॥
ਸੰਮਤ ਸੱਤ੍ਰਹ ਸੈ ਅਬਿ ਚੀਨ।
ਊਪਰ ਬੀਤੇ ਬੀਸਹੁ ਤੀਨ[1]। [1]੧੭੨੩।
ਸ਼੍ਰੀ ਨਾਨਕ ਕੀ ਕ੍ਰਿਪਾ ਉਦਾਰਾ।
ਜਿਸ ਤੇ ਸੁਤ ਕੋ ਪੁੱਤ੍ਰ ਨਿਹਾਰਾ' ॥੩੦॥
ਅਸ਼ਟ ਜੋਗਨੀ ਕਹੁ ਅਭਿਖੇਕਾ[1]। [1]ਪੂਜਿਆ।
ਸੁਤ ਕੀ ਕੁਸ਼ਲ[1] ਜਾਚਿ, ਸਿਰ ਟੇਕਾ। [1]ਸੁੱਖ।
ਪੰਚਾਂਮ੍ਰਿਤ ਸਮੂਹ ਕਰਿਵਾਯੋ।
ਸਭਿ ਸਿੱਖਜਨਿ ਕੇ ਘਰ ਪਹੁੰਚਾਯੋ ॥੩੧॥
ਦੇਤਿ ਲੇਤਿ ਕੇ ਰਿਦੇ ਅਨੰਦ।
'ਅਤਿ ਚਾਹਤਿ ਕੈ ਉਪਜੋ ਨੰਦ।
ਸ਼੍ਰੇਯ ਸਹਿਤ ਹੁਇ ਉਮਰ ਦਰਾਜ਼[1]। [1]ਲੰਬੀ।
ਲਹਹੁ ਅਨੰਦ ਬਿਲੰਦ ਸਮਾਜ ॥੩੨॥
ਸ਼੍ਰੀ ਗੁਜਰੀ ਸ਼ੁਭ ਮਤਿ ਗੁਰੁ ਘਰਨੀ।
ਚਿਰੰਕਾਲ ਸੁਤ ਬਾਂਛਾ ਧਰਨੀ।
ਸ਼੍ਰੀ ਪਰਮੇਸ਼ੁਰ ਪੂਰਨ ਕਰੀ।
ਬਿਚ ਪਰਦੇਸ਼ ਆਇ ਪੁਰਿ ਥਿਰੀ ॥੩੩॥
ਭਈ ਪ੍ਰਸੂਤ ਸੁਪੂਤ ਨਿਹਾਰਾ।
ਚਿਰਜੀਵਹੁ ਸਤਿਗੁਰੂ ਕੁਮਾਰਾ।
ਦੇਖਿ ਬਿਲੋਚਨ ਕੋ ਸਿਯਰਾਤੀ।
ਹੁਇ ਅਨੰਦ ਤੇ ਸੀਤਲ ਛਾਤੀ' ॥੩੪॥
ਇੱਤਯਾਦਿਕ ਬੋਲਤਿ ਨਰ ਨਾਰੀ।
ਉਤਸਵ ਤੇ ਪ੍ਰਮੋਦ ਰਿਦ ਭਾਰੀ।
ਮਾਤਾ ਬਡੀ ਨਾਨਕੀ ਤਬੈ।

ਰੱਛਾ ਕੇ ਉਪਾਵ ਕਰਿ ਸਬੈ ॥੩੫॥
ਦਿਨ ਪ੍ਰਤਿ ਮੰਗਲ ਰਚਤਿ ਬਿਸਾਲਾ।
ਆਇੰ ਹਜ਼ਾਰਹੁੰ ਪੁਰਿ ਕੀ ਬਾਲਾ[1]।
ਮਨ ਭਾਵਤਿ ਗਾਵਤਿ ਸ਼ੁਭ ਗੀਤ।
ਦਰਸਹਿਂ ਬਾਲਿਕ ਪਰਮ ਪੁਨੀਤ ॥੩੬॥
ਬੰਦਨ ਕਰਹਿਂ ਦੂਰ ਤੇ ਖਰੀ।
ਕਰਹਿ ਸਰਾਹਨਿ 'ਸੂਰਤ ਖਰੀ।'
ਦਿਨ ਪ੍ਰਤਿ ਮਾਤ ਕਰਾਇ ਸ਼ਨਾਨਾ।
ਪਟ ਸੋਂ ਪੋਂਛਤਿ ਪ੍ਰੇਮ ਮਹਾਨਾ ॥੩੭॥
ਸੂਧੀ ਕਰ ਪਗ ਕੀ ਅੰਗੁਰੀਨ[1]।
ਮ੍ਰਿਦੁਲ ਕੋਕਨਦ ਪੰਖਰੀ ਚੀਨ।
ਦਿਪਹਿਂ ਪੁਨਰਭੂ ਮਾਣਿਕ ਜੈਸੇ[1]।
ਪਦਮਾਲਯ[1] ਜਟਤੀ ਹੁਇ ਵੈਸੇ ॥੩੮॥
ਜਿਨ ਕੇ ਧਯਾਨ ਕਰੇ ਅਘ ਜਾਇਂ।
ਪਰੇ ਕਰਤਿ ਚੰਚਲ ਕਰ[†] ਪਾਇ।
ਸ਼੍ਰੀ ਗੁਰ ਤੇਗ ਬਹਾਦਰ ਜਾਤੇ।
ਨਾਮ ਗਏ ਧਰ ਪ੍ਰਥਮ ਬਖਯਾਤੇ ॥੩੯॥
ਪੂਰਬ ਜਨਮ ਬ੍ਰਿਤੰਤ ਬਿਚਾਰਿ।
ਸ਼੍ਰੀ ਗੁਜਰੀ ਪ੍ਰਤਿ ਕੀਨਿ ਉਚਾਰ।
ਸੋ ਧਰਿ ਨਾਮ ਹਕਾਰਨ ਕਰਤਿ।
ਬਾਰ ਬਾਰ ਬੋਲੇ[1] ਹਸ ਪਰਤਿ ॥੪੦॥
ਬਾਚ[1] ਅਕਾਲ ਪੁਰਖ ਤੇ ਆਏ।
'ਗੋ' ਧਰ ਮਹਿਂ, 'ਬਿੰਦ' ਪ੍ਰਾਪਤਿ ਭਏ[1]।
ਯਾਂ ਤੇ ਗੋਬਿੰਦ ਨਾਮ ਉਚਾਰਾ।
ਜੋ ਹੁਇ ਚਹੁ ਕੁੰਟਨਿ ਬਿਸਤਾਰਾ ॥੪੧॥
ਸਿੰਘ ਜੁ ਪਦ ਦੇਵੀ ਨੇ ਦੀਨਿ[†]।
ਰਾਖਸ਼ ਹਤੇ ਕਰੋਰਹੁੰ ਚੀਨਿ।

[1]ਇਸਤ੍ਰੀਆਂ।

[1]ਹੱਥਾਂ ਪੈਰਾਂ ਦੀਆਂ ਉਂਗਲੀਆਂ।

[1]ਨਖ਼ ਚਮਕਦੇ ਹਨ ਮਣੀਆਂ ਵਾਂਗ [ਸੰਸ: ਪੁਨਰਭਵ = ਨਹੁੰ]

[1]ਮਾਨੋ ਲੱਛਮੀ ਦੀ ਹੀ ਜੜਤ ਕੀਤੀ ਹੋਈ ਹੈ। [ਸੰਸ: ਪਦਨ = ਕਵਲ ਆਲਯ = ਘਰ। ਪਦਮਾਲਯ = ਲੱਛਮੀ। ਦੇਖੋ ਸ਼੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾ: ਅਧਯਾ: ੧ ਅੰਕ ੨੦ 'ਬਸੈ ਰਮਾ ਸਾਜ ਕੁਟੀ ਸੀ।' ਜੇ ਪਾਠ 'ਪਦਮ ਰਾਗ' ਹੋਵੇ ਤਾਂ ਹੀਰੇ ਅਰਥ ਬਣੇਗਾ]

[†]ਪਾ:-ਉਰ।

[1]ਬੁਲਾਵਣ ਤੇ।

[1]ਬਾਣੀ ਨਾਲ।

[1]ਗੋ = ਪ੍ਰਿਥਵੀ ਵਿਖੇ। ਬਿੰਦ = ਪ੍ਰਾਪਤ ਹੋਏ।

[†]ਨਾਮ ਨਾਲ ਸਿੰਘ ਪਦ ਲਗਾਉਣਾ ਗੁਰੂ ਜੀ ਦਾ ਆਪਣਾ ਹੁਕਮ ਹੈ। ਦੇਵੀ ਵੱਲੋਂ ਮਿਲਨਾ ਕਹਿਣਾ ਇਕ ਕਲਪਨਾ ਮਾਤ੍ਰ ਹੈ।

ਗੁਰ ਸ਼੍ਰੀ ਨਾਨਕ ਜੋਤਿ ਮਿਲਏ।
ਯਾਂ ਤੇ 'ਗੁਰ ਗੋਬਿੰਦ ਸਿੰਘ' ਭਏ
॥੪੨॥
ਧਰਿ ਹਾਥਨਿ ਪਰ ਕੇ ਬਿਚ ਗੋਦ।
ਬਾਰਹਿਂ ਬਾਰ[1] ਕਰਹਿਂ ਪਰਮੋਦ।
ਮੁਖ ਅਰਬਿੰਦ ਹਸਾਵਨਿ ਕਰੈਂ।
ਲਾਲਤਿ ਬਹੁ ਬਿਧਿ ਤੇ ਮੁਦ ਧਰੈਂ ॥੪੩॥
ਸਾਸੁ ਨੁਖਾ ਜਸੋਂ ਜੀਵਨ ਮਨਿ ਹ੍ਵੈ[1]।
ਦੇਖਤਿ ਪਾਲਤਿ ਆਨੰਦ ਮਨ ਹ੍ਵੈ।
ਦੋਨਹੁੰ ਰੱਛ੍ਯਾ ਕਰਤਿ ਬਡੇਰੇ।
ਨਯਨ ਪਲਕ ਨਜਾਈ ਬਹੁ ਬੇਰੇ[1] ॥੪੪॥
ਦਿਨ ਪ੍ਰਤਿ ਸੁੰਦਰ ਵਧਹਿ ਸਰੀਰ।
ਦਾਦੀ ਬ੍ਰਿਧਾ ਰਹੇ ਨਿਤ ਤੀਰ।
ਕਵਿ ਸੰਤੋਖ ਸਿੰਘ ਬਲਿਹਾਰੀ।
ਜਿਸ ਗੁਰ ਅਪਦਾ ਹਰੀ ਹਮਾਰੀ ॥੪੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ਼੍ਰੀ ਗੁਰੂ ਗੋਬਿੰਦ ਸਿੰਘ ਜਨਮ' ਪ੍ਰਸੰਗ ਬਰਨਨੰ ਨਾਮ ਤ੍ਰਯੋਦਸ਼ਮੋ ਅੰਸੂ ॥੧੩॥

[1]ਬਾਰ ਬਾਰ।

[1]ਜੀਵਨਮਣੀ ਵਤ ਨੋਹ ਤੇ ਸੱਸ (ਸੰਭਾਲਕੇ ਰਖਦੀਆਂ ਹਨ)। (ਅ) ਆਪਣਾ ਜੀਵਨ ਮੰਨਦੀਆਂ ਹਨ (ਉਨ੍ਹਾਂ ਨੂੰ)।

[1]ਜਿਵੇਂ ਪਲਕਾਂ ਭਵਾਂ ਦੀ ਰੱਖਿਆ ਕਰਦੀਆਂ ਹਨ ਹਰ ਵੇਲੇ।

## ੧੪. [ਕੁਹੜਾਮ ਦਾ ਭੀਖਣ ਸ਼ਾਹ]

੧੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੫

ਦੋਹਰਾ:

ਪੁਰਿ ਕੁਹੜਾਮ[1] ਬਿਖੈ ਹੁਤੋ,
ਸ਼ਾਹੁ ਭੀਖ ਜਿਸ ਨਾਮ।
ਨਿਜ ਮੁਰਸ਼ਿਦ ਕੇ ਢਿਗ ਰਹਤਿ,
ਠਸਕੇ[1] ਗ੍ਰਾਮ ਸੁ ਧਾਮ ॥੧॥

[1]ਇਹ ਟਿਕਾਣਾ ਪਟਜਾਲਾ ਰਿਆਸਤ ਵਿਖੇ 'ਘੁੜਾਮ' ਨਾਮ ਕਰਕੇ ਪ੍ਰਸਿੱਧ ਹੈ।

[1]ਇਹ ਗ੍ਰਾਮ ਜ਼ਿਲਾ ਕਰਨਾਲ ਦੀ ਥਾਨੇਸਰ ਤਹਸੀਲ ਵਿਚ ਹੈ।

ਚੌਪਈ:

ਜਿਸ ਦਿਨ ਸ਼੍ਰੀ ਗੁਰ ਜਗ ਬਿਦਤਾਏ।
ਲੋਕ ਮ੍ਰਿਯਾਦ ਹੇਤੁ ਪ੍ਰਭੁ ਆਏ।
ਭਈ ਪ੍ਰਾਤਿ ਉਰ ਮਹਿਂ ਲਖਿ ਭੀਖ।
-ਅਵਤਰਿਓ ਨਰ ਬਰ ਦੇ ਸੀਖ[1] ॥੨॥

[1]ਪੁਰਸ਼ਾਂ ਨੂੰ ਸ੍ਰੇਸ਼ਟ ਸਿੱਖਿਆ ਦੇਣ ਲਈ।

ਤੁਰਕਨਿ ਕੁਮਤਿ ਕਰੀ ਹ੍ਵੈ ਕੂਰੇ[1]।
ਕ੍ਰੋਧੀ ਕੁਤਸਤ ਕਰਮਨਿ ਕ੍ਰੂਰੇ[1]।

[1]ਕੂੜੇ।

[1]ਕ੍ਰੋਧੀ ਨਿੰਦਿਤ ਕਰਮ ਤੇ ਭਜਾਨਕ ਕਰਮਾਂ ਦੇ ਕਰਨੇ ਵਾਲੇ ਹੋ ਗਏ ਹਨ।

ਤਿਨ ਕੋ ਤੇਜ ਨਾਸਿਬੇ ਹੇਤੁ।
ਧਰਜੋ ਦੇਹ ਗੁਰੁਤਾ ਪਦ ਲੇਤ[1]- ॥੩॥

[1]ਲੈਕੇ।

ਬ੍ਰਿੰਦ ਮੁਰੀਦ ਬੀਚ ਤਬਿ ਬੈਸਾ।
ਭਯੋ ਸੰਕਲਪ ਰਿਦੇ ਤਬਿ ਐਸਾ।
ਤਤਛਿਨ ਉਠਜੋ ਅਪਰ ਸਭਿ ਤਜਾਗੇ।
ਪੂਰਬ ਦਿਸ਼ਿ ਮੁਖ ਕਰਿ ਅਨੁਰਾਗੇ[1] ॥੪॥

[1]ਪ੍ਰੇਮ ਕਰਕੇ।

ਮੂੰਦਿ ਬਿਲੋਚਨ ਧਰਿ ਉਰ ਧਜਾਨਾ।
ਸਾਦਰ ਹਾਥ ਬੰਦਿ ਥਿਤ ਥਾਨਾ।
ਮਨ ਮਹਿਂ ਕੀਨਿ ਬੰਦਗੀ ਘਨੀ।
ਪਰਮ ਪ੍ਰੇਮ ਆਤੁਰਤਾ ਸਨੀ[1] ॥੫॥

[1]ਦੀਨਤਾ ਸਹਿਤ।

ਨੰਮ੍ਰਿ ਹੋਇ ਧਰ[1] ਸਿਰ ਧਰਿ ਦੀਨਾ।
ਕੁਨਸਾ ਕੀਨਸਿ ਤੀਨ[1] ਪ੍ਰਬੀਨਾ।

[1]ਧਰਤੀ ਤੇ।

[1]ਸਿਜਦਾ ਕੀਤਾ ਤਿੰਨ ਵਾਰ। [ਫਾ. ਕੋਰਨਿਸ਼ = ਝੁਕ ਕੇ ਸਲਾਮ ਕਰਨਾ]

ਉਤਫੁਲ ਲੋਚਨ[1] ਹੁਇ ਕਰਿ ਬੈਸਾ।
ਜਨਮ ਰੰਕ ਪਾਰਸ ਲਿਯ ਜੈਸਾ ॥੬॥

[1]ਭਾਵ ਨੇਤ੍ਰ ਖਿੜਾਕੇ [ਸੰਸ. ਉਤ੍ਫੁਲ੍ਲ = ਵਿਕਾਸ਼]।

ਦੇਖਿ ਮੁਰੀਦ ਅਖਿਲ ਬਿਸਮਾਨੇ।
-ਕਹਾਂ ਕੀਨ ਇਹ ਪੀਰ ਸਯਾਨੇ।

ਇਤਿ ਦਿਸ਼ਿ ਕਿਸ ਕੋ ਸੀਸ ਨਿਵਾਯੋ।
ਜਥਾ ਪ੍ਰਾਤਿ ਹਿੰਦੁਨਿ ਕੋ ਭਾਯੋ[1] ॥੭॥ — [1]ਜਿਵੇਂ ਸਵੇਰ ਵੇਲੇ ਹਿੰਦੂ ਮੱਥਾ ਟੇਕਦੇ ਹਨ।
ਪਸ਼ਚਮ ਦਿਸ਼ਿ ਕੋ ਪ੍ਰਿਸ਼ਟੀ ਫੇਰਿ[1]। — [1]ਪਿੱਠ ਫੇਰ ਕੇ।
ਭਏ ਨੰਮ੍ਰਿ ਔਚਕ ਕਜਾ ਹੇਰਿ-।
ਹਾਥ ਜੋਰਿ ਪੂਛਯੋ ਪੁਨ ਭੀਖ।
'ਪ੍ਰਥਮ ਨ ਤੁਮਰੀ ਇਹ ਬਿਧਿ ਦੀਖ[1] ॥੮॥ — [1]ਇਹ ਬਿਧ ਨਹੀਂ ਸੀ ਦੇਖੀ।
ਉਠਹਿਂ ਪ੍ਰਾਤਿ ਹਿੰਦੂ ਕਰ ਜੋਰਿ।
ਬੰਦਨ ਕਰਹਿਂ ਸਕਲ ਇਤ ਓਰ।
ਹਮ ਪਸ਼ਚਮ ਦਿਸ਼ਿ ਸੀਸ ਨਿਵਾਇਂ।
ਅਪਨਿ ਦੀਨ ਕੋ ਰਾਖਹਿਂ ਭਾਇ ॥੯॥
ਆਪ ਹਮੇਸ਼ ਕਰਤਿ ਹੋ ਐਸੇ।
ਅਬਿ ਕਿਸ ਕੋ ਪਿਖਿ ਕੀਨਸਿ ਕੈਸੇ।'
ਸ਼ਾਹ ਭੀਖ ਸੁਨਿ ਕੈ ਤਬਿ ਕਹਯੋ।
'ਕਾਰਨ ਸੁਨੋ ਜਥਾ ਮੈਂ ਲਹਯੋ ॥੧੦॥
ਦੀਨ ਦੁਨੀ ਕੋ ਖਾਂਵਦ[1] ਆਵਾ। — [1]ਮਾਲਿਕ।
ਮਾਨੁਖ ਦੇਹਿ ਧਾਰਿ ਬਿਦਤਾਵਾ[1]। — [1]ਪ੍ਰਗਟਿਆ ਹੈ।
ਗਰਬਨਿ ਕੇ ਗਰਬਨਿ ਕੋ ਗੰਜਨ[1†]। — [1]ਹੰਕਾਰੀਆਂ ਦੇ ਹੰਕਾਰ ਨੂੰ ਭੰਨਣ ਲਈ। [†]ਪਾ:-ਗਬਰਨਿ ਕੇ ਗੋਲਨ ਕੋ ਗੰਜਨ = ਗੱਬਰਾਂ ਦੇ ਟੋਲਾਂ ਨੂੰ ਨਾਸ ਕਰਨ ਲਈ। [ਅ੍ਰ: ਕਬੀਰ, ਬਹੁ ਬਚਨ ਕੁੱਬਾਰ। ਕੁਬਰਾ = ਬਹੁਤ ਵੱਡਾ, ਇਸ ਤੋਂ ਪੰਜਾਬੀ, ਗੱਬਰ]
ਮਿਰਜਾਦਾ ਬੰਜਨ ਕੋ ਭੰਜਨ[1] ॥੧੧॥ — [1]ਮਿਰਜਾਦਾ ਭੰਨਣ ਵਾਸਤੇ।
ਤੇਜ ਤ੍ਰਿਲੋਕਨਿ ਮਹਿਂ ਬਿਸਤਾਰੇ।
ਤੁਰਕਨਿ ਔਂਧੇ ਕਰਹਿ ਨਗਾਰੇ[1]। — [1]ਤੁਰਕਾਂ ਦੇ ਨਗਾਰੇ ਮੂਧੇ ਕਰੇਗਾ।
ਸਿਖ ਸੰਗਤ ਕੋ ਤ੍ਰਾਸ ਮਿਟਾਵੈ[†]। — [†]ਪਾ:-ਸੋ ਅਕਾਲ ਪੁਰਖ ਅਬਿ ਆਏ। ਤਿਸਹਿ ਪ੍ਰਤੀ ਹਮ ਸੀਸ ਨਿਵਾਏ।
ਸੱਤਜਨਾਮ ਕੋ ਜਾਪ ਜਪਾਵੈ[+] ॥੧੨॥
ਅਪਨੋ ਪੰਥ ਜਗਤ ਬਿਦਤਾਵਹਿ।
ਇਕ ਮਤਿ ਕਰਤਿ ਤੀਨ ਦਿਖਰਾਵਹਿ[1]। — [1]ਨੌਰੰਗਾ) ਇਕ ਮਤ ਕਰਦਾ ਹੈ (ਇਹ) ਤਿੰਨ ਦਿਖਾਲਨਗੇ।
ਨਿਸਾ ਆਜ ਕਾ ਜਨਮੇ ਬਾਲਕ।
ਤਰੁਨ ਤਰਨਿ ਸਮ ਤੁਮ ਰਿਪੁ ਘਾਲਿਕ[1] ॥੧੩॥ — [1]ਜੁਆਨ ਸੂਰਜ ਸਮ ਭਾਵ ਦੁਪਹਿਰ ਦੇ ਸੂਰਜ ਵਾਙੂ ਹਨੇਰਾ ਰੂਪ ਵੈਰੀਆਂ ਨੂੰ ਨਾਸ਼ ਕਰਨ ਵਾਲੇ।

ਭਈ ਪ੍ਰਾਤ ਮੁਝ ਸੁਧਿ ਮਨ ਭਾਈ।
ਕਰੀ ਬੰਦਗੀ ਮੈਂ ਸੁਖ ਮਈ।
ਪੁਰਿ ਪਟਣਾ ਪੂਰਬ ਦਿਸ਼ਿ ਬਿਸੈ[1]। [1]ਵਿੱਚ ਹੈ।
ਮੈਂ ਅਬਿ ਜਾਉਂ ਦਰਸ ਹੌਂ ਤਿਸੈ ॥੧੪॥
ਬਿਨੈ ਠਾਨਿ ਬਖਸ਼ਾਵਨਿ ਕਰਿ ਹੌਂ।
ਅਪਨਿ ਇਸ਼ਟ† ਥਿਰਤਾ ਅਨੁਸਾਰ ਹੌਂ[1]। [1]ਉਨ੍ਹਾਂ ਨੂੰ ਆਪਣਾ ਇਸ਼ਟ ਠਹਿਰਾ ਕੇ ਅਨੁਸਾਰੀ ਹੋਵਾਂਗਾ। †ਪਾ:-ਦ੍ਰਿਸ਼ਟਿ।
ਦਰਸ਼ਨ ਕਰੇ ਪਾਕ ਅਤਿ ਹੋਵੌਂ।
ਗੁਨਹਿ ਅਨਿਕ ਮਨ ਤਨ ਤੇ ਖੋਵੌਂ' ॥੧੫॥
ਬ੍ਰਿੰਦ ਮੁਰੀਦਨਿ ਸੋਂ ਇਮ ਕਹਜੋ।
ਭਯੋ ਤਜਾਰ ਮਾਰਗ ਬਡ ਲਹਜੋ।
ਦੋਇ ਮੁਰੀਦ ਮੁਰਾਦ ਧਰੰਤੇ[1]। [1]ਭਾਵ ਸ਼ਰਧਾ ਵਾਲੇ। [ਅ਼: ਮੁਰਾਦ = ਮਕਸਦ, ਸ਼ਰਧਾ]
ਲਿਯੇ ਸੰਗ ਪ੍ਰਿਯ ਸੇਵ ਕਰੰਤੇ ॥੧੬॥
ਅਪਰ ਸਭਿਨਿ ਆਸ੍ਵਾਸਨ ਕਰਿ ਕੈ[1]। [1]ਧੀਰਜ ਦੇਕੇ।
'ਕਿਤਿਕ ਦਿਵਸ ਹਟਿ ਆਇਂ[1]' ਉਚਰਿ ਕੈ। [1]ਮੁੜ ਆਵਾਂਗੇ।
ਆਸਾ[1] ਹਾਥ ਗਹੇ ਚਲਿ ਪਰਜੋ। [1]ਭੇਵ [ਅ਼: ਅ਼ਸਾ]
ਸਿਫਤ ਖੁਦਾਇ ਰੰਗ ਉਰ ਬਰਜੋ ॥੧੭॥
ਲਈ ਕੁਰਾਨ ਮੁਸੱਲਾ ਧਾਰੇ।
ਦ੍ਵੈ ਮੁਰੀਦ ਸੋ ਚਲੇ ਪਿਛਾਰੇ।
ਸਨੇ ਸਨੇ ਗਮਨੇ ਮਗ ਜਾਹਿਂ।
ਨਿਸ ਬਿਸਰਾਮਹਿਂ, ਦਿਵਸ ਚਲਾਹਿਂ ॥੧੮॥
ਗ੍ਰਾਮ ਨਗਰ ਉਪਬਨ ਬਨ ਹੇਰਿ।
ਤਰਿ ਸਲਿਤਾ ਜਲ ਚਲਤਾ ਹੇਰਿ।
ਦਿੱਲੀ ਆਦਿ ਉਲੰਘਿ ਕਰਿ ਸਾਰੇ।
ਭਲੀ ਭਾਂਤਿ ਕੇ ਦੇਸ਼ ਨਿਹਾਰੇ ॥੧੯॥
ਪੁਰਿ ਪਟਣੇ ਕੇ ਪਹੁੰਚੇ ਪਾਸ।
ਜਿਤ ਕਿਤ ਸ਼ੋਭਾ ਰਹੀ ਪ੍ਰਕਾਸ਼।
ਬਾਗਨਿ ਮਹਿਂ ਬਿਥਰੀ ਹਰਿਆਈ।
ਦੇਖਨੀਯ[1] ਤਰੁਵਰੁ ਸਮੁਦਾਈ ॥੨੦॥ [1]ਦੇਖਣੇ ਯੋਗ।

ਸਦਨ ਸਫੂਲ ਸਫਲ ਤਰੁ ਕੀਰਣ[1]। [1]ਖਿੱਲਰ ਰਹੇ ਹਨ।
ਪੁਸ਼ਪਤਿ[1] ਲਤਾ, ਸ਼ੁਭਤਿ ਬਿਸਤੀਰਣ। [1]ਫੁੱਲਾਂ ਨਾਲ) ਖਿੜੀਆਂ ਹੋਈਆਂ।
ਨਾਲਕੇਰ ਕਦਲੀਨ[1] ਬਗੀਚੇ। [1]ਨਾਲੀਏਰ ਤੇ ਕੇਲਿਆਂ ਦੇ।
ਮਨਹੁਂ ਕਾਮ[1] ਮਾਲੀ ਬਨਿ ਸੀਂਚੇ ॥੨੧॥ [1]ਕਾਮਦੇਵ ਮਾਲੀ ਨੇ।
ਰਾਇਬੇਲ[1] ਚੰਬੇਲੀ ਚਾਰੁ। [1]ਰਵੇਲ।
ਚੰਪਕ ਨੀਪ[1] ਸ਼ੁਭਤਿ ਗੁਲਜ਼ਾਰ। [1]ਕਦੰਬ ਬ੍ਰਿੱਛ।
ਭਾਂਤਿ ਭਾਂਤਿ ਕੇ ਤਰੁ ਅਵਿਲੋਕੇ।
ਜਿਨ ਮਹਿਂ ਬਿਚਰਤਿ ਹੋਤਿ ਅਸ਼ੋਕੇ[1] ॥੨੨॥ [1]ਫਿਰਦਿਆਂ ਖੁਸ਼ੀ ਹੁੰਦੀ ਹੈ।
ਆਨੰਦ ਹੋਤਿ ਬਰਜੋ ਪੁਰਿ ਮਾਂਹੀ।
ਰਿਦੇ ਲਾਲਸਾ ਦਰਸ਼ਨ ਜਾਂਹੀ।
ਬਹੁਤ ਬੀਥਕਾ ਘਰ ਸਮੁਦਾਏ।
ਦੇਖਤਿ ਨਗਰ ਜਾਤਿ ਅਗਵਾਏ ॥੨੩॥
ਨਰ ਨਾਰਿਨ ਕੇ ਬ੍ਰਿੰਦ[1] ਨਿਹਾਰੇ। [1]ਸਮੂਹ, ਟੋਲੇ।
ਬਿਚਰਤਿ ਆਨੰਦ ਧਰਿ ਧਨਿ ਭਾਰੇ[1]। [1]ਭਾਰੇ ਧਨੀ ਅਨੰਦ ਸਹਿਤ ਵਿਚਰਦੇ ਹਨ।
ਕ੍ਰਮ ਕਰਿ ਸਕਲ ਉਲੰਘਤਿ ਆਏ।
ਜਿਸੀ ਠੌਰ ਗੁਰੁ ਪੌਰ ਸੁਹਾਏ ॥੨੪॥
ਜਹਿਂ ਸਿੱਖਜਨਿ ਕੀ ਭੀਰ ਘਨੇਰੀ।
ਕਰਹਿਂ ਕਾਮਨਾ ਲਹਹਿਂ ਬਡੇਰੀ।
ਤਿਹ ਸੰਗਤਿ ਮਹਿਂ ਹੁਇ ਇਕ ਪਾਸੇ।
ਬੈਠੇ ਪਿਖਹਿਂ ਬਿਲਾਸ ਹੁਲਾਸੇ ॥੨੫॥
ਸਮਾ ਪਾਇ ਲਖਿ ਕੈ ਅਵਿਕਾਸ਼[1]। [1]ਵਿਹਲ।
ਠਾਂਢੋ ਭਯੋ ਭੀਖ ਸਭਿ ਪਾਸ।
ਆਦਿ ਕ੍ਰਿਪਾਲ ਬਿਸਾਲ ਜਿ ਬੈਸੇ।
ਜੋਰੇ ਹਾਥ ਕਹਤਿ ਭਾ ਐਸੇ ॥੨੬॥
'ਜੋ ਜਨਮਯੋਂ ਅਬਿ ਸਾਹਿਬਜ਼ਾਦਾ।
ਦੇਨਿ ਜਗਤ ਸਿੱਖਨਿ ਅਹਿਲਾਦਾ।
ਤਿਸ ਕੇ ਦਰਸ਼ਨ ਕੀ ਹਮ ਚਾਹੂ।
ਜਿਸ ਹਿਤ ਗਮਨੇ ਬਹੁ ਦਿਨ ਰਾਹੂ ॥੨੭॥
ਅਬਿ ਦਰਸ਼ਨ ਕਰਿਵਾਵਹੁ ਮੋਹਿ।
ਸਫਲ ਆਇਬੋ ਮਗ ਕੋ ਹੋਹਿ।

ਅਪਰ ਨ ਕਾਰਜ ਕੋਇ ਹਮਾਰਾ।
ਆਏ ਲਖਯੋ ਗੁਰੂ ਦਰਬਾਰਾ' ॥੨੮॥
ਸੁਨਿ ਕ੍ਰਿਪਾਲ ਨੇ ਬਾਕ ਬਖਾਨਾ।
'ਭਲਾ ਭਯੋ ਤੁਮ ਟਿਕਹੁ ਸਥਾਨਾ।'
ਅੰਤਰ ਜਾਇ ਬ੍ਰਿਤੰਤ ਸੁਨਾਵਾ।
'ਸਈਯਦ ਏਕ ਪੀਰ ਚਲਿ ਆਵਾ ॥੨੯॥
ਸਾਹਿਬਜ਼ਾਦੇ ਕੋ ਚਹਿ ਦੇਖਾ।
ਰਿਦੈ ਲਾਲਸਾ ਕਰਤਿ ਬਿਸ਼ੇਖ਼ਾ।'
ਸ਼੍ਰੀ ਗੁਜਰੀ ਜੁਤਿ ਸੇਵਕ ਔਰ।
ਬੈਠੇ ਸੁਨਤਿ ਭਏ ਤਿਸ ਠੌਰ ॥੩੦॥
ਸਭਿ ਕੇ ਮਨ ਸੰਸੈ ਤਬਿ ਹੋਵਾ।
'ਤੁਰਕ ਦਿਲੇਸ਼ ਦੁਰਾਸੀ ਜੋਵਾ[1]।
ਸੁਧਿ ਤਿਸ ਹੋਹਿ ਹਕਾਰਹਿ ਤੀਰ।
ਕੋ ਜਾਨੈ ਕਯੋਂ ਆਵਾ ਪੀਰ ॥੩੧॥
ਘਰ ਹਮਰੇ ਸੋਂ ਕਰਤਾ ਬਾਦ।
ਬਾਦੀ ਨੌਰੰਗ ਮਹਿਦ ਪ੍ਰਮਾਦਿ[1]।
ਸਾਹਿਬ[1] ਨਹੀਂ ਨਿਕਟਿ ਇਸ ਕਾਲ।
ਜੋ ਸਭਿ ਦਿਸ਼ਿ ਤੇ ਲੇਤਿ ਸੰਭਾਲ ॥੩੨॥
ਸ਼੍ਰੀ ਹਰਿਕ੍ਰਿਸ਼ਨ ਬੈਸ ਜਿਨ ਥੋਰੀ।
ਕਰੇ ਹਕਾਰਨਿ ਨਿਜ ਦਿਸ਼ਿ ਓਰੀ।
ਤਿਨਹੁਂ ਦਰਸ ਨਹਿਂ ਦੀਨਸਿ ਲੀਨਸਿ।
ਤਨਿ ਤਜਿ ਦੀਨ ਕੰਤੂਹਲ[1] ਕੀਨਸਿ ॥੩੩॥
ਰਾਜ ਓਜ ਤੇ ਮਦ ਮਸਤਾਨੇ।
ਕਰਹਿਂ ਅਕਰਨ ਹੋਨਿ ਕਹੁ ਹਾਨੇ[1]।
ਯਾਂ ਤੇ ਇਨ ਕਹੁ ਟਾਰਨਿ ਬਨੈ।
ਮਧੁਰ ਗਿਰਾ ਕਹਿ ਰਸ ਕੇ ਸਨੈ' ॥੩੪॥
ਏਵ ਮਤੋ ਕਰਿ ਉਠਯੋ ਕ੍ਰਿਪਾਲ[1]।
ਆਯੋ ਵਹਿਰ ਮਿਲਯੋ ਤਿਸ ਨਾਲ।
'ਸੁਨਹੁਂ ਪੀਰ ਜੀ! ਆਪ ਮਹਾਨੇ।
ਰਹਿਤ ਕਹਿਤ ਕੇ ਸਹਤ ਸਿਆਨੇ

[1]ਦਿੱਲੀਪਤ ਖੋਟੀ ਆਸਾ ਵਾਲਾ ਦੇਖਿਆ ਗਿਆ ਹੈ।
[1]ਅਗਜਾਨੀ।
[1]ਗੁਰੂ ਨਾਵੇਂ ਪਾਤਸ਼ਾਹ।
[1]ਕੌਤਕ।
[1]ਆਪਣੇ) ਨਾਸ਼ ਹੋਣ ਲਈ।
[1]ਮਾਮਾਂ ਜੀ।

॥੩੫॥
ਬਿਤੇ ਨ ਤੀਨ ਮਹੀਨੇ ਚੀਨਸਿ।
ਅਜਹੁਂ ਨ ਵਹਿਰ ਨਿਕਸਨੋ ਕੀਨਸਿ।
ਬਾਲਿਕ ਰੂਪ ਮ੍ਰਿਦੁਲ ਸਭਿ ਅੰਗ।
ਬਾਯੂ ਬੇਗ ਬਹੈ ਹਿਮ ਸੰਗ[1] ॥੩੬॥

[1]ਬਰਫਾਨੀ ਹਵਾ ਤਿੱਖੀ ਵਗ ਰਹੀ ਹੈ।

ਵਹਿਰ ਨ ਆਵਹਿ ਕਾਰਨ ਏਤੇ।
ਅਲਪ ਆਰਬਲਾ ਅੰਤਰ ਸੇ ਤੇਂ[1]।

[1]ਅੰਦਰ ਸੇ ਉਹ (ਬਾਹਰ ਨਹੀਂ ਆ ਸਕਦੇ)। (ਅ) ਅੰਦਰੇ ਹੀ ਸੇਵਾ ਹੁੰਦੀ ਹੈ।

ਮਿਹਿਰਬਾਨਗੀ ਕਰਿ ਕੈ ਫੇਰ।
ਆਵਹੁਗੇ ਹੋਇ ਲਾਭ ਬਡੇਰ ॥੩੭॥
ਸ੍ਰੀ ਗੁਰ ਸਾਹਿਬ ਤਬਿ ਲਗਿ ਆਵਹਿਂ।
ਤਿਨ ਕਹੁ ਦਰਸਹੁ ਅਭਿਮਤਿ ਪਾਵਹਿਂ।'
ਸ਼ਾਹੁ ਭੀਖ ਸੁਨਿ ਕੈ ਪੁਨ ਬੋਲਾ।
'ਮਹਾਂ ਪੁਰਸ਼ ਅਵਤਰਜੋ ਅਡੋਲਾ
॥੩੮॥
ਦੇ ਦੁਸ਼ਮਨ ਕਹੁ ਦੋਜ਼ਕ ਦੁਖ ਕੋ।
ਪ੍ਰਿਯ ਸੇਵਕ ਲਹਿਂ ਕੈਵਲ ਸੁਖ ਕੋ।
ਤੁਮ ਚਿੰਤਾ ਚਿਤ ਮਹਿਂ ਕਿਮ ਕਇਊ।
ਚਿੰਤ ਨਿਸਾ ਕੋ ਸੂਰਜ ਭਇਊ ॥੩੯॥
ਉਰ ਮਹਿਂ ਭਰਮ ਕਰਹੁ ਨਹਿਂ ਕੈਸੇ।
ਭਰਮ ਤਪਤ ਕੋ ਨਿਸਪਤਿ ਜੈਸੇ[1]।

[1]ਭਰਮ ਰੂਪੀ ਤੱਪਸ਼ ਨੂੰ ਚੰਦ ਸਮਾਨ (ਸੀਤਲ) ਹਨ।

ਤ੍ਰਾਸ ਤਜਹੁ, ਨਹਿਂ ਰੰਚਕ ਕੀਜੈ।
ਤ੍ਰਾਸ ਤਿਮਰ ਕੋ[1] ਦੀਪ ਜਨੀਜੈ ॥੪੦॥

[1]ਡਰ ਰੂਪੀ ਹਨੇਰੇ ਨੂੰ।

ਸਭਿ ਆਲਮ ਕੋ ਖਾਂਵਦ ਹੋਵਾ।
ਭੇ ਅਵਤਾਰ ਧਰਮ ਹਿਤ ਜੋਵਾ।
ਦਰਸ਼ਨ ਲੇਹਿਂ ਇਹਾਂ ਹਮ ਬੈਸੇ।
ਘਟ ਘਟ ਮਾਲਿਕ ਪ੍ਰੇਰਹਿ ਜੈਸੇ' ॥੪੧॥
ਪ੍ਰਵਿਸ਼ਜੋ ਅੰਤਰ ਬਹੁਰ ਕ੍ਰਿਪਾਲੂ।
ਕਰਜੋ ਜਨਾਵਨਿ ਅਖਿਲ ਹਵਾਲੂ।
ਰਹੇ ਟਾਰਿ ਨਹਿਂ ਟਰੇ, ਅਰੇ ਹੈ।
ਸਾਹਸ ਪਕਰੇ ਪੌਰ ਥਿਰੇ ਹੈ[1] ॥੪੨॥

[1]ਹਠ ਧਾਰਕੇ ਦਰਵੱਜ਼ੇ ਅੱਗ ਬੈਠਾ ਹੈ।

ਬਿਨਾ ਬਿਲੋਕੇ ਲੋਚਨ ਆਗੇ[1]।

[1]ਆਪਣੀਆਂ ਅੱਖਾਂ ਅੱਗੇ ਦੇਖੇ ਭਾਵ ਦਰਸ਼ਨ ਕੀਤੇ ਬਿਨਾ।

ਤਬਿ ਲੌ ਖਾਨ ਪਾਨ ਸਭਿ ਤਜਾਗੇ।
ਜਾਨੀ ਜਾਇ ਨਹੀਂ ਗਤਿ ਮਨ ਕੀ।
ਪ੍ਰੇਮ ਪਰਖਿਯਤਿ ਕ੍ਰਿਯਾ ਸੁ ਤਨ ਕੀ[1] ॥੪੩॥

[1]ਸਰੀਰ ਦੀ ਕ੍ਰਿਆ ਵੇਖਕੇ ਤਾਂ ਪ੍ਰੇਮ ਹੀ ਪਰਖੀਦਾ ਹੈ, ਭਾਵ ਪ੍ਰੇਮੀ ਜਾਪਦਾ ਹੈ।

ਦੇਸ਼ ਪੰਜਾਬ ਦਿਸ਼ਾ ਕੇ ਜਨਿਯਤਿ।
ਹੇਤੁ ਹਟਾਵਨਿ ਬਹੁ ਬਿਧਿ ਭਨਿਯਤਿ।
ਰਹੈ ਬੈਠਿ ਜਾਹਿ ਨ ਬਿਨ ਦੇਖੇ।
ਹਠ ਗਾਢੋ ਜਿਨ ਰਿਦੇ ਬਿਸ਼ੇਖੇ' ॥੪੪॥
ਸ਼੍ਰੀ ਗੁਜਰੀ ਸੁਨਿ ਕੈ ਤਿਨ ਬਾਤ।
ਨਹਿਂ ਮਾਨੀ ਪਰਾਰੋ ਅਤਿ ਤਾਤ।
'ਕੈਸੇ ਵਹਿਰ ਕਰਵਿ ਮੈਂ ਬਾਲਿਕ।
ਅਲਪ ਰੂਪ ਅੰਤਰ ਥਿਤ ਪਾਲਕਿ[1]†' ॥੪੫॥

[1]ਸੂਖਮ ਸਰੀਰ ਹੈ (ਇਸ ਲਈ) ਅੰਦਰੇ ਰੱਖਕੇ ਹੀ ਪਾਲਣਾ ਹੁੰਦੀ ਹੈ। †ਪਾ:-ਅਲਖ ਰੂਪ ਅੰਤਰ ਹਿਤ ਪਾਲਕ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ਼ਾਹ ਭੀਖ' ਪ੍ਰਸੰਗ ਬਰਨਨੰ ਨਾਮ ਚਤਰਦਸਮੋ ਅੰਸੂ ॥੧੪॥

## ੧੫. [ਭੀਖਣਸ਼ਾਹ]

੧੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੬

ਦੋਹਰਾ:

ਬਸੇ ਨਿਸਾ, ਕਹਿ ਰਹੇ ਬਹੁ, ਖਾਨ ਪਾਨ ਨਹਿਂ ਕੀਨਿ।
ਭਈ ਪ੍ਰਾਤਿ ਬੈਸੇ ਸੁ ਥਲ, ਦ੍ਵਾਰ ਅਗਾਰੇ ਤੀਨ[1]† ॥੧॥

ਚੌਪਈ:

ਸਿਮਰਤਿ ਰਿਦੇ ਨਾਮ ਗੁਰੁ ਕੇਰੇ।
'ਦੇਹੁ ਦਰਸ ਪੂਰਨ ਪ੍ਰਭੁ ਮੇਰੇ।
ਦੂਰ ਦੇਸ਼ ਆਗਮਨ ਹਮਾਰਾ।
ਪੂਰਹੁ ਮਨ ਸੰਕਲਪ ਦਿਦਾਰਾ[1] ॥੨॥
ਸਭਿ ਘਟ ਕੋ ਮਾਲਿਕ ਗੁਰ ਪੂਰਾ†।
ਪਿਤਾ ਪਿਤਾਮਹਿਂ ਰਣ ਮਹਿਂ ਸੂਰਾ।
ਮਨ ਪ੍ਰੇਰਹੁਗੇ ਜਬਿ ਇਨ ਕੇਰੇ।
ਬਾਲਿਕ ਰੂਪ ਲੇਹਿਂ ਤਬਿ ਹੇਰੇ ॥੩॥
ਅਪਨਿ ਪ੍ਰਿਯਹ ਕੀ[1] ਪੁਰਹੁ ਭਾਵਨਾ।
ਪਰਖਹੁ ਪਰਮ ਸੁ ਪ੍ਰੇਮ ਪਾਵਨਾ।
ਘਟ ਘਟ ਕੀ ਤੁਮ ਜਾਨਣਹਾਰੇ।
ਦਰਸ਼ਨ ਦੇਹੁ ਜਾਨਿ ਮਨ ਪਜਾਰੇ' ॥੪॥
ਇੱਤਜਾਦਿਕ ਗੁਨ ਬਰਨਨ ਕਰਿਤੇ।
ਭੀ ਭੁਨਸਾਰ ਪ੍ਰਕਾਸ਼ ਨਿਹਰਿਤੇ[1]।
ਸ਼੍ਰੀ ਗੁਰ ਘਰ ਕੇ ਸੇਵਕ ਸਾਰੇ।
ਸੁਨਿ ਸੁਨਿ ਆਇ ਸਮੀਪ ਨਿਹਾਰੇ ॥੫॥
ਤਸਬੀ ਹਾਥ ਫੇਰਿਬੋ ਕਰਿਹੀ।
ਸ਼੍ਰੀ ਨਾਨਕ ਕੋ ਸਿਮਰਤਿ ਉਰ ਹੀ।
ਦਰਸ਼ਨ ਦਰਸੇ ਬਿਨਾ ਨ ਜਾਊਂ।
ਬੈਠਜੋ ਇਤ ਹੀ ਦਿਵਸ ਬਿਤਾਊਂ ॥੬॥
ਸ਼੍ਰੀ ਨਾਨਕ ਕੋ ਸਦਨ ਮਹਾਨਾ।
ਹਿੰਦੁਨਿ ਤੁਰਕਨਿ ਏਕ ਸਮਾਨਾ।
ਪੱਖਜ ਪਾਤ ਜਿਨ ਕੇ ਕੁਛ ਨਾਂਹੀ।
ਸ਼ਰਧਾ ਹੇਰਤਿ ਹੈਂ ਉਰ ਮਾਂਹੀ ॥੭॥

[1]ਭਾਵ ਇਕ ਪੀਰ ਤੇ ਦੋ ਮੁਰੀਦ। †ਪਾ:-ਦ੍ਵਾਰੇ ਆਗ੍ਰਹ ਕੀਨਿ।

[1]ਦਰਸ਼ਨ ਦਾ।

†ਪਾ:-ਪੂਰੇ। ਸੂਰੇ।

[1]ਪ੍ਰੇਮੀ ਦੀ।

[1]ਵੇਖਿਆ ਚਾਨਣਾ।

ਗੁਰ ਕੇ ਘਰ ਕੀ ਇਹ ਮਿਰਜਾਦ।
ਦੂਰੀ ਨਹੀਂ ਜਗ ਬਿਦਤੀ ਆਦਿ।’
ਸੁਨਿ ਕ੍ਰਿਪਾਲ ਜੁਤਿ ਸੇਵਕ ਸਾਰੇ।
ਸ਼੍ਰੀ ਗੁਜਰੀ ਢਿਗ ਸਕਲ ਉਚਾਰੇ ॥ ੮ ॥
‘ਇਹ ਤੋ ਪੀਰ ਮਹਾਂ ਦਰਵੇਸ਼।
ਦਿਖੀਯਤਿ ਗੁਰ ਕੋ ਪ੍ਰੇਮ ਵਿਸ਼ੇਸ਼।
ਦਰਸ਼ਨ ਬਿਨਾ ਚਾਹਿ ਨਹਿਂ ਕਾਹੀ।
ਖਾਨ ਪਾਨ ਭੀ ਕੀਨਸਿ ਨਾਂਹੀ ॥ ੯ ॥
ਬੈਠਜੋ ਸਿਮਰਤਿ ਨਾਮ ਖ਼ੁਦਾਇ।
ਏਕ ਮੁਸੱਲਾ ਤਰੇ ਡਸਾਇ।
ਉਰ ਦਰਸ਼ਨ ਕੀ ਜਿਸ ਲਿਵ ਲਾਗੀ।
ਭੂਖ ਪਜਾਸ ਕੀ ਬਾਧਾ ਭਾਗੀ ॥ ੧੦ ॥
ਉਠਹਿ ਨਹੀਂ ਬਿਨ ਦਰਸ਼ਨ ਕੀਏ।
ਬੈਠਿ ਰਹਜੋ ਉਰ ਸਾਹਸ[1] ਲੀਏ। — [1]ਹਠ ਧਾਰਕੇ।
ਉਚਿਤ ਬਾਤ ਸੋ ਕਰਹੁ ਭਲੇਖੀ।
ਪਸਚਾਤਾਪ ਨ ਹੁਇ ਜਿਸ ਫੇਰੀ[1]’ ॥ ੧੧ ॥ — [1]ਜਿਸਦੇ (ਕਰਨ ਪਿਛੋਂ) ਫਿਰ ਪਛੁਤਾਵਾ ਨਾ ਹੋਵੇ।
ਸੁਨਤਿ ਨਾਨਕੀ ਬੋਲੀ ਤਬੈ।
‘ਰਿਦੈ ਬਿਚਾਰ ਕਰਹੁ ਤੁਮ ਸਬੈ।
ਚਿਰੰਕਾਲ ਕੋ ਚਾਹਤਿ ਰਹਿਤੇ।
ਬਡੇ ਗੁਰਨਿ ਸੋਂ ਬਿਨਤੀ ਕਹਿਤੇ ॥ ੧੨ ॥
ਬਾਰਬਾਰ ਹੁਇ ਨੰਮ੍ਰਿ ਅਗਾਰੀ।
ਜਾਚਨਿ ਕਰਤਿ ਪੁੱਤ੍ਰ ਭੁਜ ਭਾਰੀ।
ਇਨ ਕੋ ਪਿਤਾ ਸ਼ਾਂਤਿ ਧਰਮਾਤਮ।
ਕਹਿ ਕਹਿ ਕਰਤਾ ਪੁਰਖ ਮਹਾਤਮ[1] ॥ ੧੩ ॥ — [1]ਸ਼੍ਰੀ ਅਕਾਲ ਪੁਰਖ ਦੀ ਵਡਿਆਈ ਕਹਿੰਦੇ ਰਹੇ।
ਇਕ ਮਨ ਹੋਇ ਸਮਾਧਿ ਲਗਾਵਤਿ।
ਪਾਰਬ੍ਰਹਮ ਪਰਮੇਸ਼੍ਵਰ ਧਜਾਵਤਿ।
ਜੋਗ ਸਾਧਨਾ ਸਾਧਤਿ ਰਹੇ।
ਸਿਮਰਤਿ ਨਾਮ ਅਧਿਕ ਗੁਨ ਕਹੇ ॥ ੧੪ ॥
ਕਰਜੋ ਪ੍ਰਸੀਦਨ ਪ੍ਰਭੁ ਅਕਾਲ।

ਜਿਹ ਅਰਾਧਿਬੋ ਦੁਸਹਿ ਬਿਸਾਲ।
ਜਗਤ ਨਾਥ ਕਰਿ ਕ੍ਰਿਪਾ ਸੁ ਚਿਤ ਕੋ[1]।
ਕਰਜੋ ਦਿਖਾਵਹਿ ਅਬਿ ਇਹ ਸੁਤ ਕੋ ॥੧੫॥

[1]ਵਾਹਿਗੁਰੂ ਜੀ ਨੇ ਚਿੱਤੋਂ ਕ੍ਰਿਪਾ ਕਰਕੇ।

ਜਿਨ ਕੇ[1] ਉਰ ਅਭਿਲਾਖ ਬਿਸ਼ੇਖ਼ਾ।
ਅਬਿ ਲੌ ਨਹੀਂ ਪੁੱਤ੍ਰ ਮੁਖ ਦੇਖਾ।
ਸੋ ਕੈਸੇ ਅਬਿ ਵਹਿਰ ਲਿਜਾਵਹੁ।
ਪਰ ਮਤਿ ਰਿਪੁ ਕੇ ਨਰ[1] ਦਿਖਰਾਵਹੁ ॥੧੬॥

[1]ਭਾਵ ਨਾਵੇਂ ਸਤਿਗੁਰਾਂ ਦੇ।
[1]ਪਰਾਏ ਮਤਿ ਦੇ ਵੈਰੀ ਪੁਰਖਾਂ ਨੂੰ।

ਪੁੱਤ੍ਰ ਪਰਮ ਪ੍ਰਿਯ ਥੋਰੇ ਦਿਨ ਕੋ[1]।
ਕਿਮ ਉਤਸਾਹ ਕਰੌਂ ਮੈਂ ਮਨ ਕੋ।
ਅਨਿਕ ਭਾਂਤਿ ਕੀ ਰੱਛਾ ਕਰਨੀ।
ਲਘੁ ਬਾਲਿਕ ਕੀ ਸਭਿਹਿਨਿ ਬਰਨੀ ॥੧੭॥

[1]ਭਾਵ ਨਿਆਣਾ ਹੈ।

ਨਰ ਪਰਦੇਸੀ ਕੋ ਦਿਖਰਾਵਨਿ।
ਡੀਠ[1] ਆਦਿ ਅਵਗੁਨ ਪਰਛਾਵਨਿ[2]।
ਇੱਤਯਾਦਿਕ ਉਰ ਸਮਝਹੁ ਸਾਰੇ।
ਤਿਨਹਿਂ ਉਠਾਵਹੁ ਬਿਨੈ ਉਚਾਰੇ ॥੧੮॥

[1]ਨਜ਼ਰ ਲਗਣੀ। [2]ਪਰਛਾਵਾਂ ਪੈ ਜਾਣਾ।

ਗੁਰ ਘਰ ਤੇ ਦਿਹੁ ਰੁਚਿਰ ਅਹਾਰਾ।
ਘ੍ਰਿਤ ਮਿਸ਼ਟਾਨ ਅਨੇਕ ਪ੍ਰਕਾਰਾ।
ਅਪਰ ਚਾਹਿ ਕੁਛ ਜਾਚਨਿ ਕੇਰੀ।
ਬਸਤ੍ਰ ਦਰਬ ਦੀਜਹਿ ਬਿਨ ਦੇਰੀ ॥੧੯॥
ਬਾਲਿਕ ਵਹਿਰ ਦਰਸ਼ ਤੇ ਬਿਨਾ।
ਦੇਹੁ ਤਿਨਹੁਂ ਕਰਿ ਆਦਰ ਘਨਾ।
ਬੇਸ ਭਲੇ ਦਰਵੇਸ਼ ਵਿਸ਼ੇਸ਼।
ਜਯੋਂ ਕਯੋਂ ਕਰਹੁ ਪ੍ਰਸੰਨ ਅਸ਼ੇਸ਼[1]' ॥੨੦॥

[1]ਸਾਰੇ। (ਅ) ਸਾਰਿਆਂ ਨੂੰ।

ਸੁਨਤਿ ਨਾਨਕੀ ਤੇ ਸਭਿ ਆਏ।
ਸ਼ਾਹੁ ਭੀਖ† ਕੋ ਮਿਲਿ ਸਮੁਝਾਏ।
'ਜਨਨੀ ਕੋ ਸੁਤ ਹੁਇ ਅਤਿ ਪਯਾਰੋ।

†ਇਕ ਲਿਖਤੀ ਨੁਸਖੇ ਵਿਚ ਸ਼ਾਹੁ ਭੀਖ ਦੀ ਥਾਂ ਸੈਦ ਭੀਖ ਭੀ ਪਾਠ ਕਈ ਵਾਰ ਆਯਾ ਹੈ।

ਅਰੁ ਬਾਲਿਕ ਬਯ ਆਪ ਬਿਚਾਰੋ ॥੨੧॥
ਅਲਪ ਦਿਵਸ ਭੇ ਜਨਮ ਭਯੋ ਹੈ।
ਅਜਹੁਂ ਵਹਿਰ ਨਿਕਸਨਿ ਨ ਕਿਯੋ ਹੈ।
ਗੁਰੁ ਘਰ ਤੇ ਭੋਜਨ ਸਭਿ ਲੀਜੈ।
ਤ੍ਰਿਪਤਹੁ ਮਨ ਪ੍ਰਸੰਨ ਕੋ ਕੀਜੈ ॥੨੨॥
ਅਸਮੰਜਸ ਲਜਾਵਨਿ ਘਰ ਬਾਹਰ।
ਤਿਨ[1] ਜਨਨੀ ਨਾਂਹਿ ਮਾਨਹਿਂ ਜ਼ਾਹਰ। — [1]ਤਿਨ੍ਹਾਂ ਦੀ।
ਬਹੁਰ ਆਇ ਦਰਸਹੁ ਦਰਸੰਨ।
ਮਿਲਹੁ ਗੁਰਨਿ ਮਨ ਹੋਇ ਪ੍ਰਸੰਨ ॥੨੩॥
ਕਰਹੁ ਮਿਹਰ ਕੀ ਨਦਰ ਬਿਸਾਲਾ।
ਸ਼ੁਭ ਦਰਵੇਸ਼ ਆਪ ਕੀ ਚਾਲਾ[1]। — [1]ਰੀਤ।
ਪਰਵਰਦਗਾਰ ਸਿਫਤ ਮਹਿਂ ਰੰਗੇ।
ਛਿਤ ਸੀ ਛਮਾ[1] ਧਰਹੁ ਸਰਬੰਗੇ ॥੨੪॥ — [1]ਧਰਤੀ ਵਰਗੀ ਖਿਮਾਂ।
ਸ਼੍ਰਮਤਿ ਛੁਧਤਿ, ਤੁਮ ਪੀਯੋ ਨ ਪਾਨੀ।
ਇਕ ਰਸ ਰਹੇ ਮੌਨ ਕੋ ਠਾਨੀ।
ਸ਼੍ਰੀ ਗੁਰ ਕੇ ਦਰਬਾਰ ਅਗਾਰੀ।
ਨਹਿਂ ਬੈਠਹਿ ਬਨਿਹੈ ਹਠ ਧਾਰੀ' ॥੨੫॥
ਸੁਨਿ ਕਰਿ ਸ਼ਾਹ ਭੀਖ ਪੁਨ ਬੋਲਾ।
ਸ਼ਰਧਾ ਜਿਸਕੇ ਰਿਦੇ ਅਡੋਲਾ।
'ਪਟਣੇ ਨਗਰ ਬਿਖੇ ਜਬਿ ਬਰਜੋ।
ਸਿਰ ਨਿਵਾਇ ਮੈਂ ਪ੍ਰਨ ਕੋ ਕਰਜੋ ॥੨੬॥
ਦਰਸੌਂ ਬਰਖੁਰਦਾਰਹਿਂ ਆਦਿ[1]। — [1]ਪਹਿਲੋਂ ਸਾਹਿਬਜ਼ਾਦੇ ਜੀ ਦਾ ਦਰਸ਼ਨ ਕਰਾਂਗਾ [ਫ਼ਾ. ਬਰਖ਼ੁਰਦਾਰ = ਜੀਵਨ ਦੇ ਫਲਾਂ ਨੂੰ ਮਾਣਨ ਵਾਲਾ। ਭਾਵ ਪ੍ਰਤਾਪੀ ਤੇ ਚਿਰੰਜੀਵ]
ਪੁਨ ਖਾਵੌਂ ਪੀਵੌਂ ਸਾਲਾਦਿ[1]†। — [1]ਸਹਤ ਅਹਿਲਾਦ। ਸ਼ੁੱਧ ਪਾਠ 'ਸਹਿਲਾਦ' ਹੋਣਾ ਹੈ, ਲਿਖਾਰੀ ਦੀ ਕਲਮ ਉਕਾਈ ਹੈ। †ਪਾ:-ਸਲਲਾਦਿ = ਜਲ ਆਦਿਕ।
ਕੋਸ ਸੈਂਕਰੇ ਚਲਿ ਕਰਿ ਆਏ।
ਜਨਮ ਜਾਨਿ ਮਨ ਹਮ ਹਰਖਾਏ ॥੨੭॥
ਲੇਨਿ ਦੇਨਿ ਕੋ ਅਪਰ ਨ ਕਾਜ।

ਦਰਸ਼ਨ ਏਕ ਗ਼ਰੀਬ ਨਿਵਾਜ।
ਹਮ ਫਕੀਰ ਦਰਵੇਸ਼ ਹਮੇਸ਼।
ਜਗ ਕਲੇਸ਼ ਚਹਿਂ ਹਤਨਿ ਅਸ਼ੇਸ਼
॥੨੮॥
ਜਿਮ ਜਾਨਹੁ ਤਿਮ ਦਰਸ ਕਰਾਵਹੁ।
ਕਹਯੋ ਮਾਨਿ ਹਮ ਕੋ ਹਰਖਾਵਹੁ।
ਨਾਂਹਿ ਤ ਪਰੇ ਰਹੈਂ ਦਰਬਾਰ।
ਕਰਹਿਂ ਬੰਦਗੀ ਪਰਵਰਦਗਾਰ ॥੨੯॥
ਹਮ ਫਕੀਰ ਸਦ ਸੰਕਟ ਸਹੈਂ।
ਇਸ ਮਹਿਂ ਕੋਇ ਨ ਅਚਰਜ ਅਹੈ।
ਦਿਖਰਾਵਹੁਗੇ ਦਰਸ਼ਨ ਕਰਿ ਹੈਂ।
ਨਾਂਹਿ ਤ ਬੈਠੇ ਹਮ ਦਰ ਪਰ ਹੈਂ ॥੩੦॥
ਪੂਰਨ ਹੋਹਿ ਕਾਮਨਾ ਜਬੈ।
ਖਾਨ ਪਾਨ ਕਰਿਹੈਂ ਮੁਖ ਤਬੈ।
ਦ੍ਰਿਢ ਨਿਸ਼ਚਾ ਹਮਰੇ ਮਨ ਏਮ[1]।
ਦੇਹਿਂ ਦਰਸ ਲਖਿ ਕੈ ਮਨ ਪ੍ਰੇਮ' ॥੩੧॥
ਸੇਵਕ ਜੁਤਿ ਸੁਨਿ ਸ਼੍ਰੋਨ ਕ੍ਰਿਪਾਲ[1]।
ਪਰਖ੍ਯੋ ਸਾਹਸ ਅਚਲ ਬਿਸਾਲ।
ਮਾਤ ਨਾਨਕੀ ਕੇ ਢਿਗ ਆਏ।
ਹਾਥ ਜੋਰਿ ਸਭਿ ਗਾਥ ਜਨਾਏ ॥੩੨॥
'ਹਠ ਫਕੀਰ ਨੇ ਕਰਯੋ ਬਡੇਰੇ।
ਉਠਹਿ ਨਹੀਂ ਬਿਨ ਦਰਸ਼ਨ ਹੇਰੇ।
ਕਰਹੁ ਆਪਨੇ ਰਿਦੇ ਬਿਚਾਰੀ।
ਟਾਰੈਂ ਜਿਮ ਦ੍ਰਿਢ ਸਾਹਸ ਧਾਰੀ[1] ॥੩੩॥
ਥਕਤਿ ਛੁਧਤਿ ਜਲ ਕੋ ਨਹਿਂ ਛੁਏ।
ਦਰ ਪਰ ਬੈਠੇ ਰਾਤਿ ਬਿਤਏ।
ਅਬਿ ਜੁਗ ਜਾਮ ਦਿਵਸ ਬਿਤ ਗਇਊ।
ਤਊ ਅਛੋਭ ਸਧੀਰਜ ਭਇਊ ॥੩੪॥
ਸਹਿਤ ਸਨੇਹ ਬਾਕ ਮੁਖ ਕਹੇ।
ਦਰਸ਼ਨ ਸਤਿਗੁਰ ਕੀ ਇਛ ਅਹੇ।
ਇਹ ਅਵਤਾਰ ਰੂਪ ਬਿਦਤਾਏ।
ਦਰਸ਼ਨ ਚਹਤਿ ਦੂਰ ਤੇ ਆਏ' ॥੩੫॥

[1]ਐਉਂ ਹੈ।

[1]ਮਾਮਾ ਕ੍ਰਿਪਾਲ ਜੀ ਨੇ।

[1]ਪੱਕੇ ਹਠ ਧਾਰੀ ਨੂੰ ਜਿਵੇਂ ਟਾਲੀਏ।

ਮਾਤ ਨਾਨਕੀ ਸੁਨਿ ਤਿਸਕਾਲ।
ਕਹ੍ਯੋ ਬਾਕ 'ਸੁਨਿ ਭ੍ਰਾਤ ਕ੍ਰਿਪਾਲ!
ਅੰਤਰ ਪੌਰ ਪ੍ਰਯੰਕ ਡਸਾਵਹੁ।
ਰੱਛ੍ਯਾ ਸਰਬ ਪ੍ਰਕਾਰ ਕਰਾਵਹੁ ॥੩੬॥
ਸਿਖ ਸੇਵਕ ਸਭਿ ਹੀ ਹੁਇਂ ਤੀਰ।
ਫਰਸ਼ ਕਰਾਵਹੁ ਸੁੰਦਰ ਚੀਰ।
ਗਾਵਹਿਂ ਗੁਰ ਕੇ ਸ਼ਬਦ ਉਦਾਰ।
ਅਪਨਿ ਰਬਾਬੀ ਲੇਹੁ ਹਕਾਰ' ॥੩੭॥
ਸੁਨਤਿ ਸਕਲ ਕਰਿਵਾਇਸਿ ਤ੍ਯਾਰੀ।
ਕਰ੍ਯੋ ਮੇਲ ਸੰਗਤਿ ਮਿਲਿ ਸਾਰੀ।
ਅਨਿਕ ਉਪਾਇਨ ਕੋ ਲੇ ਆਏ।
'ਪ੍ਰਥਮ ਕਰਹਿਂ ਦਰਸ਼ਨ ਹਰਖਾਏ[1]' ॥੩੮॥
ਰੰਗਦਾਰ ਝਗਲੀ ਪਟ ਝੀਨ।
ਚਮਕਤਿ ਗੋਟਾ ਲਗ੍ਯੋ ਮਹੀਨ।
ਅਨਿਕ ਭਾਂਤਿ ਕੀ ਹੁਤੀ ਸੁ ਤ੍ਯਾਰ।
'ਦਰਸ਼ਨ ਕਰਿ ਅਰਪਹਿਂ ਤਿਸ ਬਾਰ' ॥੩੯॥
ਸੋ ਸੁਨਿ ਸੁਨਿ ਉਤਲਾਵਤਿ ਲ੍ਯਾਏ।
ਹੁਤੇ ਕਿਨਹੁਂ ਭੂਖਨ ਘਰਿਵਾਏ।
ਦਰਸ਼ਨ ਕੀ ਪ੍ਰਤੀਖਨਾ ਵਾਰੇ।
ਪਹੁੰਚਤਿ ਭੇ ਸਿਖ ਸੇਵਕ ਸਾਰੇ ॥੪੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ਼ਾਹ ਭੀਖ' ਪ੍ਰਸੰਗ ਬਰਨਨੰ ਨਾਮ ਪੰਚਦਸ਼ਮੋ ਅੰਸੂ ॥੧੫॥

[1]ਖੁਸ਼ ਹੁੰਦੇ ਹਨ ਕਿ ਪਹਿਲਾਂ ਦਰਸ਼ਨ ਕਰਾਂਗੇ।

## ੧੬. [ਭੀਖਣ ਸ਼ਾਹ ਦੀ ਬੰਦਗੀ]

੧੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੭

ਦੋਹਰਾ:
ਫਰਸ਼ ਗਲੀਚੇ ਗਿਲਮ ਕੋ, ਰਚਜੋ ਰੁਚਿਰ ਇਕ ਸਾਰ।
ਕੰਚਨ ਖਚਿਤ[1] ਪ੍ਰਯੰਕ ਕੇ, ਆਸਤਰਨ[2] ਜਿਸ ਚਾਰੁ ॥੧॥

[1]ਜੜੇ ਹੋਏ। [2]ਵਿਛਾਵਣੇ।

ਚੌਪਈ:
ਮ੍ਰਿਦੁਲ ਮਨੋਗ ਧਰੇ ਉਪਧਾਨੁ[1]।
ਸੇਜਬੰਦ ਸੁਠ ਜ਼ਰੀ ਮਹਾਨ।
ਸ਼੍ਰੀ ਗੁਜਰੀ ਢਿਗ ਹੋਇ ਕ੍ਰਿਪਾਲ।
ਦੁਹਿ ਹਾਥਨਿ ਪਰ ਲੇ ਬਰ ਬਾਲ ॥੨॥

[1]ਸਿਰਹਾਣੇ।

ਮੰਦ ਮੰਦ[1] ਕਰਿ ਅਦਬ ਘਨੇਰਾ।
ਸ਼੍ਰੀ ਗੁਰ ਕੋ ਲਜਾਇਵ ਤਿਸ ਬੇਰਾ।
ਸੂਰਜ ਮੁਖੀ[1] ਹਾਥ ਗਹਿ ਆਗੇ।
ਕਿਯ ਸੂਰਜ ਦਿਸ਼ਿ ਧੂਪ ਨ ਲਾਗੇ ॥੩॥

[1]ਹੌਲੀ ਹੌਲੀ।

[1]ਭਾਵ ਗੋਲ ਪੱਖਾ।

ਚਾਰੁ ਚਮਰ ਲੇ ਕਰਿ ਭਾ ਪਾਛੇ[1]।
ਕਰਤਿ ਢੁਰਾਵਨਿ ਇਤ ਉਤ ਆਛੇ।
ਗਾਵਨਿ ਲਗੇ ਸ਼ਬਦ ਸੁਖਕਾਰੀ।
ਰਾਗ ਰਾਗਨੀ ਰੁਚਿਰ ਮਝਾਰੀ ॥੪॥

[1]ਪਿੱਛੇ ਹੋਇਆ।

ਬਜਹਿ ਰਬਾਬ ਮ੍ਰਿਦੰਗ ਉਦਾਰਾ।
ਜਿਨ ਕੋ ਸ਼੍ਰਵਣ ਦੇਤਿ ਸੁਖ ਭਾਰਾ।
ਪੁਰਿ ਪਟਣੇ ਕੀ ਸੰਗਤਿ ਆਈ।
ਅਨਿਕ ਪ੍ਰਕਾਰ ਉਪਾਇਨ ਲਜਾਈ ॥੫॥

ਕਰਿ ਕਰਿ ਰਿਦੈ ਕਾਮਨਾ ਆਏ।
ਦਰਸ਼ਨ ਕਰਤਿ ਪਾਇ ਮਨ ਭਾਏ[1]।
ਹੋਨਿ ਲਗੀ ਅਰਦਾਸ ਅਗਾਰੀ।
ਬਸਤ੍ਰ ਬਿਭੂਖਨ ਅਰਪਤਿ ਭਾਰੀ ॥੬॥

[1]ਮਨ ਵਾਂਛਤ।

ਬਹੁਰੋ ਸ਼ਾਹਿ ਭੀਖ ਬੁਲਵਾਇਵ।
'ਮਨ ਬਾਂਛਤਿ ਦਰਸਹੁ ਸੁਖਦਾਇਵ।'
ਹਰਖਤਿ ਉਰ ਉਠਿ ਅੰਤਰ ਹੋਵਾ।

ਥਿਤ ਸਮੀਪ ਕਰਿ ਅਦਬ ਖਰੋਵਾ† ॥੭॥
†ਪਾ:-ਭੀਤਰ ਬਰਿ ਸਤਿਗੁਰ ਮੁਖ ਜੋਵਾ।

ਬੰਦਨ ਕਰਿ ਤਸਬੀ ਜਿਸ ਹਾਥ[1]।
[1]ਜਿਸਦੇ ਹੱਥ ਵਿਚ ਤਸਬੀ ਸੀ ਉਸ ਨੇ ਬੰਦਨ ਕੀਤੀ।

ਬੋਲਤਿ ਭਯੋ ਸਤੁਤਿ ਸ਼ੁਭ ਗਾਥ।
'ਪਾਕ ਬਿਪਾਕ[1]† ਰਹੀਮ, ਕਬੀਰ!
[1]ਪਵਿੱਤ੍ਰਾਂ ਤੋਂ ਪਵਿੱਤ੍ਰ [ਫਾ. ਪਾਕ = ਪਵਿੱਤ੍ਰ। ਸੰਸ: ਵਿ = ਵਿਸ਼ੇਸ਼ ਕਰਕੇ, ਫਾ: ਪਾਕ = ਪਵਿੱਤ੍ਰ] (ਅ. ਪਾਕ:-ਪਵਿੱਤ੍ਰ। ਵਿਪਾਕ = ਕਰਮ ਫਲ, ਭਾਵ ਕਰਮਾਂ ਦੇ ਨਤੀਜੇ ਯਾ ਫਲ ਤੋਂ ਪਾਕ ਹੈ। ਅਰਥਾਤ ਤੁਸੀਂ ਜਗਤ ਵਿਚ ਸ੍ਵਛੰਦ ਆਏ ਹੋ ਕਿਸੇ ਕਰਮ ਦਾ ਫਲ ਤੁਸਾਨੂੰ ਨਹੀਂ ਲਿਆਇਆ। †ਪਾ:-ਬਿਬਾਕ = ਖੌਫ ਰਹਿਤ।

ਬਖਸ਼ਹੁ ਗੁਨਹ, ਪੀਰ ਕੇ ਪੀਰ! ॥੮॥
ਸ਼੍ਰੀ ਨਾਨਕ ਸ਼੍ਰੀ ਕਾਲੂ ਨੰਦਨ।
ਸ਼੍ਰੀ ਬੇਦੀ ਕੁਲ ਚੰਦ ਸ ਬੰਦਨ[1]।
[1]ਹੇ ਬੇਦੀ ਕੁਲ ਚੰਦ! ਆਪ ਬੰਦਨਾ ਯੋਗ ਹੋ।

ਸੁਜਸੁ ਬਿਲੰਦ ਅਨਿੰਦ ਮੁਕੰਦ।
ਖਲਕ ਮੁਮਾਰਖ ਦਿਪਹੁ ਅਮੰਦ[1] ॥੯॥
[1]ਆਪ (ਚੰਦ ਵਾਙੂ) ਅਮੰਦ ਪ੍ਰਕਾਸ਼ਦੇ ਹੋ ਤੇ ਖਲਕਤ ਮੁਬਾਰਕਾਂ ਦੇ ਰਹੀ ਹੈ।

ਰਾਇ ਬੁਲਾਰ ਉਧਾਰਨਿ ਕਰਜੋ।
ਦੌਲਤ ਖਾਂ ਕੋ ਦੁਖ ਪਰਹਰਜੋ।
ਪੀਰ ਬ੍ਰਿੰਦ ਕੇਤਿਕ ਮੁਲਤਾਨ।
ਸਭਿ ਕੋ ਸ਼ਾਂਤਿ ਦੀਨਿ ਦੁਖ ਹਾਨਿ ॥੧੦॥
ਅਪਰ ਹਿੰਦੁ ਤੁਰਕਨਿ ਕਜਾ ਗਿਨਤੀ।
ਕਰੇ ਨਿਹਾਲ ਸ਼੍ਰੋਨ ਸੁਨਿ ਬਿਨਤੀ।
ਜੋ ਜੋ ਸ਼ਰਨ ਆਨਿ ਕਰਿ ਪਰਜੋ।
ਕ੍ਰਿਪਾ ਦ੍ਰਿਸ਼ਟਿ ਕਰਿ ਜਿਸਹਿ ਨਿਹਰਜੋ ॥੧੧॥
ਸੋ ਸੋ ਚਤੁਰ ਪਦਾਰਥ ਪ੍ਰਾਪਤ।
ਲਗੀ ਰਿਦੇ ਲਿਵ ਸੱਤਜ ਸੁ ਜਾਪਤਿ[1]।
[1]ਸੱਤਿਨਾਮ ਦੇ ਜਪਣ ਵਿਚ ਲਿਵ ਲਗੀ ਹੈ ਉਨ੍ਹਾਂ ਦੀ।

ਦੁਲਭ ਤਿਨਹੁ ਕੋ ਕਛੂ ਨ ਰਹਜੋ।
ਰਾਵਰ ਨੇ ਜਿਸ ਕੋ ਨਿਜ ਲਹਜੋ[1] ॥੧੨॥
[1]ਆਪਣਾ ਬਣਾਇਆ ਹੈ ਆਪਨੇ ਜਿਸਨੂੰ।

ਸੂਰਤ ਸੁੰਦਰ ਮੂਰਤਿ ਪਾਕ।
ਤੁਮਰੋ ਦਰਸ਼ਨ ਨਹਿੰ ਜਮ ਬਾਕ[1]।
[1]ਜਮਾਂ ਦਾ ਡਰ [ਫਾ. ਬਾਕ] (ਅ) ਜਮਾਂ ਦੀ ਬਾਕੀ। [ਅ: ਬਾਕੀ]

ਜ਼ਾਹਿਰ ਜਗ ਮਹਿਂ ਜਬਰ ਜ਼ਹੂਰ[1]।
[1]ਡਾਢਾ ਪ੍ਰਕਾਸ਼ ਹੈ।

ਹਾਜ਼ਰ ਜਹਿਂ ਕਹਿਂ ਦਾਸ ਹਜ਼ੂਰ[1] ॥੧੩॥

[1]ਜਿੱਥੇ ਕਿਤੇ ਦਾਸ ਹਜ਼ੂਰ ਨੂੰ (ਯਾਦ ਕਰਦੇ ਹਨ ਆਪ) ਹਾਜ਼ਰ ਹੁੰਦੇ ਹੋ। (ਅ) ਜਿੱਥੇ ਕਿੱਥੇ ਦਾਸਾਂ ਦੇ ਹਾਜ਼ਰਾ ਹਜ਼ੂਰ ਹੋ।

ਗ਼ਾਫਲ ਗੰਜ[1] ਗ਼ਰੀਬ ਨਿਵਾਜ।

[1](ਰੱਬ ਤੋਂ) ਗ਼ਾਫਲਾਂ ਦੇ ਨਾਸ ਕਰਤਾ ਯਾ ਗ਼ਫਲਤਾ ਦੇ ਨਾਸ਼ਕ।

ਇਹ ਕਦੀਮ[1] ਤੁਮ ਕਰਤੇ ਕਾਜ।

[1]ਆਦੋਂ ਹੀ।

ਜਸ ਚਿਤ ਚਹੋ ਕਰਹੁ ਤਸ ਮਾਲਿਕ।
ਸਿਰਜਨਹਾਰ[†] ਖ਼ਲਕ ਕੋ ਪਾਲਿਕ ॥੧੪॥

[†]ਪਾ:-ਸਿਰਜਨ ਖਿਜ਼।

ਲਗਜੋ ਆਨਿ ਮੈਂ ਕਦਮ ਤੁਮਾਰੇ।
ਬੂਝਹੁ ਰਿਦੇ ਮਨੋਰਥ ਸਾਰੇ।
ਅਪਨੇ ਪੰਥ ਵਿਖੇ ਮਮ ਟੁਕਰਾ[1]।

[1]ਟੁਕੜਾ, ਭਾਵ ਮੇਰਾ ਕੁਛਕੁ ਸਬੰਧ। (ਅ. ਭਾਗ, ਹਿੱਸਾ।

ਜੇ ਰਾਖਹੁ ਤੁਮ, ਕਰਹੁ ਨ ਉਖਰਾ[1] ॥੧੫॥

[1]ਤੁਰਕਾਂ ਦੇ ਤੇਜ ਪ੍ਰਤਾਪ ਦੀ ਜੜ ਕੱਟੀ ਜਾਣੀ ਹੈ) ਜੇ ਆਪ ਰਖ ਲਓਗੇ ਤਾਂ (ਮੇਰੀ ਜੜ) ਨਾ ਉਖੜੇਗੀ। [ਦੇਖੋ ੧੪ ਅੰਸੂ ਦਾ ੧੨ ਅੰਕ]

ਸਭਿ ਤੁਰਕਨਿ ਤੇ ਰਖਹੁ ਨਿਰਾਲਾ।
ਮੋ ਪਰਿ ਕਰਿ ਕੈ ਕਰਮ ਕ੍ਰਿਪਾਲਾ।
ਤੌ ਅਬਿ ਪਤਾ ਮੋਹਿ ਕੋ ਦੇਈਏ।
ਮਮ ਉਰ ਅੰਤਰ ਕੀ ਲਖਿ ਲੇਈਏ' ॥੧੬॥
ਇੱਤਯਾਦਿਕ ਕਹਿ ਕਰਿ ਇਕ ਘਟਿਕਾ[1]।

[1]ਘੜੀ ਭਰ।

ਮ੍ਰਿਤਕਾ ਕੀ ਲਘੁ ਲਘੁ ਦ੍ਵੈ ਘਟਕਾ[1]।

[1]ਦੋ ਕੁੱਜੀਆਂ।

ਤਿਨ ਮਹਿਂ ਪਾਇ ਮਧੁਰ ਪਕਵਾਨ।
ਸੇਤ ਬਸਤ੍ਰ ਮੁਖ ਬੰਧਨ ਠਾਨਿ ॥੧੭॥
ਪ੍ਰਿਥਮ ਮੁਰੀਦ ਨਿਕਟਿ ਮੰਗਵਾਈ।
ਲੇ ਕਰਿ ਸੋ ਨਿਜ ਹਾਥ ਉਚਾਈ।
ਦ੍ਵੈ ਕਰ ਪਰ ਦੋਨਹੁਂ ਸੋ ਧਰਿ ਕੈ।
ਸਤਿਗੁਰ ਕੀ ਸ਼ੁਭ ਸਿਫਤ ਉਚਰਿ ਕੈ ॥੧੮॥
ਹੇਤੁ ਪਰਖਿਬੇ ਹ੍ਵੈ ਕਰਿ ਆਗਾ।
ਅਤਿ ਸਮੀਪ ਹ੍ਵੈਬੇ ਕਹੁ ਲਾਗਾ।
ਪ੍ਰਭੁ ਬਿਰਾਜਤਿ ਮਾਤਲ ਅੰਕਾ[1]।

[1]ਮਾਮੇ ਜੀ ਦੀ ਗੋਦ ਵਿੱਚ।

ਸੁੰਦਰ ਦਰਸ਼ਨ ਮਦਨ ਮਯੰਕਾ ॥੧੯॥
ਸ਼ਯਾਮ ਬ੍ਰਿੰਦੁ[1] ਜਨਨੀ ਸ਼ੁਭ ਲਾਇਵ।

[1]ਕਾਲੀ ਬਿੰਦੀ।

ਡੀਠ ਨ ਲਗੈ[1] ਰਿਦਾ ਅਕੁਲਾਇਵ।
[1]ਨਜ਼ਰ ਨਾ ਲਗੇ।

ਮਨਹੁਂ ਸੁ ਲੱਛਨ ਚੰਦ[1] ਸੁਹਾਵਾ।
[1]ਚੰਦ ਵਿਚ ਚਿੰਨ੍ਹ ਸੁਹਾ ਰਿਹਾ ਹੈ। [ਚੰਦ ਵਿਚ ਸਸੇ ਦਾ ਕਾਲਾ ਚਿੰਨ੍ਹ ਹੁੰਦਾ ਹੈ ਇਸੇ ਕਰਕੇ ਸਸਿਲਾਂਛਨ ਬੀ ਚੰਦ ਦਾ ਇਕ ਨਾਮ ਹੈ]

ਦਾਸ ਚਕੋਰਨ ਗਨ ਹਰਖਾਵਾ ॥੨੦॥
ਬਿਕਸਜੋ ਮਨਹੁਂ ਅਲਪ[1] ਅਰਬਿੰਦ।
[1]ਛੋਟਾ ਜਿਹਾ।

ਬੈਠਜੋ ਸ਼ੋਭਤਿ ਬਤਸ ਮਲਿੰਦ[1]।
[1]ਭਉਰੇ ਦਾ ਬੱਚਾ (ਹੈ ਮਾਨੋਂ ਉਹ ਕਾਲਾ ਬਿੰਦੂ)।

ਸੁਧਾ ਕੁੰਡ ਮੁਖ ਮੰਡਲ ਮਨੋ।
ਬਿਕਸਤਿ ਕਬਿ ਕਬਿ ਬੀਚੀ ਸਨੋ[1] ॥੨੧॥
[1]ਮੂੰਹ ਮੰਡਲ ਮਾਨੋਂ ਅੰਮ੍ਰਿਤ ਦਾ ਕੁੰਡ ਹੈ ਜੋ ਕਿਸੇ ਕਿਸੇ ਵੇਲੇ ਮੁਸਕ੍ਰਾਉਂਦਾ ਹੈ ਸੋ ਮਾਨੋਂ ਲਹਿਰ ਉਠਦੀ ਹੈ।

ਜਸੋਂ ਜਸੋਂ ਸ਼ਾਹ ਭੀਖ ਮੁਖ ਬੋਲਹਿ।
ਪਿਖਤਿ ਹਸਤਿ ਤਸੋਂ ਤਸੋਂ ਤਨੁ ਡੋਲਹਿ।
ਹਾਥਨਿ ਚਰਨ ਉਛਾਰਤਿ ਡਾਰਤਿ।
ਕਵਿ ਜਿਨ ਪਰ ਉਤਪਲ ਦੁਤਿ ਵਾਰਤਿ[1] ॥੨੨॥
[1]ਕਵਲਾਂ ਦੀ ਸ਼ੋਭਾ ਕੁਰਬਾਨ ਕਰਦਾ ਹੈ।

ਹਾਟਕ ਕਟਕ[1] ਜਟੇ ਵਿਚ ਹੀਰੇ।
[1]ਸੋਨੇ ਦੇ ਕੜੇ।

ਲਾਗੀ ਅੰਗੁਰੀ ਲਗੋਂ ਜੰਜੀਰੇ[1]।
[1]ਉਂਗਲਾਂ ਤੱਕ ਜੰਜੀਰੀਆਂ ਲੱਗੀਆਂ ਹੋਈਆਂ।

ਜਟੀ ਮੁੰਦਰੀ ਸੁੰਦਰ ਸੰਗਿ[1]।
[1]ਸੁੰਦਰਤਾ ਨਾਲ।

ਝਗੁਲੀ ਝੀਨ ਪੀਤ ਸ਼ੁਭ ਰੰਗ ॥੨੩॥
ਲੋਚਨ ਪੁਤਰੀ ਇਤ ਉਤ ਫੇਰਤਿ।
ਕਰਤਿ ਕ੍ਰਿਤਾਰਥ ਸੰਗਤਿ ਹੇਰਤਿ।
ਆਯੁਤ[1] ਭਾਲ ਕੇਸ ਬਰ ਛੋਟੇ।
[1]ਚੌੜਾ।

ਸਿਰ ਪਰ ਬਸਤ੍ਰ ਦਮਕਤੇ ਗੋਟੇ ॥੨੪॥
ਸੰਗਤਿ ਚਹੁਂਦਿਸ਼ਿ ਜੋਰਤਿ ਹਾਥ।
ਦਰਸਤਿ ਖਰੇ ਅਲਪ ਗੁਰਨਾਥ[1]।
[1]ਛੋਟੇ ਸ੍ਵਰੂਪ ਵਿਚ ਗੁਰੂ ਜੀ ਨੂੰ।

ਸ਼ਾਹਿ ਭੀਖ ਘਟਕਾ ਜਬਿ ਦੋਨੋ।
ਕਰੀ ਸਮੀਪ ਹੋਇ ਕਰਿ ਨਮੋਂ† ॥੨੫॥
†ਪਾ:-ਯੌਂਨੇ।

ਸ਼੍ਰੀ ਗੁਰ ਦੋਨਹੁ ਹਾਥ ਪਸਾਰੇ।
ਘਟੀ ਸਪਰਸ਼ਨ ਕੋ ਤਿਸ ਬਾਰੇ†।
†ਪਾ:-ਕਵਿ ਸੰਤੋਖ ਸਿੰਘ ਬਲਿਹਾਰੇ।

ਤਊ ਨ ਪਹੁਚੇ ਜਾਇ ਤਹਾਂ ਲੌ।
ਪਰੇ ਅੰਕ[1] ਮਹਿਂ ਛੁਵੈਂ ਕਹਾਂ ਲੌ ॥੨੬॥
[1]ਗੋਦੀ।

ਸ਼ਾਹੁ ਭੀਖ ਕੇ ਮਨ ਕੀ ਜਾਨਿ।

ਕਰੀ ਵਧਾਵਨ ਬਾਹੁ ਮਹਾਨ।
ਦੋਨੋ ਦ੍ਵੈ ਘਟਕਾ ਪਰ ਲਾਏ।
ਸੰਗਤਿ ਖਰੀ ਨ ਕਿਨਹੁਂ ਲਖਾਏ ॥੨੭॥
ਸ਼ਾਹੁ ਭੀਖ ਇਕ ਕਰੀ ਨਿਹਾਰਨਿ।
ਜਬਿ ਘਟਕਾ ਪਰ ਕਿਯ ਕਰ ਧਾਰਨਿ।
ਭਾਰ ਬਿਸਾਲ ਹਜ਼ਾਰਨਿ ਮਨ ਕੋ।
ਕਰਜੋ ਪ੍ਰਭੁ ਨੇ ਹਾਥ ਦੁਹਿਨਿ ਕੋ ॥੨੮॥
ਅਪਨੀ ਕਰਾਮਾਤ ਕੇ ਸਾਥ।
ਸਾਂਭਤਿ ਭਾ ਦਿਢ ਕਰਿ ਕੈ ਹਾਥ।
ਪੁਨਹਿ ਗੁਰੂ ਨੇ ਅਧਿਕ ਦਬਾਯੋ।
ਪੀਰ ਓਜ ਨਿਜ ਤੇ ਬਿਕੁਲਾਯੋ ॥੨੯॥
ਉਛਲਤਿ ਚਰਨ ਦਿਸ਼ਾ ਤਬਿ ਹੇਰਾ।
ਕਹਤਿ ਭਯੋ 'ਮੈਂ ਹੌਂ ਇਨ ਚੇਰਾ।'
ਤਤਛਿਨ ਦੋਨਹੁਂ ਹਾਥ ਉਠਾਏ।
ਬਿਨਾ ਭੀਖ ਨਹਿਂ ਕਿਨਹੁਂ ਲਖਾਏ ॥੩੦॥
ਅਤਿ ਅਨੰਦ ਮਨ ਮੈਂ ਹੁਇ ਆਯੋ।
ਦੁਸਕਰ ਤਪ ਕੋ ਫਲ ਜਨੁ ਪਾਯੋ।
ਜਨਮ ਰੰਕ ਜਿਮ ਨਵ ਨਿਧਿ ਲੈਕੇ।
ਪ੍ਰਾਨ ਅੰਤ ਤਿਖ ਜਲ ਜਿਮ ਪੈਕੇ[1] ॥੩੧॥
ਭਈ ਭਾਵਨੀ ਪੂਰਨ ਸਾਰੀ।
ਸੀਸ ਨੰਮ੍ਰਿ ਕਰ ਬੰਦਨ ਧਾਰੀ।
ਘਟਿਕਾ ਦਈ ਮੁਰੀਦਨ ਹਾਥ।
ਭਰਿ ਲੋਚਨ ਦਰਸਤਿ ਗੁਰ ਨਾਥ ॥੩੨॥
ਅਰਪਹਿਂ ਅਨਿਕ ਉਪਾਇਨ ਦਾਸ।
ਜੋਰਿ ਹਾਥ ਕਰਤੇ ਅਰਦਾਸ।
ਬਸਤ੍ਰ ਬਿਭੂਖਨ ਦਰਬ ਅਗਾਰੇ।
ਧਰਹਿਂ ਆਨਿ ਸਿਖ ਸੰਗਤਿ ਸਾਰੇ ॥੩੩॥
ਕੋ ਪੰਚਾਂਮ੍ਰਿਤ ਕੋ ਕਰਿਵਾਇ।
ਆਨਜੋਂ ਸਤਿਗੁਰ ਢਿਗ ਬਰਤਾਇ।

[1] ਜਿਵੇਂ ਤ੍ਰੇਹ ਕਰਕੇ ਪ੍ਰਾਨ ਅੰਤ ਹੋਣ ਵਾਲੇ ਨੂੰ ਜਲ ਮਿਲ ਜਾਵੇ।

ਚਤਰ ਘਟੀ ਲਗਿ ਦਰਸ਼ਨ ਦੀਨਸਿ।
ਸਿਖ ਸੰਗਤ ਉਤਸਾਹ ਸੁ ਕੀਨਸਿ ॥੩੪॥
ਸਭਿ ਨੈ ਦਰਸ਼ਨ ਕਾਰਨ ਜਾਨਾ।
ਬੈਠਿ ਪੀਰ ਹਠ ਕਿਯੋ ਮਹਾਨਾ।
ਯਾਂ ਤੇ ਦਰਸ਼ਨ ਸਭਿ ਕੋ ਭਯੋ।
ਅਲਪ ਰੂਪ ਸੁੰਦਰ ਗੁਰੁ ਥਿਯੋ ॥੩੫॥
ਸ਼ਾਹੁ ਭੀਖ ਸੋਂ ਮਿਲਿ ਸਿਖ ਸਾਰੇ।
'ਧੰਨ ਪੀਰ ਜੀ' ਕਹਤਿ ਨਿਹਾਰੇ।
ਸਭਿ ਕੋ ਦਰਸ਼ਨ ਤੁਮ ਕਰਿਵਾਇਵ।
ਭਾ ਉਤਸਾਹ ਸਿੱਖ ਹਰਖਾਇਵ ॥੩੬॥
ਸ੍ਰੀ ਗੁਰੁ ਕੋ ਅੰਤਰ ਲੇ ਗਏ।
ਪੁਨ ਸਿਖ ਨਿਜ ਨਿਜ ਸਦਨ ਸਿਧਏ।
ਤਬਹਿ ਪੀਰ ਜੀ ਖਾਨਾ ਖਾਯੋ।
ਪੁਰਵਿ ਕਾਮਨਾ ਤੇ[1] ਹਰਖਾਯੋ ॥੩੭॥
ਹੁਤੇ ਮੁਰੀਦ ਸੁ ਬੂਝਨਿ ਲਾਗੇ।
'ਘਟੀ ਜੁ ਲਈ ਪੀਰ ਜੀ ਆਗੇ।
ਨਹੀਂ ਗੁਰੂ ਕਹੁ ਅਰਪਨਿ ਕਰੇ।
ਕਾਰਜ ਕੌਨ ਇਨਹੁੰ ਤੇ ਸਰੇ? ॥੩੮॥
ਜਿਮ ਲੇ ਗਏ ਤਥਾ ਲੇ ਆਏ।
ਬਾਦ[1] ਕ੍ਰਿੱਤਿ ਇਹ ਪਰਹਿ ਲਖਾਏ।
ਇਹ ਹਮ ਕੋ ਕੁਛ ਪਰਹਿ ਨ ਚੀਨੇ।
ਕਯੋਂ ਧਰਿ ਹਾਥ ਅਗਾਰੀ ਕੀਨੇ?' ॥੩੯॥
ਸ਼ਾਹੁ ਭੀਖ ਨੇ ਸੁਨਤਿ ਬਖਾਨਾ।
'ਇਹ ਅਵਤਰਿਓ ਪੁਰਖ ਮਹਾਨਾ।
ਤੁਰਕਨਿ ਤੇਜ ਮਿਟਾਵਨਿ ਕਾਰਨ।
ਅਪਨਿ ਪੰਥ ਜਗ ਮਹਿਂ ਬਿਸਤਾਰਨਿ ॥੪੦॥
ਮੈਂ ਕੀਨਸਿ ਇਹ ਮਨ ਕੇ ਸਾਥ।
ਧਰਹਿਂ ਜਿ ਦ੍ਵੈ ਪਰ ਦੋਨਹੁਂ ਹਾਥ।
ਹਿੰਦੂ ਤੁਰਕ ਰਹੈਂ ਜਗ ਦੋਊ।

[1]ਕਾਮਨਾ ਪੂਰਨ ਹੋਣ ਤੇ।

[1]ਬਿਅਰਥ।

ਉਪਜਹਿ ਪੰਥ ਰਾਜ ਲੇ ਸੋਊ ॥੪੧॥
ਜੇ ਇਕ ਪਰ ਨਿਜ ਹਾਥ ਧਰੰਤੇ।
ਜਗ ਮਹਿਂ ਤੌ ਨਹਿਂ ਤੁਰਕ ਰਹੰਤੇ।
ਇਸ ਪ੍ਰੀਛਾ ਕਰਿਬੇ ਹਿਤ ਆਯੋ।
ਹੁਤੋ ਸੰਦੇਹ ਰਿਦੇ ਬਿਨਸਾਯੋ' ॥੪੨॥
ਇਮ ਕਹਿ ਸ਼ਾਹ ਭੀਖ ਹਰਖਾਇ।
ਹਟਿ ਮਗ ਗਮਨਜੋਂ ਪੁਰਿ ਨਿਕਸਾਇ।
ਸਨੇ ਸਨੇ ਆਯੋ ਨਿਜ ਦੇਸ਼।
ਸਿਮਰਤਿ ਰਿਦੇ ਖ਼ੁਦਾਇ ਹਮੇਸ਼ ॥੪੩॥

ਦੋਹਰਾ:
-ਬਡੀ ਆਰਬਲ ਹੋਇ ਜਬਿ,
ਬਿਹਸਹਿਂ ਬੋਲਹਿਂ ਬੈਨ।
ਤਬਿ ਜਾਚੌਂ ਮੈਂ ਜਾਚਨਾ, ਸਤਿਗੁਰ ਕੋ
ਪਿਖਿ ਨੈਨ- ॥੪੪॥

ਚੌਪਈ:
ਮੂਰਤਿ ਮੁਦਿਤ ਉਦਤਿ ਜਨ ਇੰਦੁ[1]।
ਬੰਦਨੀਯ ਜਗ ਪਿਤਾ ਮਨਿੰਦ[1]।
ਅਤਿ ਉਦਾਰ ਅਤਿ ਯੋਧਾ ਗਾਢੋ।
ਅਤਿ ਸੁਸ਼ੀਲ ਅਤਿਸ਼ੈ ਬਲ ਆਢੋ[1] ॥੪੫॥
ਲਖਹਿਂ ਭਵਿੱਖਤ[1] ਚਲਿਤ ਉਦਾਰੇ[2]।
ਕਰਮ ਅਮਾਨੁਖ[1] ਰਣ ਬਿਸਤਾਰੇ।
ਕਰਤਿ ਪ੍ਰਤੀਖਨ ਭੀਖ ਬਹੋਰੀ।
-ਪੁਨ ਦਰਸ਼ਨ ਦਰਸਹੁਂ ਇਸ ਠੌਰੀ[†]- ॥੪੬॥

[1]ਮੂਰਤੀ ਆਨੰਦ ਦਾਤੀ ਹੈ ਜਾਣੋ ਚੰਦ੍ਰਮਾਂ ਉਦੇ ਹੋਇਆ ਹੈ।
[1]ਭਾਵ ਸ੍ਰੀ ਗੁਰ ਤੇਗ ਬਹਾਦਰ ਵਤ।
[1]ਬਲ ਦਾ ਆਸਰਾ।
[1]ਭਵਿੱਖਤ ਨੂੰ ਜਾਣਨ ਵਾਲੇ। (ਅ) ਜਾਣਦੇ ਹਨ ਕਿ ਭਵਿੱਖਤ (ਵਿਚ ਇਨ੍ਹਾਂ ਦੇ)। [2]ਉਦਾਰ ਚਰਿੱਤ੍ਰਾਂ ਵਾਲੇ।
[1]ਜੋ ਮਨੁੱਖ ਨਾ ਕਰ ਸਕੇ ਭਾਵ ਈਸ਼੍ਵਰ ਸਮਾਨ ਉੱਚੇ ਤੇ ਸੁੱਚੇ ਕੰਮ।
[†]ਆਪ ਫੇਰ ਲਖਨੌਰ ਵਿਚ ਮਿਲੇ ਸੇ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਭੀਖ ਸ਼ਾਹ ਦਰਸ਼ਨ' ਪ੍ਰਸੰਗ ਬਰਨਨੰ ਨਾਮ ਖੋੜਸਮੋ ਅੰਸੂ ॥੧੬॥

## ੧੭. [ਬਾਲ ਕਉਤਕ]

੧੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੮

ਦੋਹਰਾ:

ਇਸ ਪ੍ਰਕਾਰ ਕਰਿ ਦਰਸ ਕੋ,
ਸੈਦ ਭੀਖ ਸੁਖ ਪਾਇ।
ਦੇਸ਼ ਆਪਨੇ ਕੋ ਹਟਜੋ,
ਸਤਿਗੁਰ ਚਰਨ ਮਨਾਇ ॥੧॥

ਸੈਯਾ:

ਸ਼੍ਰੀ ਗੁਰ ਸੁੰਦਰ ਸੂਰਤ ਸੋਹਤਿ,
ਮੂਰਤਿ ਮਾਧੁਰੀ ਪੂਰਤਿ ਸਾਰੀ[1]। — [1]ਮਿਠਾਸ ਨਾਲ ਪੂਰਤ ਹੈ ਸਾਰੀ।
ਰੇਸ਼ਮ ਡੋਰ ਬਧੀ ਪਲਨਾ[1] ਸੰਗ — [1]ਪੰਘੂੜੇ।
ਦਾਸ ਝੁਲਾਵਤਿ ਐਂਚਿ ਅਗਾਰੀ।
ਮੰਦਹਿ ਮੰਦ[1] ਅਨੰਦ ਉਮੰਗਤਿ — [1]ਹੌਲੀ ਹੌਲੀ।
ਅੰਗ ਉਤੰਗ ਕਰੈਂ[1] ਦੁਤਿ ਭਾਰੀ। — [1]ਅੰਗ ਉੱਚੇ ਕਰਦੇ ਹਨ।
ਮਾਨਹੁ ਸੰਘਰ ਕੇ ਕਰਿਬੇ ਹਿਤ
ਸੂਚਤ ਹੈਂ ਉਤਸਾਹੁ ਬਿਥਾਰੀ[1] ॥੨॥ — [1]ਜੁੱਧ ਕਰਨ ਲਈ ਵਿਸਤਾਰ ਸਹਤ ਉਤਸਾਹ ਜਣਾਂਵਦੇ ਹਨ।

ਦ੍ਵੈ ਪਦ ਸੁੰਦਰ ਜਯੋਂ ਅਰਬਿੰਦ ਸੁ
ਦਾਸਨਿ ਬ੍ਰਿੰਦ ਕੋ ਆਨੰਦ ਦਾਨੀ।
ਕੋਮਲ ਲਾਲ ਅਕਾਰ ਲਘੁ
ਅੰਗੁਰੀ ਇਕਸਾਰ ਸੁਭੈਂ ਦੁਤਿ ਸਾਨੀ[1]। — [1]ਸ਼ੋਭਾ ਸਹਿਤ।
ਚਿਕਵਨ ਚਾਰੁ ਸੁ ਰੰਗਿ ਸੁ ਗੋਲ
ਦਿਪੈਂ ਨਖ[1], ਜਾਨ ਕਹੀ ਕਵਿ ਬਾਨੀ[2]। — [1]ਚੀਕਣੇ ਸੁਹਣੇ ਸ੍ਰੇਸ਼ਟ ਰੰਗ ਵਾਲੇ ਤੇ ਗੋਲ ਚਮਕ ਰਹੇ ਹਨ ਨਹੁੰ। [2]ਜਾਣਕੇ ਕਵੀ ਨੇ ਬਾਣੀ ਕਹੀ ਹੈ ਭਾਵ ਕਵੀ ਨੇ ਅਗਲੀ ਸਤਰ ਵਿਚ ਇਨ੍ਹਾਂ ਦੀ ਉਪਮਾ ਦੱਸਣੀ ਹੈ।
ਫੂਲ ਬਧੂਪ ਕਿ[†] ਊਪਰ[1] ਜਯੋਂ — [1]ਗੁਲ ਦੁਪਹਿਰੀ ਦੇ ਫੁੱਲ ਉੱਤੇ [ਸੰਸ: ਬੰਧੁਕ]। [†]ਪਾਠ 'ਬੰਧੁਕ ਕਿ' ਹੋਵੇ ਤਾਂ ਅਸਚਰਜ ਨਹੀਂ।
ਅਤਿ ਉੱਜਲ ਹੀਰਨਿ ਪੰਗਤਿ ਠਾਨੀ[1] ॥੩॥ — [1]ਉਜਲ ਹੀਰਿਆਂ ਦੀ ਪੰਗਤੀ ਲਾਈ ਹੈ।
ਕੂਰਮ[1] ਪੀਠ ਮਨਿੰਦ ਦੁਊ — [1]ਕੱਛੂਕੁੰਮੇ ਦੀ।
ਪਦ ਬੀਚ ਤੇ ਊਰਧ ਕੋਮਲ ਏਡੀ।
ਕਿੰਚਤ ਆਕ੍ਰਿਤ ਹੈ ਗੁਲਫਾਨ ਕੇ[1] — [1]ਥੋੜਾ ਜਿਹਾ ਆਕਾਰ ਹੈ ਗਿੱਟਿਆਂ ਦਾ।
ਮਾਸਲ ਜਾਂਘ ਸਜੈਂ ਕਦ ਜੇਡੀ[1]। — [1]ਮਸਲੀਆਂ ਵਾਲੀਆਂ ਜੰਘਾਂ ਕਦ ਦੇ ਅਨੁਸਾਰ ਸਜ ਰਹੀਆਂ ਹਨ।

ਊਪਰ ਕੋ ਉਛਰੰਤਿ ਸੁ ਨੂਪਰ
ਯੌਂ ਰੁਣਕੰਤਿ ਭਏ ਛਬਿ ਮੇਡੀ[1]।
[1]ਛਬਿ ਨਾਲ ਮਿਲੀ ਹੋਈ।
ਮਾਨਹੁ ਮਹਾਤਮ ਕੋ ਉਚਰੈਂ
ਧਰਿ ਧ੍ਯਾਨ ਹਰੈਂ ਬਿਪਤਾ ਬਡ ਕੇਡੀ[1] ॥੪॥
[1]ਵਡੀ ਕਿਡੀ ਵੀ ਹੋਵੇ ਬਿਪਦਾ।
ਝੀਨ ਝਗਾ ਪਹਿਰੈਂ ਤਨ ਮੈਂ
ਗਨ ਬਾਘ ਨਖਾ ਮਢਿ ਕੰਚਨ ਤੇ[1]।
[1]ਸ਼ੇਰ ਦੀਆਂ ਨਹੁੰਦਰਾਂ ਸੋਨੇ ਵਿਚ ਮੜ੍ਹੀਆਂ।
ਕੰਧ ਉਤੰਗ ਬਿਲੰਦ ਭੁਜਾਨਿ
ਬਿਰਾਜਤਿ ਹਾਟਕ ਕੰਕਨ[1] ਤੇ।
[1]ਸੋਨੇ ਦੇ ਕੜੇ।
ਚਾਰੁ ਬਿਲੋਚਨ ਸਾਥ ਬਿਲੋਕਤਿ
ਭੂਪ ਕਰੇ ਜਿਨ ਰੰਕਨਿ ਤੇ।
ਸੀਸ ਪੈ ਕੇਸ ਸਚਿਕਵਨ[1] ਸ਼੍ਯਾਨ
[1]ਚੀਕਣੇ।
ਮੁਲਾਇਮ ਜੇ ਮਖ਼ਤੂਲਨ ਤੇ[1] ॥੫॥
[1]ਰੇਸ਼ਮ ਨਾਲੋਂ ਵੀ।
ਸ੍ਰੀ ਗੁਜਰੀ ਬਡ ਭਾਗ ਭਰੀ
ਤਟ[1] ਬੈਠਿ ਬਿਲੋਕਤਿ ਨੰਦਨ ਕੋ।
[1]ਪਾਸ।
ਬੋਲਤਿ ਹੈ ਬਤਰਾਵਨ ਕੋ[1]
[1]ਗੱਲਾਂ। ਕਰਾਉਣ ਵਾਸਤੇ।
ਸੁਤ ਲਾਲਤਿ ਹੈ[1] ਅਭਿਨੰਦਨ ਕੋ[2]।
[1]ਲਡਾਂਵਦੀ ਹੈ। [2]ਅਨੰਦ ਕਰਨੇ ਲਈ।
ਮਾਤ ਦਿਸ਼ਾ ਪਿਖਿ ਕੈ ਮੁਸਕਾਵਤਿ
ਰਾਖਹਿਂ ਧਰਮ ਜੁ ਹਿੰਦੁਨਿ ਕੋ[1]।
[1]ਜੋ ਹਿੰਦੂਆਂ ਦਾ ਧਰਮ ਰੱਖਣਗੇ ਉਹ ਮਾਤਾ ਜੀ ਦੀ ਵੱਲ ਵੇਖਕੇ ਮੁਸਕ੍ਰਾਉਂਦੇ ਹਨ।
ਅੰਕ ਬਿਠਾਇ ਦੁਲਾਰਤਿ ਹੈ
ਕਬਿ ਸੁੰਦਰ ਸ੍ਰੀ ਜਗਬੰਦਨ ਕੋ[1] ॥੬॥
[1]ਬੰਦਨੀਯ ਜੀ ਨੂੰ।
ਕੇਤਿਕ ਮਾਸ ਬਿਤੀਤ ਭਏ
ਸੁਤ ਕੋ ਸੁਖ ਦੇਖਤਿ ਸ੍ਰੀ ਗੁਜਰੀ[1]।
[1]ਮਾਤਾ ਜੀ ਦਾ ਨਾਮ।
ਗੋਬਿੰਦ ਨਾਮ ਸਮਾਨ ਸਰੂਪ[1]
[1]ਗੋਬਿੰਦ ਨਾਮ ਤੇ ਸਰੂਪ ਬੀ ਸਾਮਾਨ ਹੈ (ਗੁਰੂ ਜੀ ਤੇ ਕ੍ਰਿਸ਼ਨ ਜੀ ਦਾ)।
ਤਿਨੌਂ ਪਿਖਿ ਜਸੋਂ ਜਸੁਧਾ ਗੁਜ਼ਰੀ[1]।
[1]ਭਾਵ ਇਧਰ ਮਾਤਾ ਦਾ ਨਾਮ ਗੁਜਰੀ ਹੈ ਉਧਰ ਜਸੋਧਾਂ ਦੀ ਗੁੱਜਰੀ ਜਾਤੀ ਹੈ।
ਦੇਖ ਪ੍ਰਤੱਖਯ ਪ੍ਰਤਾਪ ਮਹਾਂ
ਤਿਨ ਸ਼ੱਤ੍ਰੁਨਿ ਕੇ ਸਿਰ ਕਜਾ ਗੁਜ਼ਰੀ[1]।
[1]ਕੀ ਬੀਤੀ।
ਗੌਰਵਤਾ ਗਿਰ ਸੀ ਜਿਨ ਕੀ[1]
[1]ਪਹਾੜ ਵਰਗੀ ਭਾਰੀ ਗੌਰਵਤਾ ਸੀ ਜਿਨ੍ਹਾਂ ਭਾਵ ਤੁਰਕਾਂ ਦੀ।
ਅਬਿ ਰੰਚਕ ਭੀ ਨ, ਸਭੀ ਗੁਜ਼ਰੀ[1]
[1]ਸਾਰੀ ਬੀਤ ਗਈ, ਭਾਵ ਹੁਣ ਥੋੜੀ ਬੀ ਨਹੀਂ ਰਹੀ।

॥੭॥
ਮੋਦ ਉਦੈ ਥਿਤ ਗੋਦ ਮੈਂ ਬੈਠਤਿ
ਫੇਰ ਪ੍ਰਯੰਕ ਪੈ ਬੈਠਨਿ ਲਾਗੇ।
ਹਾਥਨਿ ਕੋ ਧਰਿ ਕੈ ਬਲ ਪਾਂਇ[1] — [1]ਪੈਰਾਂ ਦੇ ਬਲ।
ਲਗੇ ਸਰਕਾਨ[1] ਕਛੂ ਕਬਿ ਆਗੇ। — [1]ਸਰਕਨੇ ਲੱਗੇ।
ਦੰਦ ਉਗੇ ਜੁਗ ਸੁੰਦਰ ਸੋਹਤਿ
ਓਠਨਿ ਸਾਥ ਮਹਾਂਦੁਤਿ ਜਾਗੇ।
ਮਾਨੋ ਪ੍ਰਵਾਲ ਕੇ ਸੰਪਟ ਮੈਂ
ਇਹ ਹੀਰ ਸਰੇਖ ਪਯੂਖ ਮੈਂ ਪਾਗੇ[1] ॥੮॥ — [1]ਮਾਨੋ ਗੁਲੀਆਂ ਦੇ ਡੱਬੇ ਵਿਚ ਅੰਮ੍ਰਿਤ ਨਾਲ ਭਿੱਜੇ ਹੋਏ ਹੀਰੇ ਹਨ।

ਕਿਲਕੰਤਿ ਹਸੰਤਿ ਬਿਲੋਕਤਿ ਹੈਂ,
ਚਲਿ ਰਿੰਙਣ ਅੰਙਣ ਮੈਂ ਫਿਰ ਆਵੈਂ[1]। — [1]ਰਿੜ੍ਹਕੇ ਵੇਹੜੇ ਵਿਚ ਫਿਰ ਆਉਂਦੇ ਹਨ।
ਗੁਲਕਾਰਿ ਗੁਲਾਬ ਗਲੀਚਨ ਪੈ[1] — [1]ਗੁਲਾਬ ਫੁਲ ਜਿਨ੍ਹਾਂ ਗਲੀਚਿਆਂ ਤੇ ਕੱਢੇ ਹੋਏ ਹਨ।
ਪਦ ਐਂਚਤਿ ਨੂਪਰ ਕੋ ਰੁਣਕਾਵੈਂ।
ਅਤਿ ਚੰਚਲਤਾ ਜੁਗ ਲੋਚਨਿ ਬੀਚ
ਪ੍ਰਤਾਪ ਭਰਯੋ ਬਿਧਿ ਯੌ ਦਰਸਾਵੈਂ[1]। — [1]ਇਸ ਤਰ੍ਹਾਂ ਦਿੱਸਦੇ ਹਨ।
-ਜਨੁ ਉੱਜਲ ਪਾਤ੍ਰ ਬਿਲੌਰ ਬਿਖੈ
ਬਹੁ ਨਿਰਮਲ ਰੰਗ ਪਰਯੋ ਝਲਕਾਵੈ-
॥੯॥
ਦਾਸ ਅਦਾਇਬ ਸਾਥ ਰਹੈਂ
ਪਿਖਿ ਤੌਰ ਅਜਾਇਬ ਸਾਹਿਬ ਕੇਰਾ।
ਦੇਖਤਿ ਬੋਲਤਿ ਹੈ ਜਿਸ ਕੀ ਦਿਸ਼ਿ
ਜੋਰਤਿ ਹਾਥ ਥਿਰੈਂ ਤਿਸ ਬੇਰਾ।
ਕੌਨ ਕਰੈ ਪ੍ਰਤਿਕੂਲ ਕਿਸੀ ਬਿਧਿ,
ਹ੍ਵੈਂ ਅਨੁਸਾਰਿ ਜਥਾ ਰੁਖ ਹੇਰਾ[1]। — [1]ਜਿਵੇਂ ਰੁਖ਼ ਦੇਖਦੇ ਹਨ।
ਸੇਵਕ ਸੇਵਤਿ ਤ੍ਰਾਸ ਧਰੈਂ
ਗੁਰਦੇਵ ਅਤੇਵ[1] ਪ੍ਰਤਾਪ ਉਚੇਰਾ ॥੧੦॥ — [1]ਅਤਯੰਤ।
ਕੇਸ ਅਸ਼ੇਸ਼ ਸ ਚਿਕਵਨ, ਮੇਚਕ,
ਕੁੰਚਤ, ਕੋਮਲ ਸੁੰਦਰ ਸਾਰੇ[1]। — [1]ਸਾਰੇ ਕੇਸ ਬਹੁਤੇ ਚੀਕਣੇ, ਕਾਲੇ, ਕੁੰਡਲਾਂ ਵਾਲੇ, ਕੋਮਲ ਤੇ ਸੁੰਦਰ ਹਨ।
ਗੁੰਦਨ ਕੀਨਿ ਸੁਧਾਰਿ ਭਲੇ
ਮਖ਼ਤੂਲ[1] ਮਿਲੇ ਜਨੁ ਪੰਨਗ ਬਾਰੇ[2]। — [1]ਰੇਸ਼ਮ। [2]ਮਾਨੋਂ ਸਰਪਾਂ ਦੇ ਬੱਚੇ ਹਨ।
ਕੰਚਨ ਚਾਰੁ ਜਰਾਵ ਜਰਯੋ

ਮੁਕਤਾਵਲ[1] ਹੀਰੇ ਅਨੇਕ ਪ੍ਰਕਾਰੇ। — [1]ਮੋਤੀਆਂ ਦੀ ਪੰਗਤੀ।
ਸ਼ੋਭਤਿ ਹੈਂ ਸਿਰ ਫੂਲ[1] ਮਨੋ — [1]ਸੋਨੇ ਦੇ ਗੋਲ ਗੋਲ ਗਹਿਣੇ ਜੋ ਕੇਸ ਗੁੰਦਣ ਵਿਚ ਪਹਿਰੀ ਦੇ ਹਨ।
ਰਵਿ ਕੀ ਰਸਮਾ ਪਰਵਾਰਿਤਿ ਤਾਰੇ[1] ॥ ੧੧ ॥ — [1]ਸੂਰਜ ਦੀਆਂ ਕਿਰਨਾਂ ਨਾਲ ਵੇਹੜੇ ਹੋਏ ਤਾਰੇ ਹਨ [ਹੀਰੇ ਮੋਤੀ ਤਾਂ ਤਾਰੇ ਹਨ, ਇਨ੍ਹਾਂ ਦੀ ਜੜਤ ਕਰਨ ਵਿਚ ਜੋ ਕੰਦਨ ਦੀਆਂ ਲੀਹਾਂ ਜੇਹੀਆਂ ਬਣ ਜਾਂਦੀਆਂ ਹਨ ਓਹ ਸੂਰਜ ਰਿਸ਼ਮਾਂ ਹਨ]

ਕੰਧ ਉਤੰਗ ਬਿਲੰਦ ਭੁਜਾ
ਦਿਢ ਕੰਕਨ ਕੰਚਨ ਕੇ ਖਚਿ ਹੀਰੇ।
ਕਿੰਕਨਿ ਬਾਜਤਿ ਹੈ ਚਲਤੇ,
ਉਤਲਾਵਿਤ ਰਿੰਙਣ ਹੈਂ ਕਬਿ ਧੀਰੇ[1]। — [1]ਛੇਤੀ ਨਾਲ ਰਿੜ੍ਹਦੇ ਹਨ ਤੇ ਕਦੋ ਹੌਲੀ ਧੀਰਜ ਨਾਲ।
ਬੈਠਤਿ ਹੈਂ ਸਭਿ ਕੀ ਦਿਸ਼ਿ ਹੇਰਤਿ
ਪ੍ਰੇਰਤਿ ਦਾਸਨਿ ਕੋ ਹਿਤ ਛੀਰੇ[1]। — [1]ਦੁੱਧ ਵਾਸਤੇ।
ਸ਼ਾਰਤ ਸਾਥ ਬਤਾਵਤਿ ਹੈਂ
ਕਰਿਵਾਵਤਿ ਸੋ ਬਿਧਿ ਆਪਨੇ ਤੀਰੇ[1] ॥ ੧੨ ॥ — [1]ਆਪਣੇ ਪਾਸ।
ਸ਼੍ਰੀ ਗੁਜਰੀ ਬਡਭਾਗ ਭਰੀ
ਨਿਜ ਪਾਨ[1] ਤੇ ਖਾਨ ਰੁ ਪਾਨ ਕਰਾਵੈ। — [1]ਆਪਣੇ ਹੱਥ ਨਾਲ।
ਦੇਖਿ ਮਹਾਂ ਉਚਤਾ ਸੁਤ ਕੀ
ਮੁਖ ਤੇਜ ਸੁਭਾਇਕ ਹੀ ਦਿਪਤਾਵੈ।
-ਹੋਇ ਬਡੋ ਪੁਰਸ਼ੋਤਮ ਪੂਤ
ਸਪੂਤ ਜਥਾ ਗੁਰ ਕੇ ਘਰ ਭਾਵੈ[1]। — [1]ਚਾਹੀਦਾ ਸੀ।
ਭਾਂਤਿ ਅਨੇਕਨਿ ਕੀ ਰਛ ਠਾਨਤਿ
ਜੋ ਜਗ ਰੱਛਕ ਨਿੱਤਜ ਕਹਾਵੈ- ॥ ੧੩ ॥
ਪ੍ਰੇਮ ਕਰੈ ਨਿਤ ਛੇਮ ਚਹੈ ਸੁਤ,
ਪਾਲਤਿ ਲਾਲਤਿ ਹੈ ਬਹੁ ਬਾਰੀ।
ਹੈ ਗੁਨ ਮੰਦਰ ਸੁੰਦਰ ਸ਼੍ਰੀ ਮੁਖ
ਧੋਵਤਿ ਆਪਨੇ ਲੈ ਕਰ ਬਾਰੀ[1]। — [1]ਪਾਣੀ ਲੈ ਕੇ ਆਪਣੇ ਹੱਥ ਨਾਲ।
ਅੰਗ ਸ਼ਨਾਨ ਕਰਾਇ ਬਿਧਾਨ ਸੋਂ[1] — [1]ਬਿਧੀ ਨਾਲ।
ਸੁੰਘਤਿ[1] ਭਾਲ ਜਜੋਂ ਆਨੰਦ ਬਾਰੀ[2]। — [1]ਚੁੰਮਦੀ ਹੈ। [2]ਜੋ ਮੱਥਾ ਕਿ) ਅਨੰਦ ਦੀ ਬਗੀਚੀ ਹੈ।
ਅੰਬਰ ਕੋ ਪਹਿਰਾਇ ਬਿਭੂਖਨ[1] — [1]ਕੱਪੜੇ ਤੇ ਗਹਿਣੇ ਪਹਿਨਾਉਂਦੀ ਹੇ।
ਲੋਂਨ ਸੁ ਰਾਈ ਲੈ ਉਪਰ ਬਾਰੀ[1] ॥ ੧੪ ॥ — [1]ਲੂਣ ਤੇ ਰਾਈ ਉਤੋਂ ਦੀ ਵਾਰਦੀ ਹੈ।
ਦਧਿ ਓਦਨ ਕੋ ਅਚਵਾਇ ਭਲੇ

ਅਨਮੋਦਨ[1] ਨੰਦਨ ਮਾਤ ਕਰੇ।
ਬਹੁ ਚੰਚਲਤਾ ਜੁਤਿ ਆਵਤਿ ਜਾਤਿ
ਇਤੇ ਉਤ ਹੋਵਤਿ ਆਨਿ ਥਿਰੇ।
ਕਿਲਕੰਤਿ, ਹਸੰਤਿ, ਹਸਾਵਤਿ ਔਰਨਿ
ਭਾਵਤਿ ਹੀ ਦੁਖ ਦੋਖ ਹਰੇ।
ਸ਼ੁਭ ਸ਼ੋਭ ਧਰੇ ਪਰਯੰਕ ਚਰੇਂ,
ਕਬਿ ਫੇਰ ਫਿਰੇਂ ਨਿਜ ਖੇਲ ਢਰੇ[1] ॥੧੫॥
ਇਸ ਰੀਤਿ ਬਿਤੀਤ ਭਏ ਦਿਨ ਕੇਤਿਕ
ਪਾਇਨ ਮੈਂ ਤਬਿ ਜੋਰ ਭਰਜੋ।
ਹੁਇ ਆਪ ਖਰੇ ਅਵਲੰਬ ਬਿਨਾਂ
ਚਰਣਾਂਬੁਜ ਚਾਇ ਅਗਾਰੀ ਧਰਜੋ।
ਇਮ ਜਾਨਿ ਤਿਖਾਨ ਇਨਾਮ ਕੇ ਹੇਤੁ
ਗਡੀਰਣ[1] ਸੁੰਦਰ ਏਕ ਘਰਜੋ।
ਅਰਪਜੋ ਕਰਿ ਬੰਦਨ ਠਾਨਿ ਮਨੋਰਥ
ਪੂਰਨ ਸੋ ਤਤਕਾਲ ਕਰਜੋ ॥੧੬॥
ਹਾਥ ਗਡੀਰਨ ਪੈ ਧਰਿ ਕੈ
ਪਦ ਮੰਦ ਹੀ ਮੰਦ ਉਠਾਵਨਿ ਲਾਗੇ।
ਸੁੰਦਰ ਸ਼੍ਰੀ ਮੁਖ ਤੇ ਬਿਕਸਾਵਤਿ
ਸ਼ੋਭਤਿ ਦੰਤ ਅਮੀ ਜਨੁ ਪਾਗੇ।
ਚੰਚਲ ਚਾਰੁ ਬਿਲੋਚਨ ਤੇ
ਚਿਤਵੰਤਿ ਚਹੂੰਦਿਸ਼ਿ[1] ਰਾਗ ਬਿਰਾਗੇ[2]।
ਬਾਲਿਕ ਬੈ ਬਪੁ ਕ੍ਰੀੜਤਿ ਹੈਂ
ਇਮ ਅੰਙਣ ਮੈਂ ਬਿਹਰੈਂ[1] ਚਲਿ ਆਗੇ ॥੧੭॥

ਕਬਿੱਤ:

ਕੋਮਲ ਸੁਰੰਗ ਪਗ ਚੀਕਨੇ ਰੁਚਿਰ ਨਖ
ਗੋਲ ਹੈਂ ਅਕਾਲ ਇਕਸਾਰ ਸੁ ਪ੍ਰਕਾਸ਼ਤੇ।
ਇੰਦਰਾ[1] ਕੇ ਮੰਦਰ ਪੈ ਸੁੰਦਰ ਸੁਧਾਰ ਮਾਨੋ
ਹੀਰਨ ਕੀ ਪੰਕਤੀ ਖਚੀ ਹੈ ਦੁਤਿ ਰਾਸ ਤੇ[1]।
ਕ੍ਰਾਂਤਿ ਰੂਪ ਲੱਛਮੀ ਸੁਲੱਛਨ ਕੋ ਬਾਸ

[1]ਪਿਆਰ ਭਰੀ ਖੁਸ਼ੀ, ਲਾਡ।

[1]ਚੱਕਰ ਲਾਂਵਦੇ ਹਨ ਆਪਣੀ ਖੇਲ ਵਿਚ ਲੱਗੇ ਹੋਏ।

[1]ਬੱਚਿਆਂ ਨੂੰ ਟੁਰਨਾ ਸਿਖਾਉਣ ਵਾਲਾ ਗੱਡਾ।

[1]ਚੁਫੇਰੇ ਦੇਖਦੇ ਹਨ। [2]ਭਾਵ ਸੁਤੇ ਵੈਰਾਗ ਤੇ ਜਗਤਾਰਕ ਪ੍ਰੇਮ ਨਾਲ ਭਰੇ ਹੋਏ ਹਨ (ਅ) ਪਿਆਰ ਵਿਚ ਵਿਸ਼ੇਸ਼ ਕਰ ਰੰਗੇ ਹੋਏ ਹਨ।

[1]ਵਿਚਰਦੇ ਹਨ।

[1]ਲੱਛਮੀ [ਸੰਸ: ਇਦਿਰਾ]

[1]ਬਹੁਤੀ ਸ਼ੋਭਾ ਵਾਲੀ।

[1]ਸ਼ੋਭਾ ਰੂਪੀ ਲੱਛਮੀ ਤੇ ਜਿਸ ਵਿਚ ਨਿਤ ਸ਼੍ਰੇਸ਼ਟ ਲੱਛਣਾਂ

ਨਿਤ[1],
ਸਿੱਖਨ ਕੇ ਮਨ ਮਧੁ ਬ੍ਰਿੰਦ[1] ਜਹਾਂ ਬਾਸਤੇ।
ਦੇਖ ਪਾਪ ਨਾਸਤੇ[1], ਲੁਭਾਵਤਿ ਹੁਲਾਸਤੇ
ਸੁ ਗ੍ਯਾਨ ਲੇਨਿ ਵਾਸਤੇ ਨ ਛੋਰੈਂ ਪਾਸ ਦਾਸ
ਤੇ ॥੧੮॥
ਦੋਊ ਪਦ ਊਪਰ ਬਿਰਾਜੈਂ ਚਾਰੁ ਨੂਪਰ
ਅਨੂਪ ਛਬਿ ਰੂਪ ਕੀ ਨਿਰੂਪਨਿ ਕਰੈ ਸੁ
ਕੌਨ[1]।
ਗਮਨੇ ਸ਼ਬਦ ਕਰੈ ਕਟ ਛੁਦ੍ਰ ਘੰਟਕਾ[1] ਹੈ
ਜ਼ਾਹਰ ਜਵਾਹਰ ਤੇ ਜੋਤਿ ਜਗਮਗੈ ਜੌਨ[1]।
ਝੀਨੋ ਗਰ ਪੀਰੋ ਚੀਰ[1] ਦੀਪਤਿ ਸ਼ਰੀਰ
ਸ਼ੁਭ
ਕੰਕਨ ਜਰਾਉ ਲਘੁ ਰਾਜਤਿ ਹੈਂ ਹਾਥ ਦੌਨ।
ਆਇ ਭੌਨ ਤੌਨ ਸਮੈਂ ਕਾਮਨਾ ਕੋ ਮੌਨ ਕਰੇ
ਨਮੋ ਔਨ ਠਾਨਤਿ ਹੀ ਗੌਨਤੇ ਹੈਂ ਪਾਪ
ਤੌਨ[1] ॥੧੯॥
ਕੋਊ ਕੋਊ ਬਾਕ ਲਗੇ ਬੋਲਨ ਅਨਮੋਲ ਛਬਿ
ਤੋਤਰੇ ਪਰਮ ਪ੍ਰਿਯਾ ਮਾਧੁਰੀ ਰਸਾਲ
ਕਰਿ[1]।
ਬਨਕ ਧਨੀਨ ਕੀ ਅਨੇਕ ਆਇੰ ਭਾਰਜਾ
ਦੁਲਾਰਤਿ ਹੈਂ ਆਰਜਾ[1] ਸਨੇਹ ਕੋ ਬਿਸਾਲ
ਕਰਿ।
ਜੈਸੀ ਧਾਰਿ ਕਾਮਨਾ ਕੋ ਆਈ ਗੁਰੂ ਧਾਮ
ਬਿਖੈ,
ਤੈਸੇ ਹੀ ਬੁਲਾਵਤਿ ਹੈਂ ਬਾਰ ਬਾਰ ਖ੍ਯਾਲ
ਕਰਿ।
ਕਾਹੂੰ ਕੋ ਉਤਾਲ ਕਰਿ ਬੋਲਤਿ ਨਿਹਾਲ
ਕਰਿ,
ਕਾਹੂੰ ਦੇਹਿਂ ਟਾਲ ਕਰਿ ਈਤ ਊਤ ਚਾਲ
ਕਰਿ ॥੨੦॥

ਦਾ ਵਾਸ ਹੈ।
[1]ਭੌਰਿਆਂ ਦੇ ਸਮੂਹ।
[1]ਦੇਖਿਆਂ ਪਾਪ ਨਾਸ਼ ਹੁੰਦੇ ਹਨ।
[1]ਕੌਣ ਵਰਣਨ ਕਰੇ।
[1]ਤੜਾਗੀ।
[1]ਜਿਨ੍ਹਾਂ ਦੀ।
[1]ਪੀਲਾ ਤੇ ਬਰੀਕ ਹੈ ਗਲ ਕੱਪੜਾ।
[1]ਤਿਸ ਵੇਲੇ (ਜਿਸ ਵੇਲੇ ਕਿ ਗੁਰੂ ਜੀ ਪਹਿਲੋਂ ਦੱਸੀ ਸ਼ੋਭਾ ਵਿਚ ਸ਼ੋਭ ਰਹੇ ਹੁੰਦੇ ਹਨ) ਕੋਈ (ਦਾਸ ਚੁਪ ਚਾਪ ਹੀ ਭਾਵ ਚਿਤ ਵਿਚ ਹੀ (ਪਾਪਾਂ ਦੇ ਨਾਸ਼ ਕਰਾਉਣ ਦੀ) ਕਾਮਨਾਂ ਧਾਰਕੇ ਘਰ ਆਉਂਦਾ ਹੈ, ਉਸ ਦੀ ਧਰਤੀ ਤੇ ਨਮਸਕਾਰ ਕਰਦਿਆਂ ਹੀ ਪਾਪ ਨਾਸ਼ ਹੋ ਜਾਂਦੇ ਹਨ।
[1]ਮਿੱਠੀ ਤੇ ਰਸਦਾਇਕ।
[1]ਆਰਜਾ ਭਾਰਜਾ = ਸ੍ਰੇਸ਼ਟ ਇਸਤ੍ਰੀਆਂ। (ਅ) ਸ੍ਰੇਸ਼ਟ (ਸਤਿਗੁਰੂ ਜੀ) ਨੂੰ।

ਬਚਨ ਅਮੋਘ[1] ਜਥੋਂ ਸਰੋਘ[2] ਰਾਮ ਚੰਦ ਹਾਥ
[1]ਨਾ ਚੁਕਣ ਵਾਲੇ, ਸਫਲੇ। [2]ਸੰਪੂਰਨ ਬਾਣ (ਸਰ+ਓਘ)।

ਤਜੇ[1], ਬ੍ਰਹਮ ਅਸਤ੍ਰ ਕੋ ਸੁਧਾਰੈ ਨਿਜ ਕਾਜ ਕੋ[2]।
[1]ਜਿਵੇਂ ਰਾਮਚੰਦ੍ਰ ਜੀ ਦੇ ਛੱਡੇ ਹੋਏ (ਸਫਲ ਹੁੰਦੇ ਹਨ)। [2]ਜਿਵੇਂ) ਬ੍ਰਹਮ ਅਸਤ੍ਰ ਛਡਿਆ ਹੋਇਆ ਆਪਣੇ ਕੰਮ ਨੂੰ ਪੂਰਾ ਕਰਦਾ ਹੈ।

ਤੈਸੇ ਬਰ ਸ੍ਰਾਪ ਕੋ ਉਚਾਰੈਂ ਤਾਤਕਾਲ ਹੋਤਿ
ਜਿਸ ਪੈ ਪ੍ਰਸੰਨ ਦੇਤਿ ਸਕਲ ਸਮਾਜ ਕੋ।
ਕਾਹੂੰ ਪਰ ਕ੍ਰੋਧ ਕਰਿ ਨਾਸਤੇ ਬਿਭੂਤ ਘਰ[1],
[1]ਘਰ ਦੀ ਵਿਭੂਤੀ।

ਫੈਲਯੋ ਜਸੁ ਪੂਤ[1] ਪੁਰਿ ਹੇਰਿ ਹੇਰਿ ਸਾਜ ਕੋ[2]।
[1]ਪਵਿੱਤ੍ਰ। [2]ਸ਼ਹਿਰ ਦੇ (ਲੋਕ ਮਹਾਰਾਜ ਜੀ ਦੀ ਕਰਾਮਾਤ ਦੇ ਸਾਜ ਨੂੰ ਦੇਖਕੇ)।

ਰਾਖੈਂ ਹਿੰਦ ਲਾਜ ਕੋ, ਉਠਾਵੈਂ ਖਲ ਰਾਜ ਕੋ,
ਫਿਰਾਵੈਂ ਸੀਸ ਤਾਜ ਕੋ, ਨਿਵਾਰੈਂ ਸਭਿ ਪਾਜ ਕੋ ॥੨੧॥
ਕੀਰਤੀ ਮਹਾਨ ਭਈ ਮਾਲਤੀ ਸਮਾਨ ਸਾਰੇ,
ਨਾਰੀ ਨਰ ਬਦਨ ਬਖਾਨਤੇ ਮਿਲਤਿ ਹੈਂ[1]।
[1]ਮਿਲਦੇ ਜੁਲਦੇ (ਐਉਂ) ਕਹਿੰਦੇ ਹਨ।

'ਮੂਰਤੀ ਪਵਿੱਤ੍ਰ ਸਤਿਗੁਰੂ ਕੇ ਸਪੁੱਤ੍ਰ ਭਯੋ,
ਸ਼੍ਰੀ ਮੁਖੋਂ ਉਚਾਰਤੋ ਬਚਿੱਤ੍ਰ ਸੋ ਫਲਤਿ ਹੈਂ[1]।
[1]ਭਾਵ ਜੋ ਕਹਿੰਦੇ ਹਨ ਸੋ ਫਲਦਾ ਹੈ।

ਕਾਂਹੂ ਤਨ ਰੋਗ, ਕਾਹੂ ਸੁਖ ਕੇ ਨ ਭੋਗ ਹੋਤਿ,
ਜਾਚੇ ਬਰ ਜੋਗ[1] ਨਿਜ ਸੋਗ ਕੋ ਦਲਤਿ ਹੈਂ।
[1]ਯੋਗ ਵਰ ਮੰਗਕੇ।

ਕ੍ਰਿਪਾ ਸੋਂ ਢੁਲਤਿ ਹੈਂ, ਬਿਹਿਸ ਕੈ ਬੁਲਤਿ ਹੈਂ,
ਅਨੰਦ ਉਗਲਤਿ ਹੈਂ†, ਅਨੂਪ ਯੌਂ ਚਲਿਤ ਹੈਂ' ॥੨੨॥
†ਪਾ:-ਸੁ ਕੰਜ ਸੇ ਖਿਲਤ ਹੈਂ।

ਸ੍ਵੈਯਾ:
ਖੇਲਿਬੇ ਕਾਰਨ ਸੁੰਦਰ ਖੇਲਨੇ[1]
[1]ਖਿਡੌਣੇ।

ਲਜਾਇ ਖਰੀਦ ਸੁ ਮੋਲ ਬਡੇਰੇ।
ਜੋ ਧਨਵਾਨਨਿ ਕੀ ਜੁਵਤੀ[1]
[1]ਇਸਤ੍ਰੀਆਂ।

ਪਹਿਰੇ ਨਵ ਭੂਖਨ ਚੀਰ ਅਛੇਰੇ।

ਆਵਤਿ ਹੈਂ ਬਡ ਚਾਵ ਭਰੀ
ਉਚਵਾਇ ਉਪਾਇਨਿ ਬ੍ਰਿੰਦ ਅਗੇਰੇ।
ਮੋਦਕ ਆਦਿਕ ਮੋਦ ਸੋਂ[1] ਲੈ
ਚਹੁੰ ਕੋਦ ਤੇ ਹੋਤਿ ਬਿਨੋਦ ਘਨੇਰੇ ॥੨੩॥

[1]ਖੁਸ਼ੀ ਨਾਲ।

ਸ਼੍ਰੀ ਗੁਜਰੀ ਢਿਗ ਆਨਿ ਧਰੈਂ,
ਪਰਿ ਪਾਇਨ ਬੇਨਤਿ ਠਾਨਤਿ ਹੈਂ।
ਦੀਨ ਬਨੈਂ ਜੁਗ ਹਾਥਨਿ ਬੰਦਤਿ
'ਮਾਤ ਸੁਨੋ ਤੁਮ ਜਾਨਤਿ ਹੈਂ।
ਸ਼੍ਰੀ ਗੁਰਦੇਵ ਕੋ ਸਿੱਖਜ ਸਦਾ ਹਮ,
ਆਨ ਨਹੀਂ ਕਿਸ ਮਾਨਤਿ ਹੈਂ।
ਸਾਹਿਬਜ਼ਾਦੇ ਤੇ ਹੁਇ ਅਹਿਲਾਦ ਕੋ'
ਜਾਚਨਾ ਆਨਿ ਬਖਾਨਤਿ ਹੈਂ ॥੨੪॥
ਕੋ ਸੁਤ ਚਾਹਤਿ, ਕੋ ਸੁਖ ਚਾਹਤਿ,
ਕੋ ਬਿਤ ਚਾਹਤਿ, ਕੋ ਰੁਜ ਦਾਹਤਿ[1]।

[1]ਕੋਈ ਬਿਮਾਰੀ ਦੂਰ ਕਰਾਉਂਦੀ ਹੈ।

ਕੋ ਦ੍ਵਿਜ ਆਵਤਿ, ਬਾਹਜ[1] ਆਵਤਿ,

[1]ਖੱਤ੍ਰੀ।

ਬੈਸ ਬਿਲੋਕਤਿ[1], ਸ਼ੂਦ੍ਰ ਉਮਾਹਤਿ।

[1]ਵੈਸ਼ (ਆਕੇ) ਦਰਸ਼ਨ ਕਰਦਾ ਹੈ।

ਹਿੰਦਨਿ ਬ੍ਰਿੰਦ ਵਧੀ ਸ਼ਰਧਾ,
ਤੁਰਕਾਨ ਕਿਤੈ ਗੁਰ ਭਾਵ ਨਿਬਾਹਤਿ[1]।

[1]ਕਿਤੇ ਗੁਰਾਂ ਦੇ ਪ੍ਰੇਮ ਤੁਰਕ ਬੀ ਨਿਬਾਹੁੰਦੇ ਹਨ।

ਹਾਥਨਿ ਜੋਰ ਨਿਹੋਰਤਿ ਹੈਂ
ਗੁਰ ਤੇਗ ਬਹਾਦਰ ਨੰਦ ਸਰਾਹਤਿ ॥੨੫॥

ਕਬਿੱਤ:

ਕੋਊ ਸਿਖ ਆਪਨੇ ਪੈ ਚਾਹਤਿ ਪ੍ਰਸੰਨ ਗੁਰ,
ਦੇਹਿ ਧਨ ਲੇਹਿ ਮੋਲ ਪੰਛੀ ਜਾਤਿ ਜਾਤਿ ਕੇ।
ਸਾਰਕਾ[1], ਸੁ ਕੋਕਲਾ[2] ਉਦਾਰ ਮ੍ਰਿਦੁ ਭਾਸ਼ਣੀ[3],

[1]ਮੈਨਾ। [ਸੰਸ. ਸ਼ਾਰਿਕਾ]। [2]ਕੋਇਲਾਂ। [3]ਮਿੱਠੀ ਬੋਲੀ ਬੋਲਣ ਵਾਲੀਆਂ।

ਅਨੇਕ ਕੀਰ[1], ਪਾਰਾਵਤ[2] ਰੰਗ ਭਾਂਤਿ ਭਾਂਤਿ ਕੇ।

[1]ਤੋਤੇ। [2]ਕਬੂਤਰ।

ਤੀਤਰ, ਚਕੋਰ ਚਾਰੁ[1], ਦਾਸਤਾਂ ਹਜ਼ਾਰ[2]

[1]ਸੁੰਦਰ। [2]ਬੁਲਬੁਲ [ਫਾ. ਹਜ਼ਾਰ ਦਾਸਤਾਂ = ਬੁਲਬੁਲ]

ਲਾਲ
ਪਿੰਜਰੇ ਮਝਾਰ ਪਾਇ ਧਰੇ ਪਾਂਤਿ ਪਾਂਤ ਕੇ[1]। [1]ਪੰਗਤੀਆਂ ਬਣਾ ਬਣਾ ਕੇ।
ਗੁਨ ਕੋ ਸੁਨਵੈਂ ਦਿਖਰਾਵੈਂ ਸੋ ਲਰਾਵੈਂ ਬਹੁ
ਬਿਜੈ ਹਾਰ ਪਾਵੈਂ ਨਖ ਚੋਂਚ ਘਾਤ ਘਾਤ ਕੇ[1] ॥੨੬॥ [1]ਮਾਰ ਮਾਰ ਕੇ।
ਕੌਤਕ ਅਨੇਕ ਤੇ ਸਦੀਨ[1] ਮਾਥ ਟੇਕਤੇ, [1]ਦੀਨ ਹੋਕੇ।
ਪ੍ਰਸੰਨਤਾ ਕੇ ਹੇਤ ਸਤਿਗੁਰੂ ਕੋ ਰਿਝਾਵਈਂ।
ਬਿਹਸੈਂ ਬਿਬੇਕ ਨਿਧਿ[1] ਬਾਕ ਕੋ ਬਖਾਨਿ ਦੇਤਿ [1]ਭਾਵ ਗੁਰੂ ਜੀ।
ਜੈਸੇ ਕਰਿ ਕਾਮਨਾ ਕੋ ਸੇਵਕ ਸੁ ਆਵਈਂ[1]। [1]ਆਂਵਦੇ ਹਨ।
ਪਰਚੈਂ ਬਿਹੰਗ ਸੰਗ ਅੰਗ[1] ਰੰਗ ਰੰਗ ਹੂੰ ਕੇ, [1]ਜਿਨ੍ਹਾਂ ਦੇ) ਅੰਗ।
ਬੋਲੈਂ ਬਹੁ ਢੰਗ ਕੇ ਉਤੰਗ ਉਡਵਾਵਈਂ[1]। [1]ਬਹੁਤਾ ਉੱਚਾ ਉਡਵਾਉਂਦੇ ਹਨ।
ਅਪਰ ਧਨੀਨ ਕੇ ਸਪੂਤ ਆਇ ਖੇਲੈਂ ਗਨ
ਸਾਥ ਕੋ ਨ ਤਜਾਗਿ ਸਕੈਂ ਮਹਾਂ ਸੁਖ ਪਾਵਈਂ ॥੨੭॥
ਰੰਗਦਾਰ ਪੰਗਤੀ ਮਤੰਗ[1] ਬਹੁ ਭਾਂਤਿ ਹੂੰ ਕੇ [1]ਬਣੇ ਹੋਏ ਖਿਡਾਉਣੇ) ਹਾਥੀਆਂ ਦੀ ਪੰਗਤੀ।
ਸੁੰਦਰ ਤੁਰੰਗ ਜਨੋਂ ਅਨੰਗ ਕਾਰੀਗਰ ਕੇ[1]। [1]ਕਾਮਦੇਵ ਰੂਪੀ ਕਾਰੀਗਰ ਨੇ ਮਾਨੋਂ (ਬਣਾਏ ਹੋਏ ਹਨ)।
ਤਿਨੋ ਪੈ ਸਊਰ ਅਸਿ ਸਿਪਰ ਤੁਪਕ ਧਰਿ
ਸੰਮੁਖ ਟਿਕਾਵੈਂ ਜਿਮ ਬੀਰ ਹ੍ਵੈਂ ਸੰਘਰ ਕੇ[1]। [1]ਜੁੱਧ ਦੇ।
ਡੋਰੇ ਅਰੁ ਪਾਲਕੀ ਸੁ ਬੀਜਨੇ ਅਨੇਕ ਭਾਂਤਿ
ਸ਼ੇਰ ਮ੍ਰਿਗ ਕੂਕਰ ਲੇ ਆਵੈਂ ਪ੍ਰੇਮ ਕਰਿ ਕੇ।
ਖੇਲੈਂ ਬੀਚ ਘਰ ਕੇ ਮਿਲੇ ਸਮੀਪ ਗੁਰ ਕੇ
ਅਦਾਬ ਸਾਥ ਲਰਕੇ[1] ਸੁ ਬੋਲੈਂ ਤ੍ਰਾਸ ਧਰਿ ਕੇ ॥੨੮॥ [1]ਲੜਕੇ।
ਬੋਲਤਿ ਅਚੂਕ ਬਾਕ ਜਾਂ ਤੇ ਹੋਤਿ ਰਾਵ ਰਾਂਕ[1], [1]ਰਾਜਿਆਂ ਤੋਂ ਕੰਗਾਲ ਤੇ ਕੰਗਾਲਾਂ ਤੋਂ ਰਾਜੇ।
ਸੁਨੈਂ ਅਰੁ ਦੇਖੈਂ ਪਤੀਆਇ ਬਿਸਮਾਵਈਂ।
ਪਟਨੇ ਨਗਰ ਬਾਗ, ਬੀਥਕਾ ਬਗਰ[1] ਬੀਚ [1]ਵੇਹੜੇ।
ਸਗਰੋ ਉਜਾਗਰ ਸੁਜਸੁ ਪ੍ਰਗਟਾਵਈ।
ਸ਼ਰਧਾ ਬਧਾਵੈਂ, ਸੱਤਿਨਾਮ ਗੁਨ ਗਾਵੈਂ,

ਦੋਊ ਲੋਕ ਸੁਖ ਪਾਵੈਂ, ਸਿੱਖੀ ਭਾਵ ਨਿਬਹਾਵਈਂ।
ਪੂਨਮ ਦਰਸੁ ਆਦਿ[1] ਦਾਸ ਅੱਪ੍ਰਮਾਦ[2] ਸਭਿ
ਦਰਸ ਬਿਲੋਕਿਬੇ ਕੋ ਮਿਲੇ ਮੇਲ ਆਵਈਂ ॥੨੯॥

[1]ਪੁੰਨਿਆਂ ਤੇ ਮੱਸਿਆ ਆਦਿਕਾਂ ਪਰ। [2]ਭਾਵ ਨਿੰਮ੍ਰਤਾ ਵਾਲੇ ਦਾਸ।

ਗਿਲਮ ਗਲੀਚੇ ਗੁਲਕਾਰੀਨਿ[1] ਫਰਸ਼ ਨੀਚੇ,
ਸੁੰਦਰ ਪ੍ਰਯੰਕ ਤਿਨ ਊਪਰ ਡਸਾਵਤੇ।

[1]ਫੁਲ ਕੱਢੇ ਹੋਏ ਜਿਨ੍ਹਾਂ ਉੱਤੇ।

ਬਿਸਦ ਬਿਛੌਨਾ ਪਯ ਫੇਨ ਸਮ ਲੌਨਾ ਮ੍ਰਿਦੁ[1]
ਸੇਜਬੰਦ ਗੁੰਫੇ ਜ਼ਰੀਦਾਰ ਲਰਕਾਵਤੇ।

[1]ਦੁੱਧ ਦੀ ਝੱਗ ਸਮ ਚਿੱਟਾ ਸੁੰਦਰ ਤੇ ਕੋਮਲ।

ਭੂਖਨ ਨਵੀਨ ਚੀਰ ਪਹਿਰੇ ਸਰੀਰ ਧੀਰ
ਹੀਰੇ ਮੁਕਤਾਨਿ ਜੁਤਿ ਬੈਠਿ ਦੀਪਤਾਵਤੇ[1]।

[1]ਚਮਕਦੇ।

ਚੰਦ੍ਰਮਾ ਬਦਨ[1], ਬਾਕ ਸੁਧਾ ਕੋ ਸਦਨ ਬਰ,
ਮਾਨੋ ਉਡਗਨ ਆਸ ਪਾਸ ਮੈਂ ਸੁਹਾਵਤੇ ॥੩੦॥

[1]ਚੰਦ ਵਰਗਾ ਮੁਖ।

ਹਾਥ ਚੌਰ ਚੌਰੀਦਾਰ ਚਾਰੋਂ ਓਰ ਚਾਰੁ ਢੋਰਿ[1],
ਚਲਤਿ ਸੁਹਾਵੈ ਜਨੁ ਸ਼ੋਭਾ ਰਾਜਹੰਸ ਕੀ।

[1]ਸੁਹਣਾ ਝੁਲਾਂਵਦੇ ਹਨ।

ਮਾਤੁਲ ਕ੍ਰਿਪਾਲੂ ਕੋ ਕ੍ਰਿਪਾਲ ਬੈਠਜੋ ਢਿਗ ਆਇ[1],

[1]ਕ੍ਰਿਪਾਲੂ ਜੀ ਦੇ ਮਾਮਾ ਕ੍ਰਿਪਾਲ ਜੀ ਆ ਕੇ ਕੋਲ ਬੈਠਦੇ ਹਨ।

ਗਾਵਤੇ ਸ਼ਬਦ ਕੋ ਰਬਾਬੀ ਰਾਗ ਅੰਸ ਕੀ[1]।

[1]ਰਾਗ ਜਿਨ੍ਹਾਂ ਦੇ ਹਿੱਸੇ ਆਯਾ ਹੈ। (ਅ) ਜਿਸ ਵਿਚ ਰਾਗ ਦੀ ਅੰਸ਼ ਹੈ।

ਸੰਗਤਿ ਉਪਾਇਨ ਕੋ ਲਜਾਇ ਲਜਾਇ ਪਾਇ ਤਟ[1]

[1]ਚਰਨਾਂ ਕੋਲ।

ਅਰਪੈਂ ਅਨੇਕ, ਕਹੈਂ ਸ਼ਾਰਦਾ ਪ੍ਰਸ਼ੰਸ਼ ਕੀ[1]।

[1]ਉਸਤਤ ਦੀ ਬਾਣੀ।

ਹੋਤਿ ਅਰਦਾਸ ਸਿਖ ਬੈਹੇ ਆਸ ਪਾਸ ਬਹੁ
ਪਰਮ ਪ੍ਰਕਾਸ਼ਤਾ ਹੈ ਸੋਢੀ ਅਵਿਤੰਸ਼ ਕੀ[1] ॥੩੧॥

[1]ਸ਼ਿਰੋਮਣੀ ਸੋਢੀ ਜੀ ਦੀ।

ਐਸੇ ਸਭਿ ਪੁਰਿ ਮੈਂ ਬਿਦਤਿ ਭਏ ਘਰ

ਘਰ,
ਹੋਇ ਪੂਰੀ ਕਾਮਨਾ ਅਨੇਕ ਮਾਨਵਾਨਕੀ[1]।
[1]ਮਨੁਖਾਂ ਦੀ।
ਸੁਨਿ ਸੁਨਿ ਕੀਰਤੀ ਬਿਸ਼ਾਲ ਬਿਸਤੀਰਤਾ ਕੋ[1]
[1]ਬਹੁਤ ਫੈਲੀ ਹੋਈ ਕੀਰਤੀ।
ਧਾਰ ਧਾਰਿ ਚੌਂਪ ਜੇ ਬਧੂਨਿ[1] ਧਨਵਾਨ ਕੀ।
[1]ਵਹੁਟੀਆਂ।
ਕੋਊ ਬਰ ਲੈਬੇ, ਕੋਊ ਦਰਸ ਦਿਖੈਬੇ ਹੇਤੁ,
ਪੈਬੇ ਮਨੁ ਕਾਮਨਾ ਸਮੂਹ ਸੁਖਵਾਨਕੀ[1]।
[1]ਸੁਖਾਂ ਵਾਲੀਆਂ ਕਾਮਨਾ ਪਾਵਣ ਨੂੰ।
ਡਗਰ ਡਗਰ[1] ਆਇ ਬਗਰ ਬਜਾਰ ਹੂੰਤੇ[2]
[1]ਰਸਤੇ ਰਸਤੇ ਵਿਚ। [2]ਵੇਹੜੇ ਤੇ ਬਾਜ਼ਾਰਾਂ ਵਿਚ।
ਸਗਰੇ ਨਗਰ ਭਈ ਮਹਿਮਾ ਮਹਾਨ ਕੀ[1] ॥੩੨॥
[1]ਗੁਰੂ ਜੀ ਦੀ।

ਐਸੇ ਭੀਰ ਹੋਨਿ ਲਾਗੀ ਦਜੋਸ ਪ੍ਰਤਿ ਜਾਨੀ ਚਿਤ,
ਬਲ ਜੁਤਿ ਭਏ ਪਦ ਪੰਕਜ ਪਲਾਇ ਜਾਤਿ[1]।
[1]ਭਾਵ ਦੌੜਨ ਭੱਜਣ ਲਗ ਪਏ।
ਘਿਰੇ ਨ ਰਹਤਿ ਧਨੀ ਬਧੂਨਿ ਕੇ ਪਾਸ ਪੁਨ
ਇਤੇ ਉਤ ਬਿਚਰਤਿ ਖਜਾਲ ਤੇ ਟਲਾਇ ਜਾਤਿ।
ਖੇਲੈਂ ਸੰਗ ਬਾਲਕੇ, ਨ ਬੋਲੈਂ ਸੰਗ ਬਾਲ ਕੇ[1]
[1]ਇਸਤ੍ਰੀਆਂ ਨਾਲ ਨਹੀਂ ਬੋਲਦੇ।
ਕਿ ਅੰਕ ਮੈਂ ਕ੍ਰਿਪਾਲ ਕੇ ਬਿਸਾਲ ਉਤਲਾਇ ਜਾਤ[1]।
[1]ਤੇ ਮਾਮਾ ਕ੍ਰਿਪਾਲ ਜੀ ਦੀ ਗੋਦੀ ਵਿਚੋਂ ਬੜੀ ਕਾਹਲੀ ਨਾਲ ਚਲੇ ਜਾਂਦੇ ਹਨ।
ਅੰਙਣ ਮੈਂ ਧਾਇ ਜਾਤਿ, ਮਾਤ ਗੋਦ ਆਇ ਜਾਤਿ,
ਸਭੈ ਬਿਗਸਾਇ ਜਾਤਿ, ਮੋਦ ਉਪਜਾਇ ਜਾਤਿ ॥੩੩॥

ਸਤਿਗੁਰੁ ਨਾਨਕ ਪ੍ਰਮੇਸ਼ਰ ਕੀ ਜੋਤਿ ਭਏ
ਜ਼ਾਹਰ ਜਹਾਨ ਮੈਂ ਅਨੇਕ ਨਰ ਤਾਰੇ ਹੈਂ।
ਸਿੱਧ ਸਾਧ ਪੀਰ ਮੀਰ ਕਰਾਮਾਤ ਬਿਖੈ ਧੀਰ,
ਸਭੀ ਪਰ ਛਾਯੋ ਜਸੁ ਜੈਸੇ ਚੰਦ ਤਾਰੇ ਹੈਂ[1]।
[1]ਜਿਵੇਂ ਚੰਦ੍ਰਮਾਂ ਦਾ ਤਾਰਿਆਂ ਉਪਰ ਜਸ ਫੈਲਿਆ ਹੈ।
ਤਿਨੋਂ ਪੀਛੇ ਹੋਤਿ ਆਏ ਗੁਰੂ ਮਨ ਭਾਏ ਸਭਿ,
ਅਰੇ ਜੇ ਅਗਾਰੀ ਸੇ ਹੰਕਾਰੀ ਗਿਰ ਤਾਰੇ
[1]ਪਹਾੜ ਵਰਗੇ ਅਚੱਲ ਹੰਕਾਰੀ ਜੋ ਅੱਗੇ ਅੜੇ ਤਾੜਨਾ

| | |
|---|---|
| ਹੈਂ[1]। | ਕੀਤੇ ਹਨ। (ਅ) ਉਹ ਹੰਕਾਰੀ (ਡਿੱਗਣ ਵਾਲੇ) ਤਾਰੇ (ਵਾਂਙੂ) ਡਿੱਗੇ ਹਨ। |
| ਗਾਦੀ ਕੇ ਉਚਿਤ ਅਬਿ ਧਰਮ ਸਥਿਤ ਹੇਤੁ ਦਾਸਨ ਕੋ ਪਾਰਿਬੇ ਕੋ ਏਹੀ ਅਵਤਾਰੇ ਹੈਂ ॥੩੪॥ | |
| ਕੇਈ ਕੇਈ ਲੋਕ ਪਰਲੋਕ ਅਭਿਲਾਖੀ ਹੁਤੇ, | |
| ਐਸੇ ਈ ਸੰਭਾਵਨਾ ਕਰਤਿ ਹੈਂ ਦਰਸ ਕੈ। | |
| ਹਿੰਦੂ ਕਿ ਤੁਰਕ ਬਿਨਾ ਤਰਕ[1] ਗੁਰੂ ਕੋ ਰੂਪ | [1]ਬਿਨਾ ਹੁਜਤ। |
| ਦੇਖੇ ਤ੍ਰਿਪਤਾਵੈਂ ਸਿਰ ਨਜਾਵਤਿ ਹਰਸ਼ ਕੈ[1]। | [1]ਪ੍ਰਸੰਨ ਹੋਕੇ। |
| ਜਾਨੈਂ ਅਤਿ ਊਚੇ ਜਾਂ ਕੇ ਪਾਰ ਨ ਪਹੂੰਚੇ ਕੋਇ[1], | [1]ਜਿਸ ਦਾ ਪਾਰ ਨਹੀਂ ਪਾ ਸਕਦਾ ਕੋਈ। |
| ਸੂਚੇ[1] ਹੈਂ ਬਿਕਾਰਨ ਤੇ ਸਕੈ ਨ ਪਰਸ ਕੈ। | [1]ਪਵਿੱਤ੍ਰ। |
| ਸਭਿ ਤੇ ਅਲੇਪ ਸਭਿ ਬਜਾਪਕ, ਨ ਆਦਿ ਅੰਤ | |
| ਸਦਾ ਭਗਵੰਤ ਦੇਤ ਐਸ਼ ਜੇ ਅਰਸ਼ ਕੈ[1] ॥੩੫॥ | [1]ਬੈਕੁੰਠਾਂ ਦੇ ਸੁੱਖ ਦਿੰਦੇ ਹਨ। [ਅ੍ਰ: ਐਸ਼ = ਸੁਖ। ਅਰਸ਼ = ਬਿਕੁੰਠ] |

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਬਾਲਬੈਸ ਬਿਲਾਸ' ਬਰਨਨੰ ਨਾਮ ਸਪਤ ਦਸਮੋ ਅੰਸੂ ॥੧੭॥

## ੧੮. [ਬਾਲ ਚੋਜ]

੧੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੯

ਦੋਹਰਾ:

ਇਸ ਪ੍ਰਕਾਰ ਸ਼੍ਰੀ ਸਤਿਗੁਰੂ, ਬਾਲਿਕ ਲੀਲ੍ਹਾ ਕੀਨਿ।
ਸ਼ਾਹੁਨਿ[1] ਕੇ ਸੁਤ ਅਨਿਕ ਹੀ, ਮਿਲਿ ਖੇਲਹਿਂ ਸੁਖ ਲੀਨ ॥੧॥

[1]ਧਨੀਆਂ ਦੇ।

ਕਬਿੱਤ:

ਕੇਈ ਧਨਵਾਨ ਕੇ ਸਪੂਤ ਆਇ ਖੇਲੈਂ ਤਬਿ
ਬੈਸ ਮੈਂ ਬਡੇਰੇ ਕੁਛ ਭਾਵ ਬਹੁ ਧਾਰਿਈਂ।
ਭਨੈਂ ਹਾਥ ਜੋਰਿ ਜੋਰਿ ਲੋਰਿ ਕੈ[1] ਨਿਹੋਰ ਕਰਿ
'ਨਿਕਟਿ ਹਮਾਰੋ ਬਾਗ਼ ਤਰੂ ਬਿਸਤਾਰਈਂ[1]।
ਨਾਨਾ ਰੰਗ ਫੂਲ ਹੈਂ ਸੁ ਆਲਬਾਲ ਮੂਲ ਹੈਂ[1]
ਸਿਕੰਧ[1] ਝੁਕ ਝੂਲ ਹੈਂ ਫਲੇ ਸੁ ਫਲੁ ਭਾਰਈਂ[2]।
ਅਲਪ, ਬਿਸਾਲ, ਪੀਤ, ਸਬਜ਼, ਸੁ ਲਾਲ ਦਲ[1]
ਮਾਨੋ ਘਨ ਘਟਾ ਘਨੇ ਸੰਘ ਨੇਕ ਸਾਰਈਂ[1] ॥੨॥

[1]ਚਾਹ ਕਰਕੇ। (ਅ) ਲੱਭਕੇ।

[1]ਬ੍ਰਿੱਛ ਬਹੁਤ ਫੈਲੇ ਹੋਏ ਹਨ।

[1]ਮੁੰਢਾਂ ਦੇ ਚੁਫੇਰੇ ਦੌਰ ਹਨ।

[1]ਟਾਹਣੇ। [2]ਚੰਗੇ ਫਲਾਂ ਨਾਲ ਫਲਕੇ ਭਾਰ ਨਾਲ ਝੁਕੇ ਹਨ।

[1]ਪੱਤੇ।

[1]ਸੰਘਣੀਆਂ ਤੇ ਇਕਸਾਰ।

ਜਾਮਨ ਜੁਗਲ[1], ਬਟ[2], ਪੀਪਰ[3], ਖ਼ਜੂਰ ਤੁੰਗ,
ਬੱਦਰੀ[1] ਅਨੇਕ ਝੁਕੀ ਭਾਰ ਤੇ ਬਿਸਾਲ ਕੀ।
ਦਾੜਮ[1], ਨੁਰੰਗੀ, ਬੀਜ ਪੂਰ[2] ਤੇ ਸੁਪਾਰੀ ਬਹੁ
ਖਾਰਕ ਖਰੇ ਹੈਂ[1] ਖਰੀ ਖਿਰਨੀ ਸੁ ਡਾਲ ਕੀ[2]।
ਆੜੂ, ਅਮਰੂਦ, ਕਦਲੀਨ[1] ਕੇ ਬਗੀਚੇ ਬਡੇ
ਫੈਲ ਰਹੇ, ਫਾਲਸੇ ਫਲੇ ਹੈਂ ਫਲ ਜਾਲ

[1]ਜਾਮਨੂੰ ਦੋ ਤਰ੍ਹਾਂ ਦੇ। [2]ਬੋਹੜ। [3]ਪਿੱਪਲ।

[1]ਬੇਰੀਆਂ।

[1]ਅਨਾਰ। [2]ਨਿੰਬੂ [ਹਿੰਦੀ, ਵੀਜ ਪੂਰ]

[1]ਛੁਹਾਰੇ ਖੜੇ ਹਨ। [2]ਡਾਲਾਂ ਨਾਲ ਖਿਰਨੀਆਂ ਲੱਗੀਆਂ ਹਨ।

[1]ਕੇਲੇ।

[1]ਬਹੁਤੇ ਫਲਾਂ ਨਾਲ।

ਕੀ[1]।
ਛਬਿ ਆਲਬਾਲ ਕੀ, ਉਦਾਲਕ[1] ਰਸਾਲ ਕੀ[2]
ਸਰਲ[1] ਤਰੁ ਤਾਲ ਕੀ[2] ਹਿੰਤਾਲ ਕੀ[3] ਤਮਾਲ ਕੀ ॥੩॥
ਸਰੂ ਏਕ ਸਾਰ ਖਰੇ ਹਰੇ ਹਰੇ ਪਾਤ ਜਰੇ,
ਦੇਖੇ ਮਨ ਹਰੇ ਜਹਾਂ ਸ਼ੋਭਾ ਰੇਲ ਝੇਲ ਹੈ[1]।
ਸੇਵਤੀ[1] ਕੋ ਸੇਵਤਿ ਸੁ ਮਾਲੀ ਮਾਲ ਮਾਲਤੀ ਕੋ[2],
ਚੰਪਕ[1] ਤੇ ਚੌਂਪ ਹੋਤਿ[2], ਰਾਜੈਂ ਗਨ ਏਲ ਹੈਂ।
ਸੁੰਦਰ ਗੁਲਾਬ ਹੈਂ, ਅਜਾਬ ਸੀਂਚੇ ਆਬ ਹੈਂ
ਉਦੈ ਸੁ ਆਫਤਾਬ ਹੈਂ ਖਿਲਤਿ ਚਟਕੇਲ ਹੈਂ[1]।
ਰਾਯ ਬੇਲ ਫੇਲ ਹੈ, ਸੁ ਰਸ ਨਾਲਕੇਲ ਹੈ[1]
ਚੰਬੇਲੀ ਨਾਗ ਬੇਲ ਹੈ, ਗੁਰੂ ਜੀ! ਤਹਾਂ ਖੇਲ ਹੈਂ[1]' ॥੪॥
ਸ਼ਾਹੁ ਧਨਵਾਨ ਕੇ ਸਪੂਤ ਯੌਂ ਬਖਾਨੇ ਨਿਤ,
ਚਿਤ ਹਿਤ ਠਾਨਿ ਕੈ ਸੁ ਬੂਝੈਂ ਮਾਤ ਜਾਇਕੈ।
[1]'ਗਮਨੈਂਗੇ ਉਪਬਨ ਦੇਖਿ ਆਵੈਂ ਤਤਛਿਨ,
ਲੇਹਿਂ ਸੰਗ ਬਾਲਕਨਿ ਏਹੀ ਦੇਂ ਦਿਖਾਇਕੈ।'
ਜਾਨਿ ਕੈ ਸਪੂਤ ਕੋ ਸੁ ਹਠ ਬਾਗ ਜਾਨਿਬੇ ਕੋ
ਆਨੰਦ ਮਗਨ ਭਈ ਆਨ ਕੋ ਬਿਹਾਇ ਕੈ[1]।
ਪ੍ਰੇਮ ਕੋ ਬਧਾਇ ਕੈ ਸੋ ਹਾਥ ਕੋ ਲਗਾਇ ਕੈ
ਪਲੋਸਤਿ ਸੁ ਭਾਇ ਕੈ[1] ਭਨਤਿ ਸਮੁਝਾਇ ਕੈ ॥੫॥

[1]ਲਸੂੜਾ। । [2]ਤੇ ਅੰਬ ਦੀ।
[1]ਚੀਲ। [2]ਤਾੜ ਨਾਮੇ ਬ੍ਰਿੱਛ ਦੀ। [3]ਬਹੁਤ ਹੀ ਛੋਟੇ ਕੱਦ ਦੀ ਜੰਗਲੀ ਖਜੂਰ।
[1]ਰੇਲ ਪੇਲ। ਬਹੁਤਾਯਤ।
[1]ਗੁਲਾਬ ਦੀ ਕਿਸਮ ਹੈ। [2]ਮਾਲਤੀ ਦੀਆਂ ਪੰਗਤੀਆਂ ਨੂੰ।
[1]ਪੀਲੇ ਸੁਗੰਧੀਦਾਰ ਫੁੱਲਾਂ ਦਾ ਬ੍ਰਿੱਛ। [2]ਇਲਾਇਚੀਆਂ।
[1]ਸੁਹਣੇ ਗੁਲਾਬ ਪਾਣੀ ਨਾਲ ਸਿੰਜੇ ਹੋਏ ਸੂਰਜ ਚੜ੍ਹੇ ਅਜੀਬ ਖੇੜੇ ਨਾਲ ਖਿੜਦੇ ਹਨ [ਹਿੰ: ਚਟਕਲੇ = ਖੇੜਾ। ਚਮਕ। ਸ਼ੋਭਾ]
[1]ਸਹਤ ਰਸ (ਪਾਣੀ) ਦੇ ਨਾਲੀਏਰ ਹਨ।
[1]ਹੇ ਗੁਰੂ ਜੀ! ਉਥੇ ਖੇਲਾਂਗੇ।
[1]ਇਥੋਂ ਸ਼੍ਰੀ ਗੁਰੂ ਜੀ ਮਾਤਾ ਜੀ ਨੂੰ ਕਹਿੰਦੇ ਹਨ।
[1]ਹੋਰ (ਸੰਕਲਪਾਂ) ਨੂੰ ਦੂਰ ਕਰਕੇ।
[1]ਪ੍ਰੇਮ ਕਰਕੇ।

'ਗਏ ਬਿਨ ਰਹੋ ਜਿਨ[1] ਬੈਨ ਮੇਰੋ ਮਾਨੋ ਇਮ,
ਮਾਤੁਲ ਕੋ ਲੇਹੁ ਸੰਗ ਦਾਸਨਿ ਕੇ ਬ੍ਰਿੰਦ ਕੋ।'
'ਕਾਂਹੂ ਕੀ ਨ ਲਾਗੈ ਡੀਠ' ਤੋਰੈ ਤ੍ਰਿਣ ਡਾਰੈ ਪੀਠ
ਰਾਈ ਲੌਨ ਵਾਰਤਿ, ਨਿਹਾਰਤਿ ਮੁਕੰਦ ਕੋ।
ਲੇ ਚਲਯੋ ਕ੍ਰਿਪਾਲੁ ਕੋ[1] ਕ੍ਰਿਪਾਲ[2] ਹ੍ਵੈ ਪ੍ਰਸੰਨ ਮਨ
ਬੀਥਕਾ ਕੀ ਉਪਮਾ ਬਢਾਵਤਿ ਬਿਲੰਦ ਕੋ।
ਮਾਨੋ ਲੋਕ ਹਾਥ ਜੋਰਿ ਬੰਦੈਂ ਤਿਸ ਰਾਸ਼ਿ ਓਰ
ਜਾਮੈਂ ਉਦੈ ਹੋਤਿ ਪੂਜਜ ਦੁਤੀਆ ਕੇ ਚੰਦ ਕੋ[1] ॥੬॥

[1]ਜੇ ਨਹੀਂ।

[1]ਗੁਰੂ ਜੀ ਨੂੰ। [2]ਮਾਮਾ ਜੀ।

[1]ਜਿਸ ਰਾਸੀ ਵਿਚ ਪੂਜਾ ਯੋਗ ਦੂਤੀਆਂ ਦਾ ਚੰਦ ਉਦੇ ਹੋਵੇ ਮਾਨੋ ਉਧਰ ਨੂੰ ਨਮਸਕਾਰਾਂ ਕਰਦੇ ਹਨ, ਭਾਵ ਜਿਸ ਪਾਸੇ ਜਾਣ ਮੱਥੇ ਟਿਕੀਂਦੇ ਹਨ।

ਸ੍ਵੈਯਾ:

[1]'ਸ਼੍ਰੀ ਗੁਰੁ ਤੇਗ ਬਹਾਦਰ ਨੰਦਨ
ਬੰਦਨ ਜੋਗ, ਨਿਕੰਦਨ ਪੀਰਾ।
ਬਾਕ ਫੁਰੈ ਜਿਸ ਰੀਤ ਕਰੈਂ[1],
ਸਭਿ ਸਿੱਧ ਧਰੈਂ, ਧਰਨੀ ਜਿਮ ਧੀਰਾ।'
ਦੇਖਤਿ ਲੋਕ ਅਸ਼ੇਖ਼ ਕਹੈਂ,
ਇਮ ਜਾਤਿ ਚਲੇ ਸੁਨਤੇ ਨਿਜ ਤੀਰਾ।
ਬਾਲ ਬਿਨੋਦ[1] ਚਲੈਂ ਚਹੁੰਕੋਦ
ਬਿਰਾਜਤਿ ਜਯੋ ਬਿਚ ਕੰਚਨ ਹੀਰਾ[1] ॥੭॥

[1]ਆਪੋ ਵਿਚ ਲੋਕਾਂ ਦਾ ਕਹਿਣਾ।

[1]ਭਾਵ ਜਿਸ ਤਰ੍ਹਾਂ ਕਹਿ ਦੇਣ।

[1]ਅਨੰਦ ਸਹਤ। ਖੇਡਦੇ।

[1]ਕੰਚਨ ਵਿਚ ਹੀਰਾ।

ਦੋਹਰਾ:

ਬਾਲਿਕ ਤਨ ਸ਼੍ਰੀ ਸਤਿਗੁਰੂ, ਬਾਲਿਕ ਬ੍ਰਿੰਦ ਕ੍ਰਿਪਾਲ[1]।
ਜਾਇ ਪ੍ਰਵੇਸ਼ੇ ਬਾਗ਼ ਮੈਂ, ਬਿਗਸਤਿ ਮੋਦ ਬਿਸਾਲ ॥੮॥

[1]ਬਹੁਤੇ ਬਾਲਕੇ ਤੇ ਕ੍ਰਿਪਾਲ ਮਾਮਾ ਜੀ।

ਕਬਿੱਤ:

ਚਾਰੂ ਤਰੁ ਫੂਲ ਰਹੇ[1] ਛਾਯਾ ਅਨਕੂਲ ਰਹੇ,

[1]ਸੁਹਣੇ ਬ੍ਰਿੱਛ ਫੁੱਲ ਰਹੇ ਹਨ।

ਮੂਲ ਦ੍ਰਿਢ ਝੂਲ ਰਹੇ[1], ਨੀਕੇ ਆਲਬਾਲ ਰਹੇ[2]।
[1]ਬ੍ਰਿੱਛ ਮੁੱਢ ਤੋਂ ਝੂਲ ਰਹੇ ਹਨ। [2]ਚੰਗੀ ਤਰ੍ਹਾਂ ਵੇਸ਼ਟਤਿ ਹਨ।

ਦੀਪਤਿ ਕਦੰਬ ਰਹੇ[1] ਬੇਲ ਕੇ ਅਲੰਬ ਰਹੇ[2],
[1]ਕਦੰਬ ਪ੍ਰਕਾਸ਼ ਰਹੇ ਹਨ। [2]ਬੇਲਾਂ ਜਿਨ੍ਹਾਂ ਦੇ ਆਸਰੇ ਰਹਿੰਦੀਆਂ ਹਨ।

ਮਿਲੇ ਨਿਤ ਅੰਬ ਰਹੇ[1], ਰਸ ਮੈਂ ਰਸਾਲ ਰਹੇ[2]।
[1]ਜਲ ਨਾਲ ਮਿਲੇ ਰਹਿੰਦੇ ਹਨ। [2]ਰਸ ਵਿਚ ਰਸੂ ਹੋਏ ਹਨ (ਅ. ਅੰਬ ਵਾਲੇ ਹਨ।

ਚੰਪਕ ਚਮਕ ਰਹੇ, ਗੰਧ ਮੈਂ ਰਮਕ ਰਹੇ,
ਡਾਰ ਤੇ ਲਮਕ ਰਹੇ, ਛਬਿ ਕੋ ਉਛਾਲ ਰਹੇ।

ਚਾਰੋਂ ਓਰ ਝਾਰ ਰਹੇ[1], ਧਾਰ ਫੂਲ ਮਾਲ ਰਹੇ,
[1]ਲਿਸ਼ਕਾਰਾ ਮਾਰ ਰਹੇ ਹਨ (ਅ) ਝੂਲ ਰਹੇ ਹਨ।

ਦਲ ਚਲਚਾਲ[1] ਰਹੇ, ਤੁੰਗ ਹ੍ਵੈ ਬਿਸਾਲ ਰਹੇ ॥ ੯ ॥
[1]ਤੇ ਨਾਲ ਪੱਤੇ ਹਿਲ ਰਹੇ ਹਨ)।

ਮਾਨੋ ਕਾਮ ਬਾਗਵਾਨ ਗੁਰੂ ਸਨਮਾਨ ਹੇਤੁ
ਦਲ ਫਲ ਫੂਲ ਤੇ ਬਸੰਤ ਬਗਰਾਯੋ ਹੈ[1]।
[1]ਖਿੜਾਇਆ ਹੈ।

ਸੁੰਦਰ ਬਿਹੰਗ ਰੰਗ ਰੰਗ ਕੇ ਉਤੰਗ ਬੈਠਿ,
ਭੌਰਿ ਸਮ ਭੌਰ ਭੂਰ ਭੋਰ ਤੇ ਭ੍ਰਮਾਯੋ ਹੈ[1]।
[1]ਪਾਣੀ ਦੀ ਘੁੰਮਣ ਘੇਰੀ ਸਮ ਸਵੇਰੇ ਤੋਂ ਹੀ ਬਹੁਤ ਭੌਰੇ ਭ੍ਰਮ ਰਹੇ ਹਨ।

ਕੂਜਤਿ ਅਨੇਕ ਜਨੁ ਪੂਜਤਿ ਸੁ ਵਾਕ ਕਹਿ[1],
[1]ਬੋਲਦੇ ਹਨ ਅਨੇਕ ਮਾਨੋ (ਗੁਰੂ ਜੀ ਦੀ) ਪੂਜਾ ਕਰਦੇ ਹਨ ਸ਼ੁਭ ਵਾਕ ਭਾਵ ਗੀਤ ਗਾ ਗਾ ਕਰਕੇ।

ਧੂਜਤਿ ਹੈਂ ਪੰਖਨਿ[1] ਅਨੰਦ ਉਮਗਾਯੋ ਹੈ।
[1]ਖੰਭਾਂ ਨੂੰ ਹਿਲਾਉਂਦੇ ਹਨ ਤੇ।

ਮੋਰਨ ਕੋ ਸ਼ੋਰ ਜ਼ੋਰ ਕੀਰਨਿ[1] ਭੀ ਭੀਰ ਗਨ,
[1]ਤੋਤਿਆਂ।

ਪੋਤਕ ਕਪੋਤ[1] ਸਾਰਕਾਨ ਤੇ[2] ਸੁਹਾਯੋ ਹੈ ॥ ੧੦ ॥
[1]ਕਬੂਤਰਾਂ ਦੇ ਬੱਚੇ ਤੇ ਕਬੂਤਰ। [2]ਤੇ ਮੈਨਾ ਨਾਲ।

ਜਾਨੀ ਮਾਲਾਕਾਰ[1] ਗੁਰੂ ਬਾਗ ਕੇ ਮਝਾਰ ਆਯੋ
[1]ਮਾਲੀ ਨੇ ਜਾਣਿਆਂ।

ਹਰਖ ਉਦਾਰ ਤੇ ਪਧਾਰਿ ਮਿਲ੍ਯੋ ਜਾਇ ਕੈ।
ਪਾਵਨ ਅਨੂਪ ਮਹਾਂ ਸੁੰਦਰ ਸਰੂਪਿ ਹੇਰਿ
ਹਾਥ ਜੋਰਿ ਬੰਦਨਾ ਕਰੀ ਹੈ ਸੀਸ ਨਾਇ ਕੈ।

ਬਾਗ ਕੇ ਰਸਾਲ ਫਲ, ਫੂਲਨ ਕੀ ਮਾਲਾ ਕਲ,
ਡਾਲੀ[1] ਕੋ ਬਿਸਾਲ ਹੀ ਬਨਾਇ ਧਰੀ ਲਜਾਇ ਕੈ।
ਮਹਾਂ ਗੁਨ ਗਾਇ ਕੈ ਬਿਲੋਕੈ ਨੈਨ ਲਾਇ ਕੈ,
ਰਹ੍ਯੋ ਬਿਸੰਮ ਪਾਇ ਕੈ ਸੁ ਮਨ ਬਿਰਮਾਇ ਕੈ ॥੧੧॥

[1]ਫਲ ਫੁੱਲਾਂ ਸਬਜ਼ੀਆਂ ਦੀ ਭੇਟਾ ਨੂੰ ਡਾਲੀ ਕਹਿੰਦੇ ਹਨ।

ਮਾਤੁਲ ਕ੍ਰਿਪਾਲ ਨੇ ਦਰਬ ਦੀਨਿ ਮਾਲੀ ਕਰ[1],
ਮਾਲਾ ਕੇ ਉਚਾਇ ਗੁਰੂ ਗਰੇ ਪਹਿਰਾਈ ਹੈ।
ਬਾਲਕ ਬੁਲਾਏ ਫਲ ਸਗਰੇ ਲੁਟਾਏ ਤਿਨੈ,
ਲੂਟਤਿ ਬਿਲਕੋਤਿ ਪ੍ਰਸੰਨਤਾ ਬਧਾਈ ਹੈ।
ਬਿਕਸੈਂ ਬਦਨ ਬਰ ਸੁਖਮਾ ਸਦਨ ਹੂੰ ਤੇ[1]
ਸੁੰਦਰ ਰਦਨ ਕੁੰਦ ਬਿਸਦਤਾ ਪਾਈ ਹੈ[1]।
ਚਾਰੋਂ ਓਰ ਚਾਰੁ ਬਾਗ ਚਾਤੁਰੀ ਸੌਭਾਗ ਜੁਤਿ
ਹੇਰ੍ਯੋ ਅਨੁਰਾਗ ਕਰਿ ਮਹਾਂ ਛਬਿਛਾਈ ਹੈ ॥੧੨॥

[1]ਮਾਲੀ ਦੇ ਹੱਥ।

[1]ਸ਼ੋਭਾ ਦੇ ਘਰ ਮੁਖੜੇ ਤੇ।

[1]ਮਰਤਬਾਨ ਦੇ ਫੁੱਲਾਂ ਨੇ ਉੱਜਲਤਾ ਪਾਈ ਹੈ (ਆਪ ਦੇ) ਸੁਹਣੇ ਦੰਦਾਂ ਤੋਂ।

ਔਰ ਨਾਨਾ ਭਾਂਤਿ ਸਾਥ ਕ੍ਰੀੜਾ ਕੀਨ ਪ੍ਰਭੁ ਨਾਥ
ਬਾਲਿਕ ਪਲਾਵਤੇ ਪਲਾਇ ਚਲੈਂ ਪਾਇ ਤੇ[1]।
ਖੇਲੈਂ ਹੁਲਸਾਇ ਕਹੂੰ, ਬੈਠੇ ਜਲ ਥਾਇੰ ਕਹੂੰ,
ਚਲਤਿ ਫੁਹਾਰੇ ਕਹੂੰ ਸੋਹੈਂ ਸਮੁਦਾਇ ਤੇ।
ਪਾਨ[1] ਪਗ ਪੰਕਜ ਤੇ ਪਾਨੀ ਰੋਕ ਰਾਖੈਂ ਕਹੂੰ,
ਕੇਤਿਕ ਤਰੋਵਰੁ ਅਰੂਢੈਂ ਉਤਲਾਇਤੇ।
ਸੋਹੈ ਬਨ ਨੰਦਨ ਮਨਿੰਦ, ਸੁਰ ਬ੍ਰਿੰਦ ਸਿਸ,

[1]ਚਰਨਾਂ ਨਾਲ।

[1]ਹੱਥ।

ਇੰਦ੍ਰ ਬਾਲ ਬੈਸ ਬਿਖੈ ਬਿਚਰੈਂ ਸੁਭਾਇ ਤੇ[1] ॥ ੧੩ ॥

[1]ਬਨ ਇੰਦ੍ਰ ਦੇ ਬਾਗ ਵਾਂਙ ਸੋਂਹਦਾ ਹੈ ਤੇ ਸਾਰੇ ਬਾਲਕੇ ਦੇਵਤਿਆਂ (ਤੁੱਲ) ਹਨ (ਤੇ ਗੁਰੂ ਜੀ ਮਾਨੋਂ) ਇੰਦਰ ਬਾਲ ਅਵਸਥਾ ਵਿਚ ਸੁਭਾਵਕ ਵਿਚਰ ਰਿਹਾ ਹੈ।

ਬੀਤ੍ਯੋ ਜਬੈ ਏਕ ਜਾਮ, ਕ੍ਰੀੜ ਤੇ ਅਰਾਮ ਬਿਖੈ[1],
ਪਠ੍ਯੋ ਦਾਸ ਮਾਤ ਨੇ ਸੁ ਆਯੋ ਉਤਲਾਇ ਕੈ।
ਹਾਥ ਜੋਰਿ ਕਹ੍ਯੋ 'ਹੇਰੈ ਜਨਨੀ ਤੁਮਾਰੀ ਦਿਸ਼ਿ
ਧੀਰ ਨ ਧਰਤਿ ਰਾਖੈ ਦ੍ਵਾਰੇ ਨੈਨ ਲਾਇ ਕੈ।
ਬਾਗ਼ ਦੇਖਿ ਲੀਨਿ ਅਰੁ ਖੇਲਿਬੋ ਬਿਸ਼ੇਖ਼ ਕੀਨਿ
ਗਮਨੋ ਨਿਕੇਤ ਅਬਿ ਹਰਖ ਉਪਾਇ ਕੈ।'
ਸੁਨਿ ਕੈ ਕ੍ਰਿਪਾਲ ਨੈ ਭਨ੍ਯੋਂ 'ਸੁ ਚਿਰਕਾਲ ਭਯੋ,
ਚਲੋ ਬਾਲ ਬੋਲ ਲੇਹੁ[1] ਦੇਖੈਂ ਪੁਨ ਆਇ ਕੈ' ॥ ੧੪ ॥

[1]ਖੇਲਦਿਆਂ ਬਾਗ ਵਿਚ [ਸੰਸ: ਆਰਾਮ = ਬਾਗ]

[1]ਸੱਦ ਲਓ।

ਬਾਲਿਕ ਹਕਾਰੇ ਆਇ ਮਿਲੇ ਗੁਰ ਤੀਰ ਸਾਰੇ,
ਸੰਗ ਪਰਵਾਰੇ ਸੁ ਪਧਾਰੇ ਘਰ ਓਰ ਕੋ।
ਭੂਖਨ ਰੁਚਿਰ ਰੰਗ ਰੰਗ ਕੇ ਪਹਿਰਿ ਪਟ,
ਕੋਊ ਚਲੇ ਮੰਦ, ਕੋ ਦਿਖਾਵਤਿ ਹੈਂ ਦੌਰ ਕੋ।
ਕੋਊ ਫੂਲ ਸੀਸ ਧਰਿ, ਪਾਤਨ ਬਜਾਵੈਂ ਕਰ[1],
ਬੋਲਤਿ ਪਰਸਪਰ ਜਾਤਿ ਕਰਿ ਸ਼ੋਰ ਕੋ।
ਬਡੇ ਭਾਗ ਵਾਰੇ, ਗੁਰੂ ਪਗ ਅਨੁਰਾਗ ਵਾਰੇ,
ਹੇਰਿ ਹੇਰਿ ਵਾਰੇ ਮਨ ਚਾਰੁ ਕਾਮ ਕੋਰਕੋ[1] ॥ ੧੫ ॥

[1]ਹੱਥਾਂ ਨਾਲ ਪੱਤੇ ਵਜਾਉਂਦੇ ਹਨ।

[1]ਵੇਖ ਵੇਖ ਕੇ ਮਨ ਵਿਚ ਕ੍ਰੋੜ ਕਾਮ ਦੀ ਸੁੰਦਰਤਾ ਨੂੰ ਵਾਰਦੇ ਹਨ। (ਅ) ਵਾਰਦੇ ਹਨ ਮਨ ਕਾਮ ਤੋਂ ਕ੍ਰੋੜ ਗੁਣਾਂ ਸੁੰਦਰ ਦੇ ਉਤੋਂ।

ਸੈਯਾ:
ਬੀਥਕਾ ਆਵਤਿ ਦੇਖਤਿ ਮਾਨਵ,
ਸੀਸ ਨਿਵਾਇ ਨਿਹੋਰਤਿ ਹੈਂ।

ਸੁੰਦਰਤਾ ਜਨੁ ਪਾਨ ਕਰੇ
ਅਨਮੇਖ ਬਿਲੋਚਨ[1] ਜੋਰਤਿ ਹੈਂ। [1]ਇਕ ਟਕ ਅੱਖਾਂ ਜੋੜਦੇ ਹਨ। [ਸੰਸ: ਅਨਿਮਿਖ]
ਡੀਠ ਪਰੈ ਜਹਿਂ ਲੌ ਗੁਰੁ ਰੂਪ,
ਨਹੀਂ ਤਬਿ ਲੌ ਮੁਖ ਮੋਰਤਿ ਹੈਂ।
ਪੂਰਨਮਾ ਜਨੁ ਚੰਦ ਅਮੰਦ
ਚਕੋਰ ਮਨਿੰਦ ਸੁ ਲੋਰਤਿ ਹੈਂ ॥੧੬॥
ਧਾਮ ਗਏ ਅਭਿਰਾਮ ਗੁਰੂ
ਸੁਤ ਦੇਖਨਿ ਕੋ ਉਤਕੰਠਤਿ[1] ਮਾਈ। [1]ਤਾਂਘ ਰਹੀ ਸੀ।
ਧੇਨੁ ਮਹਾਂ ਲਘੁ ਜਯੋਂ ਬਛ ਕੋ[1] [1]ਜਿਵੇਂ ਛੋਟੇ ਵੱਛੇ ਨੂੰ।
ਬਿਛੁਰੇ ਨ ਥਿਰੇ ਅਤਿ ਹ੍ਵੈ ਅਕੁਲਾਈ।
ਦ੍ਵਾਰ ਬਿਲੋਚਨ ਸੰਮੁਖ ਤੇ
ਮੁਖ ਨੰਦਨ ਦੇਖਤਿ ਹੀ ਹਰਖਾਈ[1]। [1]ਦਰਵਾਜ਼ੇ ਦੇ ਸਾਹਮਣੇ ਨੇਤ੍ਰਾਂ ਨਾਲ ਪੁੱਤ੍ਰ ਦਾ ਮੂੰਹ ਵੇਖਕੇ ਪ੍ਰਸੰਨ ਹੋਈ।
ਧੀਰ ਤੇ ਬੈਠਯੋ ਗਯੋ ਨ ਤਹਾਂ,
ਉਠਿ ਸ਼ੀਘ੍ਰ ਉਛੰਗ ਮੈਂ[1] ਲੇਨਿ ਕੋ ਆਈ ॥੧੭॥ [1]ਗੋਦੀ ਵਿਚ।
ਗੋਦ ਲਿਯੋ ਉਰ ਮੋਦ ਭਰਯੋ
ਚਹੁੰਕੋਦ ਬਿਨੋਦਤਿ ਬਾਲ ਮਹਾਂ[1]। [1]ਬਾਲ ਅਤੀ ਪ੍ਰਸੰਨ ਹਨ।
'ਮਾਤਾ ਜੀ! ਮਾਥ ਟਿਕੇ ਪਗ ਪੈ'
ਇਕ ਬਾਰ ਹੀ ਬਾਕ ਸਮੂਹ ਕਹਾ।
ਆਸ਼ਿਖ ਦੇ ਸੁਖ ਸਾਥ ਭਰੀ,
ਸੁਖਮਾ ਗਲ ਫੂਲਾ ਸੁ ਮਾਲ ਰਹਾ[1]। [1]ਗਲੇ ਵਿਚ ਫੁਲਾਂ ਦੀ ਮਾਲਾ ਸ਼ੋਭ ਰਹੀ ਹੈ।
ਸੁੰਘਤਿ ਭਾਲ ਬਿਸਾਲ ਮਨੋਹਰ
ਜੋਗੀ ਜਿਸੈ ਬਿਚ ਧਯਾਨ ਲਹਾ ॥੧੮॥
ਸ਼੍ਰੀ ਗੁਰ ਨਾਨਕ ਕੋ ਧਰਿ ਧਯਾਨ
ਦੁਊ ਕਰ ਜੋਰਿ ਕੈ ਬੰਦਨ ਗਾਈ।
ਭ੍ਰਾਤ ਕ੍ਰਿਪਾਲ ਸੋਂ ਬਾਤ ਕਹੀ
'ਕਰਿਵਾਉ ਤਿਹਾਵਲ ਕੋ ਸਮੁਦਾਈ।'
ਤਾਤ ਸੁ ਪੂਛਨਿ ਬਾਤ ਲਗੀ
'ਕਸ ਬਾਗ਼ ਪਿਖਯੋ, ਕਿਮ ਖੇਲ ਮਚਾਈ?'
ਸੁੰਦਰਤਾ ਤਰੁ ਬ੍ਰਿੰਦ ਫੁਹਾਰਨਿ

ਸ਼੍ਰੀ ਗੁਰੁ ਗੋਬਿੰਦ ਸਿੰਘ ਸੁਨਾਈ ॥੧੯॥
ਭੂਖਨ ਚੀਰ ਮਹਾਂ ਧਨ ਕੋ
ਨਿਜ ਨੰਦ ਨਿਛਾਵਰ[1] ਕੋ ਕਰਿ ਮਾਈ। — [1]ਵਾਰ ਕਰਕੇ।
ਦੇਤਿ ਗਰੀਬਨਿ ਕੋ ਬੁਲਿਵਾਇ
ਅਸੀਸ ਕੋ ਪਾਇ ਰਿਦੇ ਹਰਖਾਈ।
ਆਪਨੇ ਭਾਗ ਸਰਾਹਤਿ ਉੱਤਮ,
-ਦੀਨ ਦੁਨੀ ਮਹਿਂ ਹੌਂ ਅਧਿਕਾਈ-।
ਕੀਨਿ ਬਡੋ ਉਤਸਾਹ ਭਲੇ,
ਨਰ ਆਇ ਮਿਲੇ ਗੁਰ ਕੋ ਸਮੁਦਾਈ
॥੨੦॥
ਮੇਵੜੇ ਭੇਜਿ ਸਭੈ ਸਿਖ ਕੇ ਘਰ
ਲੀਨੇ ਹਕਾਰ ਸੁਨੇ ਚਲਿ ਆਏ।
ਚਾਰ ਘਟੀ ਦਿਨ ਸ਼ੇਖ ਰਹਜੋ
ਸਭਿ ਸੰਗਤਿ ਮੇਲ ਭਯੋ ਸਮੁਦਾਏ।
ਭੇਟ ਜਥਾ ਸ਼ਕਤੀ ਸਭਿ ਲੇ ਕਰਿ
ਬਾਲਿਕ ਬ੍ਰਿੱਧ ਮਿਲੇ ਹਰਖਾਏ।
ਹੋਨਿ ਬਿਲੋਚਨ ਕੋ ਸੁਫਲੇ ਕਰਿ[1] — [1]ਨੇਤ੍ਰਾਂ ਦਾ ਹੋਣਾ ਸੁਫਲ ਕਰਦੇ ਹਨ।
ਯੌਂ ਦਰਸੈਂ ਨਿਧਿ ਰੂਪ ਕੋ ਪਾਏ[1] ॥੨੧॥ — [1]ਇਸ ਤਰ੍ਹਾਂ ਰੂਪ ਦੇਖਦੇ ਹਨ (ਜਾਣੋ) ਨਿਧ ਪਾਈ ਹੈ।
ਸ਼੍ਰੀ ਗੁਰ ਤੇਜ ਅਮੇਜ[1] ਹੁਏ — [1]ਤੇਜ ਨਾਲ ਮਿਲੇ ਭਾਵ ਤੇਜੱਸ੍ਵੀ ਹੋਕੇ। (ਅ) ਅਮੇਉ, ਅਮਾਪ।
ਪਰਯੰਕ ਕੀ ਪੀਠ ਬਿਰਾਜਤਿ ਹੈਂ।
ਸੂਰਜ ਬਾਲ[1] ਉਦੈ ਗਿਰ ਪੈ, — [1]ਚੜ੍ਹਦਾ ਸੂਰਜ।
ਤਮ ਮੋਹ[1] ਪਿਖੈ ਜਿਸ ਭਾਜਤਿ ਹੈ। — [1]ਮੋਹ ਰੂਪੀ ਅੰਧੇਰਾ।
ਦਾਸਨ ਅੰਬਕ ਅੰਬੁਜ ਕਾਨਨ
ਮੋਦ ਤਿਨੈ ਉਪਰਾਜਤਿ ਹੈਂ[1]। — [1]ਦਾਸਾਂ ਦੇ ਨੇਤ੍ਰਾਂ ਰੂਪੀ ਕਵਲਾਂ ਦੇ ਬਨ ਨੂੰ ਆਨੰਦ ਉਪਜਾਂਵਦੇ ਹਨ।
ਬਾਦ† ਕਰੈਂ ਗਨ ਚੋਰ ਨਿਸ਼ਾਚਰ, — †ਪਾ:-ਬਾਲ।
ਦੇਖਿ ਦੁਰੈਂ, ਬਹੁ ਲਾਜਤਿ ਹੈਂ[1]† ॥੨੨॥ — [1]ਚੋਰਾਂ ਤੇ ਉਲੂਆਂ ਦੀ (ਆਸ਼ਾ) ਨਿਸ਼ਫਲ ਕਰਦੇ ਹਨ ਜੋ ਦੇਖਕੇ ਸ਼ਰਮਦੇ ਤੇ ਲੁਕਦੇ ਹਨ। †ਪਾ:-ਬਾਦ ਕਰੈ ਗਨ ਚੋਰਨ ਮਾਚਖ ਦੇਖਿ ਦੁਰੈ ਬਹੁ ਸਾਜਤਿ ਹੈਂ।

ਹੋਤਿ ਅਨੇਕਨਿ ਕੀ ਅਰਦਾਸ
ਉਪਾਇਨ ਸੁੰਦਰ ਆਨਤਿ ਹੈਂ।
ਹਾਥਨਿ ਜੋਰਿ ਨਿਹੋਰਤਿ ਸੇਵਕ,

ਬੰਦਨਿ ਸੀਸ ਤੇ ਠਾਨਤਿ ਹੈਂ।
ਭੀਰ ਭਰੀ ਬਹੁ ਸਿੱਖਜਨਿ ਕੀ
ਸ਼ਰਧਾ ਉਰ ਧਾਰਿ ਸੁ ਮਾਨਤਿ ਹੈਂ।
ਬੈਠਿ ਗਏ ਪਰਵਾਰ ਕਰੇ,
ਕੋਊ ਠਾਢੇ ਪਿਖੈਂ, ਅਘ ਹਾਨਤਿ ਹੈਂ
॥੨੩॥
ਰਾਸ[1] ਤਿਹਾਵਲ ਆਇ ਗਯੋ

[1]ਬਹੁਤਾ।

ਧਰਿਵਾਇ ਭਲੇ ਅਰਦਾਸ ਕਰਾਈ।
ਸ਼੍ਰੀ ਗੁਰੁ ਨਾਨਕ ਆਦਿ ਜਿਤੇ
ਸਭਿਹੂੰਨਿ ਕੇ ਨਾਮ ਲੈ ਧਯਾਨ ਧਰਾਈ।
ਦੇਤਿ ਪ੍ਰਸ਼ਾਦ ਕਰਯੋ ਅਹਿਲਾਦ
ਮ੍ਰਿਯਾਦ ਸਮੇਤ ਸਦਾ ਜਿਮ ਭਾਈ।
ਜੋ ਮਨ ਭਾਵਤਿ ਸੋ ਤਬਿ ਪਾਵਤਿ
ਆਵਤਿ ਜਾਤਿ ਮਿਲੇ ਸਮੁਦਾਈ ॥੨੪॥
ਸੰਗਤਿ ਮੈਂ ਬਰਤਾਵਨਿ ਕੀਨਿ
ਸਭੈ ਸਿਖ ਲੇਤਿ ਅਨੰਦ ਭਏ ਹੈਂ।
ਆਨਨ ਪਾਵਨ ਕੋ ਕਰਿ ਪਾਵਨ[1]

[1]ਮੁਖ ਵਿੱਚ ਪਾ ਕੇ ਮੁਖ ਪਵਿੱਤ੍ਰ ਕੀਤਾ। (ਅ) ਪਵਿੱਤ੍ਰ (ਪ੍ਰਸ਼ਾਦ) ਮੂੰਹ ਵਿਚ ਪਾਉਂਦੇ ਹਨ ਅਤੇ.........।

ਸ਼੍ਰੀ ਗੁਰੁ ਪਾਵਨ ਧਯਾਨ ਲਏ ਹੈਂ।
ਸ਼੍ਰੀ ਗੁਜਰੀ ਤਬਿ ਦ੍ਵੈ ਕਰਿ ਜੋਰਿ,
ਅਰਾਧਿ ਮਨੋਰਥ ਐਸਿ ਠਏ ਹੈਂ।
-ਮੋ ਸੁਤ ਕੇ ਸਭਿ ਰੱਛਕ ਹੋਵਹੁ
ਆਨੰਦ ਦੇਹੁ ਬਿਲੰਦ ਨਏ ਹੈਂ ॥੨੫॥
ਸ਼੍ਰੀ ਗੁਜਰੀ ਅਰੁ ਸ਼੍ਰੀ ਗੁਰੁ ਕੋ
ਅਭਿਬੰਦਨ ਕੈ ਨਿਜ ਧਾਮ ਗਏ[1]।

[1]ਸਾਰੇ ਸਿੱਖ) ਗਏ।

ਜਾਤਿ ਪ੍ਰਸ਼ੰਸ਼ਤਿ ਸੁੰਦਰ ਸੂਰਤਿ
ਮੂਰਤਿ ਮਾਨਹੁ ਅਨੰਦ ਕਿਏ।
ਸੀਤ ਪ੍ਰਸ਼ਾਦ ਪ੍ਰਸ਼ਾਦ ਧਰੇ ਘਰ
ਆਪਨਿ ਮੈਂ ਸਭਿਹੂੰਨ ਦਏ[1]।

[1]ਆਪਣੇ ਘਰ (ਦਿਆਂ) ਸਭਨਾਂ ਨੂੰ ਕ੍ਰਿਪਾ ਨਾਲ ਮਿਲਿਆ ਪ੍ਰਸ਼ਾਦ ਥੋੜਾ ਥੋੜਾ ਵਰਤਾ ਦਿੱਤਾ। [ਸੀਤ ਪ੍ਰਸ਼ਾਦ ਦੇਖੋ ਰਾਸ ੧ ਅੰਸੂ ੧੦ ਅੰਕ ੧੩]

ਕੀਰਤ ਕੋ ਬਿਸਤੀਰਤਿ ਹੈਂ
ਇਹ ਰੂਪ ਅਨੂਪ ਮਨੋਗ[1] ਥਿਏ ॥੨੬॥

[1]ਸੁੰਦਰ।

ਦੋਹਰਾ:
ਪ੍ਰਥਮ ਦਿਵਸ ਉਪਬਨ ਗਏ, ਜਨਨੀ ਮੋਦ ਮਹਾਂਨ।
ਕਰਜੋ ਅਧਿਕ ਉਤਸਾਹੁ ਕੋ, ਧਰਿ ਸਤਿਗੁਰੁ ਕੋ ਧਯਾਨ ॥੨੭॥
ਪਰੀ ਨਿਸਾ ਕਰਿ ਅਸਨ ਕੋ, ਪੌਢਿ ਗਏ ਸੁਖ ਮਾਂਹਿ।
ਭੋਰ ਭਈ ਜਾਗੇ ਪ੍ਰਭੂ, ਨਰ ਨਾਹਨਿ ਕੇ ਨਾਹ[1] ॥੨੮॥

[1]ਰਾਜਿਆਂ ਦੇ ਸੁਆਮੀ। ਪਾਤਸ਼ਾਹਾਂ ਦੇ ਪਾਤਸ਼ਾਹ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਬਾਲ ਲੀਲ੍ਹਾ' ਪ੍ਰਸੰਗ ਬਰਨਨੰ ਨਾਮ ਅਸ਼ਟ ਦਸਮੋ ਅੰਸੂ ॥੧੮॥

## ੧੯. [ਬਾਲ ਲੀਲ੍ਹਾ। ਬੇੜੀ ਦੀ ਸੈਲ। ਇਕ ਬ੍ਰਿਧਾ ਨੂੰ ਖਿਝਾਉਣਾ]

੧੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੦

ਦੋਹਰਾ:
ਇਸ ਪ੍ਰਕਾਰ ਸ਼੍ਰੀ ਸਤਿਗੁਰੂ,
ਖਿਲਤਿ ਵਹਿਰ ਨਿਕਸੰਤਿ।
ਬਾਲਿਕ ਬ੍ਰਿੰਦਨਿ ਕੇ ਸਹਤਿ,
ਧਾਵਤਿ ਗਹਿ ਬਿਕਸੰਤਿ[1] ॥੧॥

[1]ਦੌੜਦੇ ਹਨ ਤੇ ਫੜਕੇ ਬਾਲਾਂ ਨੂੰ ਪ੍ਰਸੰਨ ਹੁੰਦੇ ਹਨ।

ਸ੍ਵੈਯਾ:
ਇਕ ਦਯੋਸ ਲਿਏ ਸੰਗ ਬਾਲਿਕ ਬ੍ਰਿੰਦਨ
ਮਾਤ ਕੀ ਆਇਸੁ ਤੇ ਹਰਖਾਏ।
'ਮਿਲ ਮਾਤੁਲ ਸੰਗ ਸੁ ਗੰਗ ਨਦੀ ਤਟ
ਆਜ ਚਲੈ ਜਲ ਕੋ ਦਰਸਾਏਂ।
ਨਿਕਸੇ ਨਿਜ ਧਾਮ ਗੁਰੂ ਅਭਿਰਾਮ
ਸੁ ਕਾਮਨਾ ਜਾਚਕ ਕੀ ਪੁਰਵਾਏ[1]।'
ਮੁਖ ਸੁੰਦਰ ਤੇ ਬਚ ਬੋਲਤਿ ਹੈਂ
ਜਨੁ ਫੂਲ ਝਰੈਂ ਹੁਲਸੈਂ ਸਮੁਦਾਏ ॥੨॥

[1]ਮੰਗਣ ਵਾਲਿਆਂ ਦੀਆਂ ਕਾਮਨਾਂ ਪੂਰਦੇ ਹਨ।

ਬੀਥਕਾ ਮੈਂ ਬਹੁ ਬਾਲਿਕ ਭਾਵ ਤੇ
ਕ੍ਰੀੜਤ[1] ਜਾਤਿ ਸੁਹਾਵਤਿ ਹੈਂ।
ਦੇਖਤਿ ਸੇਵਕ ਕੈ ਨਰ ਆਨਿ
ਪ੍ਰਭਾਵ ਤੇ[1] ਸੀਸ ਨਿਵਾਵਤਿ ਹੈਂ।
ਆਪਸ ਮੈਂ ਮਿਲਿ ਕੈ ਪੁਰਿ ਕੇ
ਨਰ ਕੀਰਤਿ ਬ੍ਰਿੰਦ ਸੁਨਾਵਤਿ ਹੈਂ।
'ਦੀਸਤਿ ਹੈਂ ਲਘੁ ਰੂਪ ਗੁਰੂ
ਤਊ ਤੇਜ ਬਿਸਾਲ ਦਿਪਾਵਤਿ ਹੈਂ' ॥੩॥

[1]ਖੇਲਦੇ।

[1]ਪ੍ਰਤਾਪ (ਦੇਖਕੇ)।

ਸ੍ਵੈਯਾ:
ਸ਼੍ਰੀ ਗੁਰੁ ਤੇਗ ਬਹਾਦਰ ਨੰਦਨ
ਬੰਦਨ ਜੋਗ ਨਿਕੰਦਨ ਪੀਰਾ।
ਬਾਕ ਫੁਰੈ ਕਹਿੰ ਜਾਂਹਿ ਸੁਭਾਇਕ
ਰੰਕ ਤੇ ਰਾਵ ਕਰੈਂ ਗਜ ਕੀਰਾ[1]।
ਭੂਖਨ ਸੁੰਦਰ ਸੂਰਤਿ ਹੈ
ਜਨੁ ਮੂਰਤ ਹੈ ਰਸ ਬੀਰ ਸਧੀਰਾ[1]।
ਜਾਤਿ ਚਲੇ ਤਬਿ ਆਇ ਗਯੋ

[1]ਕੀੜੇ ਤੋਂ ਹਾਥੀ (ਅ. ਹਾਥੀ ਤੋਂ ਕੀੜਾ।

[1]ਵੀਰ ਰਸ ਸਹਿਤ ਧੀਰਜ ਦੀ ਮੂਰਤ ਹੈ।

| | |
|---|---|
| ਸਲਿਤਾ ਗਨ ਤੇ ਜੁਤਿ ਗੰਗ ਕੋ ਤੀਰਾ[1] ॥੪॥ | [1]ਬਹੁਤੀਆਂ ਨਦੀਆਂ ਸਮੇਤ (ਵਗ ਰਹੀ) ਗੰਗਾ ਦਾ ਕਿਨਾਰਾ। |
| ਸਲਿਤਾ ਗਨ ਕੋ ਦਰਿਆਉ ਮਹਾਂ | |
| ਗੁਰ ਆਗਮ ਕੋ ਲਖਿ ਹੋਤਿ ਉਛਾਲਾ। | |
| ਤਰਨੀ ਪਰ ਜਾਇ ਬਿਰਾਜ ਗਏ | |
| ਇਤ ਤੇ ਉਤ ਹੇਰਤਿ ਸਾਥ ਕ੍ਰਿਪਾਲਾ[1]। | [1]ਮਾਮਾ ਕ੍ਰਿਪਾਲ ਜੀ। |
| ਜਲ ਚਾਹਤਿ ਹੈ ਛੁਹਿਬੇ ਪਗ ਪੰਕਜ, | |
| ਪੈ ਅਸਮੰਜਸ ਊਚ ਬਿਸਾਲਾ[1]। | [1]ਕਠਨ ਹੈ ਕਿਉਂਕਿ ਚਰਨ ਉੱਚੇ ਹਨ। |
| [1]ਉਛਰੰਤਿ ਕਛੂ ਨ ਪਰੰਤੁ ਲਗੇ | [1]ਪਾਣੀ ਕੁਛ ਉਛਲਦਾ ਹੈ ਪਰ ਫੇਰ ਭੀ ਨਹੀਂ ਲਗਦਾ ਸਾਰੇ ਪਾਪਾਂ ਦਾ ਨਾਸ਼ ਕਰਨ ਵਾਲੇ ਪੂਜਨੀਕ ਤੇ ਪ੍ਰਕਾਸ਼ ਰੂਪ (ਦੇ ਚਰਨਾਂ ਨੂੰ)। |
| ਸਭਿ ਪਾਪਨਿ ਹੰਤ ਮਹੰਤ ਉਜਾਲਾ[੬] ॥੫॥ | |
| ਮਾਤੁਲ ਗੋਦ ਮੈਂ ਮੋਦ ਭਰੇ | |
| ਜਲ ਕੋਦ[1] ਬਿਲੋਕ ਕਰੀ ਚਤੁਰਾਈ। | [1]ਤਰਫ। |
| ਦ੍ਵੈ ਚਰਣਾਂਬੁਜ ਕੋ[1] ਤਬਿ ਹੂੰ | [1]ਦੋਵੇਂ ਚਰਨਾਂ ਕਮਲਾਂ ਨੂੰ। |
| ਤਰਨੀ ਤਟ[1] ਜੰਘ ਤਰੇ ਲਰਕਾਈ। | [1]ਬੇੜੀ ਦੇ ਕਿਨਾਰੇ (ਹੇਠ)। |
| ਮੂਰਤ ਧਾਰਿ ਪਖਾਰਤਿ ਹੈ, | |
| ਮੁਦ ਧਾਰਤਿ ਹੈ ਲਹਿ ਕੈ ਜਲਰਾਈ[1]। | [1]ਵਰੁਣ। |
| -ਪਾਪ ਅਨੇਕਨਿ ਕੇ ਹਰਤਾ | |
| ਇਹ ਮੰਗਲ ਕੇ ਕਰਤਾ ਸਮੁਦਾਈ- ॥੬॥ | |
| ਦੋਹਰਾ: | |
| ਅਪਰ ਨਹੀਂ ਅਵਿਲੋਕਤੇ, ਇਕ ਸ਼੍ਰੀ ਗੁਰ ਦਰਸਾਇੰ। | |
| ਪਦ ਅਰਬਿੰਦ ਪਖਾਰਿ ਕੈ, ਜਲ ਮੈਂ ਗਯੋ ਸਮਾਇ[1] ॥੭॥ | [1]ਭਾਵ ਵਰੁਣ ਸਮਾ ਗਿਆ। |
| ਸ੍ਵੈਯਾ: | |
| ਦੀਨਿ ਮਲਾਹ ਕੋ ਦਾਨ ਮਹਾਂ, | |
| ਕਹਿ ਬਾਕ ਤਿਸੇ ਤਰਨੀ ਚਲਿਵਾਈ। | |
| ਨੀਰ ਗੰਭੀਰ ਮੈਂ ਜਾਇ ਫਿਰੀ ਤਬਿ, | |
| ਬੇਗ ਕੇ ਸਾਥ ਹੀ ਸ਼ੀਘ੍ਰ ਧਵਾਈ। | |
| ਲੇ ਕਬਿ ਜਾਤਿ ਪਰੇ ਨਵਕਾ, | |

ਕਬਿ ਲਜਾਵਤਿ ਬੇਗ ਤੇ ਵਾਰ ਲਗਾਈ।
ਫਾਂਦਤਿ ਹੈਂ ਕਬਿ ਫੇਰ ਚਢੈਂ,
ਸਿਸ ਦੌਰਤਿ ਹੈਂ ਕਿਲਕੈਂ ਬਿਗਸਾਈ
॥੮॥
ਜਲ ਕੇ ਤਟ ਕ੍ਰੀੜਤਿ ਹੈਂ ਮੁਦ ਸੋਂ
ਕਰ ਪੰਕਜ ਕੋ ਨਿਜ ਪੰਕ ਧਸਾਵੈਂ[1]।
ਗਨ ਲੋਕ ਬਿਲੋਕਨਿ ਹੇਤੁ ਖਰੇ
ਕਰ ਜੋਰਤਿ ਦੂਰ ਤੇ ਸੀਸ ਨਿਵਾਵੈਂ।
ਦਰਸੈਂ, ਪਰਸੈਂ, ਹਰਖੈਂ ਉਰ ਮੈਂ
ਬਹੁ ਭਾਵ ਧਰੇ ਗੁਨ ਭਾਖਿ ਸੁਨਾਵੈਂ।
'ਗੁਰੂ ਤੇਗ ਬਹਾਦਰ ਕੇ ਇਹ ਨੰਦਨ,
ਜਾਗਤਿ ਜ਼ਾਹਰੀ ਜੋਤਿ' ਜਨਾਵੈ ॥੯॥
ਜੁਤਿ ਚੰਚਲਤਾ ਚਿਤਵੰਤਿ ਚਹੂੰ ਦਿਸ਼ਿ
ਮਾਨ ਰਖੈਂ ਕਰਿ ਚਾਤੁਰਤਾਈ।
ਗਨ ਮਾਨਵ ਮੈਂ ਅਸ ਨਾਂਹਿ ਕੋਊ,
ਜਿਸ ਕੀ ਦਿਸ਼ਿ ਕੋ ਨਹਿਂ ਡੀਠ ਲਗਾਈ।
ਬਹੁ ਬਾਲਿਕ ਮੈਂ ਮਿਲਿ[†] ਖੇਲਤਿ ਹੈਂ
ਮ੍ਰਿਦੁ ਮੂਰਤਿ ਮਾਧੁਰੀ ਪੈ ਛਬਿ ਛਾਈ[1]।
ਕਰਿ ਬੰਦਨ ਕੀਰਤਿ ਗਾਵਤਿ ਜਾਤਿ
ਅਲੌਕਿਕ ਰੀਤਿ ਪੁਨੀਤ ਸੁਹਾਈ
॥੧੦॥
ਜਾਚਕ ਜਾਚਨਾ ਜੋਇ ਕਰੈ
ਸੁਨਿ ਤਾਹੂੰ ਕ੍ਰਿਪਾਲ ਦਿਵਾਵਤਿ ਹੈਂ।
ਖੇਲਤਿ ਬੀਤ ਗਯੋ ਇਕ ਜਾਮ
ਮਹਾਂ ਅਭਿਰਾਮ ਸੁਹਾਵਤਿ ਹੈਂ।
ਸ਼੍ਰੀ ਗੁਜਰੀ ਤਬਿ ਦਾਸ ਪਠੇ
'ਕਹੁ ਜਾਇ -ਚਲੋ ਸੁ ਬੁਲਾਵਤਿ ਹੈਂ[1]-।'
ਹਾਥਨਿ ਜੋਰ ਕਰੀ ਬਿਨਤੀ
'ਪ੍ਰਭੁ ਜੂ! ਜਨਨੀ ਉਤਲਾਵਤਿ ਹੈ'
॥੧੧॥
ਮਾਤੁਲ ਲਾਲਤਿ ਚਾਲਤਿ ਹੈਂ
ਬਚ ਪਾਲਤਿ ਹੈਂ ਜਿਮ ਭਾਖਿ ਸੁਨਾਵੈਂ[1]।

[1]ਆਪਣੇ ਹੱਥ ਕਵਲ ਨੂੰ ਚਿੱਕੜ ਵਿਚ ਧਸਾ ਦਿੰਦੇ ਹਨ।

[†]ਪਾ:-ਤਿਮ।

[1]ਸੁੰਦਰ ਮੂਰਤੀ ਤੇ ਛਬਿ ਛਾ ਰਹੀ ਹੈ।

[1]ਜਾਕੇ ਕਹੋ ਕਿ (ਮਾਤਾ ਜੀ) ਸੱਦਦੇ ਹਨ ਚੱਲੋ।

[1]ਜਿਵੇਂ ਕਹਿਕੇ ਸੁਣਾਉਂਦੇ ਹਨ (ਤਿਵੇਂ) ਬਚਨ ਪਾਲਦੇ

ਹਨ।

ਸੇਵਕ ਕੇਰ ਸਿਕੰਧ ਅਰੂਢਿ
ਪਿਖੈਂ ਪੁਰਿ ਬੀਥਕਾ ਤੇ ਹੁਲਸਾਵੈਂ।
ਤਾਂਹਿ ਪਲਾਇ ਫੰਧਾਵਤਿ ਹੈਂ
ਉਛਲੰਤਿ ਉਤੰਗ ਤੁਰੰਗ ਜਥੋਂ ਜਾਵੈ।
ਧਾਮ ਬਰੇ ਸੁਖਧਾਮ ਪ੍ਰਭੂ
ਜਿਸ ਨਾਮ ਜਪੇ ਜਨ ਮੋਖ ਕੋ ਪਾਵੈਂ
॥ ੧੨ ॥
ਸ੍ਰੀ ਗੁਜਰੀ ਉਠਿ ਗੋਦ ਲਿਏ,
ਮਨ ਮੋਦ ਕਿਯੇ ਸੁਤ ਲਾਲਤਿ ਹੈ।
ਸੂੰਘਤਿ ਮਾਥ ਪਲੋਸਤਿ ਹਾਥ,
ਸਨੇਹ ਕੇ ਸਾਥ ਨਿਹਾਲਤਿ ਹੈ।
'ਭਾ ਚਿਰਕਾਲ ਲਿਏ ਗਨ ਬਾਲ
ਨਦੀ ਜਹਿਂ ਜਾਲ ਹੀ ਚਾਲਤਿ ਹੈ[1]। — [1]ਭਾਵ ਮਿਲਕੇ ਤੇ ਭਰ ਕੇ ਚੱਲ ਰਹੀ ਹੈ।
ਨੀਕ ਨ ਸੋ[1], ਰਮਨੀਕ ਰਹੋ — [1]ਇਹ ਚੰਗਾ ਨਹੀਂ।
ਘਰ ਖੇਲਹੁ[1]', ਸੀਖ ਸਿਖਾਲਤਿ ਹੈ — [1]ਘਰ ਰਹਿਣਾ ਤੇ ਖੇਲਣਾ ਚੰਗਾ ਹੈ।
॥ ੧੩ ॥
ਮਾਤ ਸੋਂ ਬਾਤ ਕਹੈਂ ਜੁਤਿ ਚਾਉ
'ਅਰੂਢਿ ਭਏ ਨਵਕਾ ਪਰ ਜਾਈ।
ਕੇਵਟ ਨੀਰ ਗੰਭੀਰ ਬਿਖੈ
ਪਹੁੰਚਾਇ ਮਹਾਂ ਬਲ ਧਾਰਿ ਧਵਾਈ[1]। — [1]ਬੜੇ ਜ਼ੋਰ ਨਾਲ ਦੌੜਾਈ।
ਦੂਰ ਗਯੋ ਪੁਨ ਲਜਾਵਤਿ ਭਾ
ਬਡ ਬੇਗ ਧਰੇ ਇਹ ਭਾਂਤਿ ਭ੍ਰਮਾਈ।
ਮੰਦਿਰ, ਤੀਰ ਮਹੀਰੁਹ, ਥੀਰੁ,
ਖਰੀ ਨਰ ਭੀਰ ਮਨੋ ਸੁ ਫਿਰਾਈ[1]' — [1]ਕਿਨਾਰੇ ਦੇ ਮੰਦਰ, ਉੱਗੇ ਖੜੇ ਬ੍ਰਿੱਛ, ਪੁਰਸ਼ਾਂ ਦੀ ਖੜੋਤੀ ਭੀੜ ਮਾਨੋ ਫਿਰਦੇ ਦਿੱਸਦੇ ਹਨ।
॥ ੧੪ ॥
ਮ੍ਰਿਦੁ ਬੋਲਤਿ, ਡੋਲਤਿ ਕੁੰਡਲ ਸ਼੍ਰੋਨ,
ਕਪੋਲਨ ਝਾਲ ਪਰੈ ਇਸ ਭਾਂਤੀ[1]। — [1]ਕੰਨਾਂ ਵਿਚ ਪਾਏ ਡੋਲ ਰਹੇ ਕੁੰਡਲਾਂ ਦਾ ਪ੍ਰਕਾਸ਼ ਗਲ੍ਹਾਂ ਉਪਰ ਇਸ ਤਰ੍ਹਾਂ ਪੈਂਦਾ ਹੈ।
ਜਨੁ ਪੂਰਨ ਸ਼ਾਰਦ[1] ਚੰਦ ਬਿਖੈ — [1]ਮਾਨੋਂ ਸਰਦ ਰੁਤ ਦੇ ਪੂਰਨ।
ਬਰ ਮੀਨ ਫਿਰੈ ਸੁਖਮਾ ਬਿਗਸਾਤੀ[1]। — [1]ਸ਼ੋਭਾ ਨੂੰ ਪ੍ਰਕਾਸ਼ ਰਹੀ ਹੈ।
ਬਿਗਸੈ ਸੁਨਿ ਬਾਤਿ ਰਿਦੈ ਹਰਖਾਤਿ

## ੨੭. [ਔਰੰਗਜ਼ੇਬ ਦਾ ਜ਼ਮਾਨਾ। ਕਸ਼ਮੀਰੀ ਪੰਡਤ]

੨੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੮

ਦੋਹਰਾ:

ਤੇਗ ਬਹਾਦਰ ਸਤਿਗੁਰੂ,
ਬਸਿ ਅਨੰਦ ਪੁਰਿ ਮਾਂਹਿ।
ਸਮਾ ਬਿਤਾਵਤਿ ਸੁਖ ਸਹਿਤ,
ਦਾਸਨਿ ਸ਼੍ਰੇਯ ਸੁ ਚਾਹਿਂ ॥੧॥

ਚੌਪਈ:

ਤੁਰਕੇਸ਼ੁਰ ਬਹੁ ਗਹੀ ਕੁਚਾਲੀ।
ਸ਼ਰਾ ਚਲਾਵਤਿ ਜਗਤ ਬਿਸਾਲੀ।
ਹਿੰਦੁਨਿ ਪਰ ਬਹੁ ਬਲ ਕੋ ਪਾਯੋ।
ਚਾਹਤਿ ਸਭ ਕੋ ਧਰਮ ਨਸਾਯੋ ॥੨॥
'ਸਗਰੇ ਨਰ ਮੈਂ ਤੁਰਕ ਬਨਾਵੌਂ।
ਬਹੁਰ ਸ਼ਰ੍ਹਾ ਮਹਿਂ ਭਲੇ ਚਲਾਵੌਂ।
ਸ਼ਰ੍ਹਾ ਬਿਨਾ ਦੋਜ਼ਕ ਮਹਿਂ ਪਰੈਂ।
ਨਹਿਂ ਇਮਾਨ ਕੋ ਨੀਕੇ ਧਰੈਂ ॥੩॥
ਭਯੋ ਮੁਹੰਮਦ ਪਸ਼ਚਮ ਦੇਸ਼।
ਤਿਤ ਤੁਰਕਾਨੇ ਓਜ ਵਿਸ਼ੇਸ਼।
ਕਿਤ ਕਿਤ ਹਿੰਦੂ ਰਹੈ ਨਿਜੋਰ[1]। [1]ਕਮਜ਼ੋਰ।
ਤੁਰਕ ਕਰੌਂ ਪੂਰਬ ਤਿਸ ਓਰ ॥੪॥
ਉਤ ਤੇ ਹੋਵਤਿ ਆਵਤਿ ਸਾਰੇ।
ਇਤ ਤੇ ਪਿਖਿ ਹੁਇਂ ਸ਼ਰ੍ਹਾ ਮਝਾਰੇ[1]।' [1]ਵੇਖ ਵੇਖ ਕੇ ਸ਼ਰ੍ਹਾਂ ਵਿਚ ਹੋ ਜਾਣਗੇ।
ਸੰਗ ਮੌਲਵੀ ਮਸਲਤ ਠਾਨੀ।
ਸਭਿਨਿ ਸਰਾਹਜੋ 'ਨੀਕ ਬਖਾਨੀ' ॥੫॥
ਲਿਖਿ ਪਰਵਾਨੇ ਪੁਨਹਿਂ ਪਠਾਏ।
ਪ੍ਰਥਮ ਪੁਰੀ ਕਸ਼ਮੀਰ ਸਿਧਾਏ।
ਸੂਬਾ ਤਿਹਠਾਂ ਅਫਕਨ ਸ਼ੇਰ[1]। [1]ਸ਼ੇਰ ਅਫਗਨ।
ਕਰਤਿ ਹੁਕਮ ਸੋਂ ਸਗਰੇ ਜ਼ੇਰ[1] ॥੬॥ [1]ਅਧੀਨ।
ਰੰਕ ਦੇਸ਼ ਧਨ ਹਾਕਮ ਲੇਤਿ॥
ਦਾਰਿਦ ਸਾਰੀ ਪ੍ਰਜਾ ਨਿਕੇਤ[1]। [1]ਕੰਗਾਲਤਾ ਹੈ ਸਾਰੀ ਪਰਜਾ ਦੇ ਘਰੀਂ।
ਪਠਜੋ ਸ਼ਾਹੁ ਕੋ ਜਬਿ ਪਰਵਾਨਾ।
-ਕਰਹੁ ਤੁਰਕ ਇਹ ਦੇਸ਼ ਮਹਾਨਾ ॥੭॥

ਧਨ ਧਰਨੀ ਲਾਲਚ ਦਿਖਰਾਵਹੁ।
ਬਨਹੁਂ ਤੁਰਕ ਸਭਿਹੂੰ ਸੁਖ ਪਾਵਹੁ।
ਸਨੇ ਸਨੇ ਮਨ ਕੋ ਬਿਰਮਾਇ।
ਮੁਖ ਤੇ ਮਾਧੁਰ ਬਾਕ ਸੁਨਾਇ ॥੮॥
ਬਹੁਰ ਓਜ ਕੋ ਦਾਬਾ ਦੇਹੁ।
ਜਜੋਂ ਕਜੋਂ ਕਰਹੁ ਸ਼ਰ੍ਹਾ ਮਹਿਂ ਲੇਹੁ।
ਬਹੁ ਜਬਰੀ ਨਹਿਂ ਜਾਨੀ ਪਰੈ।
ਦੀਜੈ ਬਜਾਹ ਲਾਲਸਾ ਧਰੈਂ ॥੯॥
ਹਿੰਦੂ ਧਰਮ ਬਿਖੈ ਦਿਢ ਜੇਈ।
ਧਨ ਅਰੁ ਬੁਧਿ ਮਹਿਂ ਦੀਰਘ ਕੇਈ।
ਦਿਜ ਆਦਿਕ ਜੇ ਹੈਂ ਇਸ ਦੇਸ਼।
ਸਨੇ ਸਨੇ ਕਰਿ ਤੁਰਕ ਅਸ਼ੇਸ਼- ॥੧੦॥
ਅਫਕਨ ਸ਼ੇਰ ਸ਼ਾਹੁ ਮਤਿ ਜਾਨੀ।
ਦਿਜ ਬੁਲਾਇ ਗਨ ਸੰਗ ਬਖਾਨੀ।
ਜੋ ਬੁਧਿ ਮਹਿਂ ਅਰੁ ਧਨ ਮਹਿਂ ਭਾਰੇ।
ਸਕਲ ਆਪਨੇ ਨਿਕਟਿ ਹਕਾਰੇ ॥੧੧॥
'ਕਾਗਦ ਪਠਜੋ ਸ਼ਾਹੁ ਲਿਹੁ ਦੇਖਿ।
-ਬਡਿਆਈ ਕਹੁ ਦੇਹਿ ਬਿਸ਼ੇਖ-।'
ਸੁਨਿ ਬਿੱਪ੍ਰਨਿ ਗਨ ਮਨ ਦੁਖ ਪਾਏ।
ਕੁਛ ਨਹਿਂ ਕਹਜੋ ਗਯੋ, ਪਛੁਤਾਏ ॥੧੨॥
ਸੋਚਤਿ ਚਿਰੰਕਾਲ ਲਗਿ ਰਹੇ।
ਅਪਨੇ ਧਰਮ ਹੇਤੁ ਪੁਨ ਕਹੇ।
'ਪ੍ਰਥਮ ਕਿਨਹੁਂ ਨਹਿਂ ਕੀਨਸਿ ਐਸੇ।
ਜ਼ੋਰਾਵਰੀ ਚਹਹੁ ਅਬਿ ਜੈਸੇ ॥੧੩॥
ਅਪਨੋ ਧਰਮ ਤਜਹਿਂ ਕਿਮ ਸੋਇ[1]।
ਸ੍ਰਿਸ਼ਟਿ ਰਚੀ ਤਬਿ ਕੋ ਇਹ ਜੋਇ।
ਕਰਹੁ ਓਜ ਦੀਜੈ ਸਭਿ ਮਾਰੇ।
ਨਹਿਂ ਕੈਸੇ ਹਮ ਜਨਮ ਬਿਗਾਰੇਂ ॥੧੪॥
ਰਾਖਹਿਂ ਧਰਮ ਮਰਨ ਲੌ ਸੋਈ।
ਕੌਨ ਕੂਰ ਕੋ ਜੀਵਨ ਹੋਈ[1]।'
ਇਮ ਕਹਿ ਅਪਨੇ ਸਦਨ ਸਿਧਾਰੇ।

[1]ਭਾਵ ਹਿੰਦੂ।

[1]ਝੂਠ ਦਾ ਜੀਵਨ ਕੌਣ ਜੀਵੇ?।

ਜੇ ਦ੍ਰਿਢ ਹੁਤੇ ਧਰਮ ਧਨ ਭਾਰੇ[1] ॥੧੫॥
ਪੁਨ ਕੇਤਿਕ ਦਿਨ ਬੀਤੇ ਜਬੈ।
ਗਈ ਤਗੀਦ ਸ਼ਾਹੁ ਕੀ ਤਬੈ।
ਅਫਕਨ ਸ਼ੇਰ ਡਰਜੋ ਰਿਸ ਕੀਨਿ।
ਬੁਧਿ ਕਰਿ ਇਸ ਪ੍ਰਕਾਰ ਉਰ ਚੀਨ ॥੧੬॥
-ਜੇ ਗ੍ਰਾਮਨਿ ਮਹਿਂ ਹਿੰਦੂ ਬ੍ਰਿੰਦ।
ਪ੍ਰਥਮ ਤੁਰਕ ਤਿਨ ਕਰੌਂ ਬਿਲੰਦ-।
ਪਰਬਤ ਬਾਸੀ ਦਿਜ ਸਮੁਦਾਏ।
ਕੇਤਿਕ ਖੱਤ੍ਰੀ ਸਦਨ ਬਸਾਏ ॥੧੭॥
ਤਹਿਂ ਚਢਿ ਆਇ ਜ਼ੋਰ ਕੋ ਘਾਲਾ।
ਕੀਨੋ ਤਿਨ ਕੋ ਤੁਰਕ ਬਿਸਾਲਾ।
ਬੀਸ ਤੀਸ ਕੋਸਨ ਮਹਿਂ ਜੋਇ।
ਇਕ ਦਿਨ ਸਕਲ ਏਕਠੇ ਜੋਇ ॥੧੮॥
ਕਰੇ ਉਤਾਰਨਿ ਸਰਬ ਜਨੇਊ।
ਤੋਲ ਸਵਾ ਮਨ ਹੋਯਸਿ ਤੇਊ।
ਤਿਸ ਦਿਨ ਤੁਰਕ ਭਏ ਹੈਂ ਸਾਰੇ।
ਹਿੰਦੁਨਿ ਹਾਹਾਕਾਰ ਉਚਾਰੇ ॥੧੯॥
ਖੱਖੇ[1] ਨਾਮ ਭਯੋ ਖੱਤ੍ਰੀਨ।
ਭੰਭੇ ਨਾਮ ਦਿਜਨ ਕੋ ਕੀਨਿ।
ਪੁਰਿ ਕਸ਼ਮੀਰ ਤੀਰ ਗਿਰ ਜੋਏ।
ਕਿਤਿਕ ਦਿਵਸ ਮਹਿਂ ਤੁਰਕ ਸੁ ਹੋਏ ॥੨੦॥
ਦਰਬ ਆਦਿ ਸਾਮਿੱਗ੍ਰੀ ਜੇਤੀ।
ਘਰ ਤੁਰਕਨਿ ਕੇ ਬਿਰਧੀ ਤੇਤੀ।
ਇਮ ਅੜ ਹਿੰਦੁਨਿ ਕੀ ਜਬਿ ਟੂਟੀ।
ਸੰਸੇਮਾਨ ਭਏ ਧ੍ਰਿਤਿ ਛੂਟੀ ॥੨੧॥
ਬਹੁਰ ਬ੍ਰਿੱਪ੍ਰ ਪੁਰਿ ਕੇ ਸਮੁਦਾਏ।
ਸਗਰੇ ਅਫਕਨ ਸ਼ੇਰ ਬੁਲਾਏ।
ਕਹਜੋ ਜੋਰ ਕਰਿ 'ਕਲਮਾ ਪਠੋ।
ਸਰਹਿ ਨ ਕਹਾਂ ਸ਼ਰ੍ਹਾ ਤੇ ਨਠੋ[1]' ॥੨੨॥
ਸੁਨਿ ਕੈ ਸਭਿ ਹਿੰਦੁਨਿ ਕੋ ਚਿੰਤਾ।

[1]ਧਰਮੀ ਤੇ ਧਨੀ।

[1]ਖੱਖੇ ਮੁਸਲਮਾਨ।

[1]ਸ਼ਰ੍ਹਾ ਤੋਂ ਨੱਠਿਆਂ ਕੁਛ ਨਹੀਂ ਬਨੇਗਾ।

ਭਏ ਇਕੱਤ੍ਰ ਕਹੈਂ ਬਿਰਤੰਤਾ।
'ਅਪਰ ਉਪਾਇ ਨ ਕੋ ਬਨਿ ਆਵੈ।
ਜਗਤ ਰਾਜ ਇਨ, ਥਾਉਂ ਨ ਪਾਵੈਂ[1] ॥੨੩॥
ਮਿਲਹੁ ਚਲਹੁਂ ਅਮਰੇਸ਼ੁਰ ਥਾਨ[1]।
ਦਿਹੁ ਧਰਨਾ[1] ਤਜਿ ਖਾਨ ਰੁ ਪਾਨ।
ਤਹਿਂ ਮਰਿ ਰਹਹੁ ਕਿ ਰੁਦ੍ਰ ਰਿਝਾਵਹੁ।
-ਰਾਖਹਿਂ ਧਰਮ ਹਿੰਦੁ- ਬਰ ਪਾਵਹੁ ॥੨੪॥
ਤੁਰਕ ਸੰਗ ਕੀਜਹਿ ਤਕਰਾਰ।
ਇਕ ਦੁਇ ਮਾਸਨ ਕੋ ਧ੍ਰਿਤ ਧਾਰਿ।'
ਅਸ ਮਸਲਤ ਕਰਿ ਪਹੁੰਚੇ ਜਾਇ।
ਜਹਿਂ ਸੂਬਾ ਅਰੁ ਨਰ ਸਮੁਦਾਇ ॥੨੫॥
ਹਾਥ ਜੋਰਿ ਸਭਿਹੂੰਨਿ ਉਚਾਰਾ।
'ਖਟ ਮਾਸਨਿ ਬੰਧਹੁ ਤਕਰਾਰਾ।
ਜਤਨ ਜਿਤਿਕ ਹਮ ਤੇ ਹੁਇ ਜਾਇ।
ਸੋ ਕਰਿ ਲੇਹਿਂ ਜਿ ਧਰਮ ਰਹਾਇ ॥੨੬॥
ਨਾਂਹਿ ਤ ਹਮ ਮਾਨਹਿਂ ਜਿਮ ਕਹੋ।
ਜਗਪਤਿ ਆਜ ਬਲੀ ਤੁਮ ਅਹੋ।'
ਅਫਕਨ ਸ਼ੇਰ ਮਾਨਿ ਜਬਿ ਲੀਨੀ।
ਭਲੇ ਦਿਜਨ ਮਿਲਿ ਤਜਾਰੀ ਕੀਨੀ ॥੨੭॥
'ਜੀਵਨ ਤੇ ਮਰਿਬੋ ਅਬਿ ਆਛੋ।
ਧਰਮ ਤਜਾਗਿਬੋ ਨਾਂਹਿਨ ਬਾਂਛੋ।'
ਇਮ ਹਠ ਕਰਿ ਪੁਰਿ ਕੇਤਿਕ ਕੋਸਾ।
ਅਮਰਨਾਥ ਗੇ ਧਾਰਿ ਭਰੋਸਾ ॥੨੮॥
ਤਜਿ ਕਰਿ ਖਾਨ ਪਾਨ ਧ੍ਰਿਤ ਧਰਿ ਕੈ।
ਬੈਠੇ ਚਹੁਂ ਦਿਸ਼ਿ ਮੱਜਨ ਕਰਿ ਕੈ।
ਸ਼ਿਵ ਕੇ ਨਾਮ ਹਜ਼ਾਰਹੁਂ ਕਹੈਂ।
'ਸ਼ੰਭੁ, ਚੰਦ੍ਰਚੂੜ[†], ਮ੍ਰਿੜ ਅਹੈਂ ॥੨੯॥
ਨੀਲ ਕੰਠ, ਸ਼ੂਲੀ, ਹਰ, ਜਟੀ।

[1]ਸਾਰੇ ਜਗਤ ਵਿਚ ਇਨ੍ਹਾਂ ਦਾ ਰਾਜ ਹੈ (ਲੁਕਣ ਨੂੰ ਹੋਰ) ਕਿਤੇ ਥਾਂ ਨਹੀਂ ਮਿਲਦਾ।

[1]ਅਮਰਨਾਥ ਥਾਨ।

[1]ਹੱਠ ਕਰਕੇ ਬੈਠਣਾ।

[†]ਪਾ:-ਚੰਦ੍ਰ ਮੌਲ।

ਬਰਨ ਸੁ ਬਿਸਦ ਬਿਭੂਤੀ ਠਟੀ[1]।
ਅੰਧਕ ਘਾਤਕ[1], ਰੁਦ੍ਰ, ਤ੍ਰਿਲੋਚਨ[2]।
ਸ਼ੰਕਰ ਸੇਵਕ ਸੋਚ ਬਿਮੋਚਨ[1] ॥੩੦॥
ਤਪ ਕੀ ਮੂਰਤਿ ਬਹੁਤ ਪ੍ਰਤਾਪੈ।
ਹੋਤਿ ਪ੍ਰਸੰਨ ਅਲਪ ਜਪੁ ਜਾਪੈ।
ਮਹਾਂ ਦੇਵ, ਭਵ, ਭੱਦ੍ਰ, ਕਰੰਤਾ[1]।
ਤ੍ਰਿਪੁਰ ਹਰਯੋ[1] ਤਿਮ ਬਿਘਨ ਹਰੰਤਾ ॥੩੧॥
ਜਗਤ ਮ੍ਰਿਜਾਦਾ ਥਾਪਤਿ ਰਹਯੋ।
ਕਥਾ ਪੁਰਾਨਨਿ ਕੀ ਮਹਿਂ ਲਹਯੋ[1]।
ਪਾਰਬਤੀ ਪਤਿ, ਪਾਨ ਪਿਨਾਕੂ[1]।
ਕਰਹੁ ਚਹਹੁ ਜਿਮ ਕਹਿ ਇਕ ਵਾਕੂ[1] ॥੩੨॥
ਜਬਿ ਸੁਰ ਗਨ ਕੋ ਅਪਦਾ ਆਵੈ।
ਦੀਨ ਹੋਇ ਤਵ ਸ਼ਰਨ ਸਿਧਾਵੈਂ।
ਅਪਨੇ ਭਗਤ ਜਾਨਿ ਸਮੁਦਾਇ।
ਬਲ ਬਿਸਾਲ ਤੇ ਕਰਹਿਂ ਸਹਾਇ ॥੩੩॥
ਦੀਨ ਬੰਧੁ ਦੁਖ ਦਾਰਿਦ ਹਰਤਾ।
ਸੈਲ ਕਿਲਾਸ਼ ਬਾਸ ਆਚਰਤਾ।
ਪ੍ਰਭੁ ਪਸ਼ੁਪਤਿ, ਈਸ਼ੁਰ, ਭਗਵਾਨੁ।
ਭੁਗਤਹਿ ਜਗ ਨਿਤ ਤੇਰੋ ਦਾਨ ॥੩੪॥
ਅਬਿ ਆਯੋ ਭੀਖਨ ਕਲਿ ਕਾਲ।
ਭਯੋ ਜਮਨ ਕੋ ਤੇਜ ਬਿਸਾਲ।
ਹਿੰਦੁ ਧਰਮ ਕੋ ਨਾਸ਼ ਕਰੰਤਾ।
ਚਹਿਤ ਮ੍ਰਿਜਾਦਾ ਸਗਰੀ ਹੰਤਾ ॥੩੫॥
ਦਿਜਗਨ ਆਨਿ ਪਰੇ ਸ਼ਰਨਾਈ।
ਤੁਮ ਬਿਨ ਕੋ ਅਬਿ ਹੋਇ ਸਹਾਈ।
ਰਾਜ ਤੁਰਕ ਕੋ ਮਹਿਦ ਪ੍ਰਕਾਸ਼ਾ।
ਰਾਵਨ ਜਿਮ ਨਹਿਂ ਚਹਹੁ ਜਿ ਨਾਸਾ[1] ॥੩੬॥
ਤਊ ਧਰਮ ਹਿੰਦੁਨਿ ਕੋ ਭਾਰੀ।

[1]ਚਿਟੇ ਰੰਗ ਦੀ ਸਵਾਹ ਧਾਰੀ (ਮਲੀ) ਹੈ।
[1]ਅੰਧਕ ਦੈਂਤ ਦਾ ਨਾਸ਼ ਕਰਤਾ। [2]ਤ੍ਰੈ ਅੱਖਾਂ ਵਾਲਾ = ਸ਼ਿਵ।
[1]ਜਨਾਂ ਦੇ ਫਿਕਰ ਦੂਰ ਕਰਨ ਵਾਲਾ।
[1]ਕਲਜਾਨ ਕਰਤਾ।
[1]ਜਿਸਨੇ (ਜਿਵੇਂ) ਤ੍ਰਿਪੁਰ ਮਾਰਿਆ ਸੀ।
[1]ਵਿਚ ਜਾਣਿਆਂ ਗਿਆ ਹੈ।
[1]ਹੱਥ ਵਿਚ ਪਿਨਾਕ ਧਨੁਖ ਧਾਰਨ ਵਾਲਾ।
[1]ਇਕ ਵਾਰ ਕਹਿਕੇ ਜੋ ਕਰਨਾ ਚਾਹੋ ਕਰ ਲੈਂਦੇ ਹੋ।
[1]ਰਾਵਣ ਵਾਂਙੂ ਜੇ ਤੁਸੀਂ (ਤੁਰਕਾਂ ਦਾ) ਨਾਸ਼ ਕਰਨਾ ਨਹੀਂ ਚਾਹੁੰਦੇ ਤਾਂ।

ਬਨ ਸਹਾਇ ਅਬਿ ਲੇਹੁ ਉਬਾਰੀ।
ਨਤੁ ਸਭਿ ਏਕ ਮਈ ਹੁਇ ਜਾਵੈ।
ਸੁਰ ਗਨ ਕੀ ਪੂਜਾ ਬਿਨਸਾਵੈ ॥੩੭॥
ਬਿੱਪ੍ਰ ਦੀਨ ਬਨਿ ਪਹੁੰਚੇ ਸ਼ਰਨੀ।
ਕਰੁਨਾ ਕਰਹੁ ਧਰਮ ਰਹਿ ਧਰਨੀ।'
ਇੱਤਯਾਦਿਕ ਦਿਜ ਨਾਮ ਰਟੰਤੇ।
ਧੂਪ ਦੀਪ ਬਹੁ ਬਲੀ ਚਢੰਤੇ ॥੩੮॥
ਪਰੇ ਕਰਹਿਂ ਡੰਡੌਤ ਘਨੇਰੀ।
ਬਹੁ ਬਿਨਤੀ ਬੋਲਹਿਂ ਤਿਸ ਬੇਰੀ।
ਖਾਨ ਪਾਨ ਬਿਨ ਨਿਸ ਦਿਨ ਰੋਵੈਂ।
ਬੈਠੇ ਇਕ ਆਸਨ, ਨਹਿਂ ਸੋਵੈਂ ॥੩੯॥
ਕਨਕ[1], ਅਰਕ[2], ਬਿਲ ਦਲ[3] ਅਰਪੰਤੇ। [1]ਧਤੂਰਾ। [2]ਅੱਕ। [3]ਬਿੱਲ ਦੇ ਪੱਤੇ।
ਭੋਲਾ ਨਾਥ ਧਯਾਨ ਚਿਤਵੰਤੇ।
ਅਸ਼ਟ ਦਿਵਸ ਜਬਿ ਭਏ ਬਿਤੀਤ।
ਛੁਧਾ ਪਿਪਾਸਾ ਨਿੰਦ੍ਰਾ ਜੀਤਿ ॥੪੦॥
ਮੰਡਯੋ ਮਰਣ ਜਿਯਨਿ ਤਜਿ ਆਸਾ।
ਨਹਿਂ ਨਿਜ ਕਰਿ ਹੈਂ ਧਰਮ ਬਿਨਾਸ਼ਾ।
ਬਯਾਕੁਲ ਹੋਇ ਕਿਤਿਕ ਗਿਰ ਰਹੇ।
ਬਿਨਾ ਅਹਾਰ ਕਹਾਂ ਬਲ ਲਹੇ ॥੪੧॥
ਕਿਤਿਕ ਅਧਿਕ ਹਠ ਧਾਰੀ ਬਿੱਪ੍ਰ।
ਸੰਕਟ ਸਹੈਂ ਸਧੀਰ ਅਛਿੱਪ੍ਰ[1]। [1]ਹੌਲੀ ਹੌਲੀ।
ਪੂਜਾ ਕਰਹਿਂ ਅਨੇਕ ਪ੍ਰਕਾਰਾ।
ਪਰਹਿਂ ਨਿਰੰਤਰ ਜਲ ਕੀ ਧਾਰਾ ॥੪੨॥
ਧਰਹਿਂ ਧਯਾਨ ਜਿਸ ਪਰ ਮ੍ਰਿਗ ਛਾਲਾ।
ਪਾਰਬਤੀ ਅਰਧੰਗਿ ਸੁਚਾਲਾ[1]। [1]ਸ੍ਰੇਸ਼ਟ ਚਾਲ ਵਾਲੀ ਪਾਰਬਤੀ ਜਿਸਦੀ ਅਰਧੰਗੀ ਹੈ।
ਲਪਟੇ ਸਰਪ ਬਿਭੂਤ ਲਗਾਏ।
ਮੁੰਡਲ ਮਾਲ ਬਿਸਾਲ ਬਨਾਏ ॥੪੩॥
ਸੀਸ ਜਟਾ ਕੋ ਜੂਟ[1] ਉਤੰਗਾ। [1]ਜੂੜਾ।
ਨਿਰਮਲ ਨੀਰ ਪ੍ਰਵਾਹਤਿ ਗੰਗਾ।
ਤ੍ਰਿਤਿਯ ਨੈਨ ਮੈਂ ਅਗਨਿ ਅਛਾਦੇ।
ਡਮਰੁ ਡਮੰਕਤਿ[1] ਕਰਿ ਮਹਿਂ ਬਾਦੇ ॥੪੪॥ [1]ਡੌਰੂ ਵਾਜਾ ਵਜਦਾ ਹੈ।

ਰੂਪ ਅਮੰਗਲ ਮੰਗਲ ਕਰਿਤੇ।
ਇਸਿ ਬਿਧਿ ਧ੍ਯਾਨ ਅਧਿਕ ਦਿਜ
ਧਰਿਤੇ।
ਮਹਾਂਦੇਵ ਤਬਿ ਅੰਤਰਜਾਮੀ।
ਜਾਨ੍ਯੋਂ ਕਸ਼ਟ ਬਡੋ ਤਿਨ, ਸ੍ਵਾਮੀ ॥੪੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਕਸ਼ਮੀਰ ਦ੍ਵਿਜਨ ਪ੍ਰਸੰਗ' ਬਰਨਨੰ ਨਾਮ ਸਪਤਿ ਬਿੰਸਤੀ ਅੰਸੂ ॥੨੭॥

## ੨੮. [ਕਸ਼ਮੀਰੀ ਪੰਡਤ]

੨੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੯

ਦੋਹਰਾ:

ਪ੍ਰਾਨ ਅੰਤ ਲੌ ਦਿਜ ਭਏ, ਜਾਨੇ ਰਿਦੈ ਤ੍ਰਿਨੈਨ[1]।
ਕ੍ਰਿਪਾ ਧਾਰਿ ਪੱਤ੍ਰੀ ਪੱਤ੍ਰੀ ਬਿਖੇ, ਲਿਖਿ ਉਪਾਇ ਕੇ ਬੈਨ ॥੧॥

[1]ਸ਼ਿਵ ਜੀ ਨੇ।

ਚੌਪਈ:

-ਸ਼੍ਰੀ ਨਾਨਕ ਜਗ ਗੁਰੂ ਬਿਸਾਲਾ।
ਅੱਪ੍ਰਮੇਯ ਸਮਰਥ ਕਲਿ ਕਾਲਾ।
ਤਿਨ ਗਾਦੀ ਪਰ ਬੈਠਜੋ ਜੋਇ।
ਕਾਜ ਤੁਮਾਰੇ ਸਾਰਹਿ ਸੋਇ ॥੨॥
ਇਹੀ ਪੱਤ੍ਰਿਕਾ ਲੇ ਤੁਮ ਜਾਵਹੁ।
ਬ੍ਰਿਥਾ ਆਪਨੀ ਸਕਲ ਸੁਨਾਵਹੁ।
ਸੋ ਰਾਖਹਿੰਗੇ ਧਰਮ ਤੁਹਾਰਾ।
ਤਿਨ ਬਿਨ ਅਨ ਤੇ ਹ੍ਵੈ ਨ ਉਬਾਰਾ ॥੩॥
ਉਠਹੁ ਅਹਾਰ ਜਾਇ ਕਰਿ ਕਰੋ।
ਰਿਦੈ ਭਰੋਸਾ ਗੁਰ ਪਰ ਧਰੋ-।
ਜਹਿਂ ਦਿਜ ਬੈਠੇ ਮੰਡਲ ਕਰਿ ਕੈ[1]।
ਤ੍ਰਿਖਤ ਛੁਧਿਤ ਸੰਕਟ ਕੋ ਧਰਿ ਕੈ ॥੪॥

[1]ਘੇਰਾ ਪਾ ਕੇ।

ਅਰਧ ਜਾਮ ਜਾਮਨਿ ਜਬਿ ਰਹੀ।
ਬਿੱਪ੍ਰ ਬ੍ਰਿੰਦ ਬਿਚ ਉਤਰੀ ਤਹੀਂ[1]।
ਭਈ ਪ੍ਰਭਾਤਿ ਸੂਰ ਉਜਿਆਰਾ।
ਪਰਜੋ ਸੁ ਕਾਗਦ ਸਭਿਨਿ ਨਿਹਾਰਾ ॥੫॥

[1](ਚਿੱਠੀ) ਉੱਤਰੀ ਤਿੱਥੇ ਹੀ।

ਹਾਥ ਉਠਾਇ ਬਿਲੋਕਾ ਖੋਲਾ[1]।
ਅੱਖਰ ਸ਼ੁੱਧ ਪਾਠ ਕਰਿ ਬੋਲਾ[1]।
ਜਾਨਿ ਅਚੰਭੈ ਮਿਲਿ ਸਮੁਦਾਏ।
ਪਠਤਿ ਸੁਨਤਿ ਸਭਿ ਹ੍ਵੈ ਇਕ ਥਾਏਂ ॥੬॥

[1]ਦੇਖ ਕੇ ਖੋਲਿਆ।
[1]ਸ਼ੁੱਧ ਅੱਖਰਾਂ ਦਾ ਪਾਠ ਬੋਲਣਾ ਕੀਤਾ।

ਭਲੀ ਭਾਂਤਿ ਆਸ਼ੈ ਕੋ ਜਾਨਿ।
'ਕੌਨ ਗੁਰੂ ਅਬਿ ਕਰਹੁ ਬਖਾਨਿ?'

ਤਿਨ ਮਹੁਂ ਇਕ ਦਿਜ ਲਖਹਿ ਬ੍ਰਿਤੰਤ।
ਤੇਗ ਬਹਾਦਰ ਗੁਰ ਭਗਵੰਤ ॥੭॥
ਸਭਿਨਿ ਸੁਨਾਵਤਿ ਬਾਕ ਉਚਾਰਾ।
'ਮੋ ਤੇ ਸੁਨਹੁਂ ਲਖੌਂ ਜਿਮ ਸਾਰਾ।
ਸ੍ਰੀ ਹਰਿਗੋਵਿੰਦ ਪੂਰਬ ਆਏ।
ਬ੍ਰਿਧਾ ਪ੍ਰੇਮ ਬਡ ਧਰਜੋ ਬੁਲਾਏ ॥੮॥
ਦਾਸਨਿ ਕੋ ਨਿਹਾਲ ਕਰਿ ਗਏ।
ਪੰਚ ਪੁੱਤ੍ਰ ਤਿਨ ਕੇ ਬਰ ਭਏ।
ਪੌਤ੍ਰਾ ਗਾਦੀ ਪਰ ਬੈਠਾਇ।
ਸ੍ਰੀ ਹਰਿ ਗੋਵਿੰਦ ਗਏ ਸਮਾਇ ॥੯॥
ਤਿਨ ਸੁਤ ਸ੍ਰੀ ਹਰਿ ਕ੍ਰਿਸ਼ਨ ਭਏ ਹੈਂ।
ਬਾਸ ਬੈਸ ਗੁਰੁ ਪੂਜ ਥਿਏ ਹੈਂ।
ਸੰਮਤ ਦ੍ਵੈ ਗਾਦੀ ਪਰ ਰਹੇ।
ਤਨ ਕੇ ਅੰਤ ਤਿਨਹੁਂ ਬਚ ਕਹੇ ॥੧੦॥
-ਅਬਿ ਗੁਰ ਬਾਬਾ ਬਸਹਿ ਬਕਾਲੇ-।
ਆਪ ਗਮਨ ਬੈਕੁੰਠ ਸਮਾਲੇ।
ਸ੍ਰੀ ਗੁਰ ਤੇਗ ਬਹਾਦਰ ਅਹੈਂ।
ਚਹੁਂ ਦਿਸ਼ਿ ਬਿਦਤਿ ਭਏ ਸਿਖ ਲਹੈਂ ॥੧੧॥
ਤਿਨ ਢਿਗ ਚਲਹੁ, ਉਬਾਰਹਿਂ ਧਰਮ।
ਤਜਿ ਕਰਿ ਲੋਕ ਸ਼ਰਮੁ ਅਰੁ ਭਰਮ[1]।
ਬਿਦਤ ਜਗਤ ਮਹਿਂ ਗੁਰਤਾ ਗਾਦੀ।
ਸ੍ਰੀ ਨਾਨਕ ਜੀਤੇ ਸਭਿ ਬਾਦੀ[1] ॥੧੨॥
ਸਰਬ ਕਲਾ ਸਮਰਥ ਸਭਿ ਕਾਲਾ।
ਚਹੈਂ ਸੁ ਕਰੈਂ ਪ੍ਰਤਾਪ ਬਿਸਾਲਾ।
ਕੋਸ ਹਜ਼ਾਰਹੁਂ ਸਿੱਖ ਸਹਾਇਕ।
ਸੁਨਤਿ ਰਹੇ ਨਿਤ ਸਹਿਜ ਸੁਭਾਇਕ' ॥੧੩॥
ਸੁਨਿ ਦਿਜ ਗਨ ਨਿਸ਼ਚੈ ਮਨ ਆਯੋ।
ਸ਼ਿਵ ਕੋ ਲਿਖਜੋ ਸਭਿਨਿ ਸ਼ੁਭ ਭਾਯੋ।
ਬਾਰਿ ਬਾਰਿ ਤਿਹ ਬੰਦਨ ਕਰਿ ਕੇ।
ਉਠੇ ਬਿੱਪ੍ਰ ਆਏ ਬਿਚ ਪੁਰਿ ਕੇ ॥੧੪॥

[1]ਲੋਕਿਕ ਲਾਜ ਤੇ (ਮਨ ਯਾ ਕੁਲ ਦਾ) ਭਰਮ।

[1]ਸਾਰੇ ਝਗੜਾਲੂ ਜਿੱਤੇ।

-ਪੂਰਬ ਮੱਦ੍ਰ[1] ਦੇਸ਼ ਕੋ ਚਲੀਅਹਿ।
ਬੂਝਿ ਖੋਜਿ ਸਤਿਗੁਰੁ ਕੋ ਮਿਲੀਅਹਿ-।
ਅਸ ਮਸਲਤ ਕਰਿ ਮੁੱਖਿ ਜੁ ਪੁਰਿ ਕੇ।
ਗਮਨੇ ਮਗ ਮਿਲਿਬੇ ਹਿਤ ਗੁਰ ਕੇ ॥੧੫॥

[1]ਪੰਜਾਬ।

ਉਲੰਘਿ ਪਹਾਰ ਪੀਰ ਪੰਜਾਲ[1]।
ਰਤਨ ਪੰਜਾਲ[1] ਤਜਾਗਿ ਪਗ ਚਾਲਿ।
ਬਸੇ ਰਜੌਰੀਪੁਰਿ[1] ਮਹਿਂ ਆਏ।
ਤਜਿ ਭਿੰਭਰ[1] ਗਮਨੇ ਅਗਵਾਏ ॥੧੬॥

[1]ਨਾਮ ਪਹਾੜ ਦਾ।
[1]ਨਾਮ ਸ਼ਹਿਰ ਵਾ ਪਹਾੜ।
[1]ਇਕ ਗ੍ਰਾਮ ਜੋ ਜੰਮੂ ਰਿਆਸਤ ਵਿਚ ਹੈ।
[1]ਰਿਆਸਤ ਜੰਮੂ ਦੀ ਇਕ ਤਹਿਸੀਲ। ਇਹ ਕਸ਼ਮੀਰ ਦਾ ਪੁਰਾਣੇ ਸਮੇਂ ਦਾ ਰਸਤਾ ਦਸ ਰਹੇ ਹਨ।

ਸਭਿ ਪਹਾਰ ਉਲੰਘੇ ਪੁਨ ਦੇਸ਼।
ਗ੍ਰਾਮ ਨਗਰ ਪਿਖਿ ਤਜਾਗਿ ਅਸ਼ੇਸ਼।
ਸ਼੍ਰੀ ਅੰਮ੍ਰਿਤਸਰ ਪਹੁੰਚੇ ਆਇ।
ਤਹਿਂ ਤੇ ਸੁਧਿ ਸਤਿਗੁਰੁ ਕੀ ਪਾਇ ॥੧੭॥

'ਤੀਰਥ ਪੂਰਬ ਕੇ ਕਰਿ ਸਾਰੇ।
ਅਬਿ ਅਨੰਦਪੁਰਿ ਬਸੈਂ ਉਦਾਰੇ।
ਚਹੁਂ ਦਿਸ਼ਿ ਕੀ ਗਨ ਸੰਗਤਿ ਆਵੈ।
ਪਾਇ ਕਾਮਨਾ ਸੀਸ ਨਿਵਾਵੈਂ ॥੧੮॥

ਬੈਠੇ ਸ਼੍ਰੀ ਨਾਨਕ ਮਸਨੰਦ[1]।
ਸਤਿਗੁਰ ਤੇਗ ਬਹਾਦਰ ਚੰਦ।
ਸਰਬ ਕਲਾ ਸਮਰਥ ਗੁਨ ਖਾਨੀ।
ਧੀਰਜ ਧਰਮ ਧਾਮ ਬ੍ਰਹਮਗਜਾਨੀ' ॥੧੯॥

[1]ਗੱਦੀ ਉੱਤੇ।

ਦਿਜ ਗਨ ਸੁਨਿ ਜਸੁ ਵਧਜੋ ਅਨੰਦ।
-ਰਾਖਹਿਂ ਹਿੰਦੁਨਿ ਪੈਜ ਬਿਲੰਦ-।
ਚਲੇ ਪੰਥ ਸਭਿ ਆਨੰਦ ਪੁਰਿ ਕੇ।
ਚਾਹਤਿ ਚਿਤ ਮਹਿਂ ਦਰਸ਼ਨ ਗੁਰ ਕੇ ॥੨੦॥

ਪਿਖੀ ਬਿਪਾਸਾ ਸੁੰਦਰ ਸਲਿਤਾ।
ਜਿਸ ਮਹਿਂ ਨਿਰਮਲ ਜਲ ਬਹੁ ਚਲਤਾ।
ਚਢਿ ਤਰਨੀ ਪਰ ਤਰਿ ਪਰਿ ਤੀਰ[1]।

[1]ਤਰ ਕਰਕੇ ਕੰਢੇ ਲੱਗੇ।

ਖਰੇ ਜਾਇ ਭੇ ਦਿਜ ਉਰ ਧੀਰ ॥੨੧॥
ਦੂਾਬੇ ਦੇਸ਼ ਪੰਥ ਸਭਿ ਚਾਲੇ।
ਦੇਖੀ ਸਤੱਦ੍ਰਵ ਨਦੀ ਬਿਸਾਲੇ।
ਤਿਸੈ ਉਲੰਘਤਿ ਪਹੁੰਚੇ ਜਾਇ।
ਸੁੰਦਰ ਪੁਰਿ ਅਨੰਦ ਜਿਸ ਥਾਇਂ ॥੨੨॥
ਸ਼ੁਭ ਸਥਾਨ ਪਿਖਿ ਕੀਨਸਿ ਡੇਰਾ।
ਪਗ ਪਖਾਰਿ ਸ਼੍ਰਮ ਹਤਯੋ ਬਡੇਰਾ।
ਖਾਨ ਪਾਨ ਕਰਿ ਨਿਸ ਮਹਿਂ ਬਾਸੇ।
-ਮਿਲੈਂ ਪ੍ਰਭਾਤਿ ਗੁਰਨਿ ਕੇ ਪਾਸੇ-
॥੨੩॥
ਸੁਪਤਿ ਜਥਾ ਸੁਖ ਜਾਗ੍ਰਤਿ ਭਏ।
ਸੌਚ ਸ਼ਨਾਨ ਸਰਬ ਨੇ ਕਿਏ।
ਖਟ ਕਰਮੀ[1] ਪ੍ਰਿਯ ਧਰਮ ਚਹੰਤੇ।
ਘਸ ਚੰਦਨ ਕੋ ਤਿਲਕ ਲਗੰਤੇ ॥੨੪॥
ਅਨਿਕ ਪ੍ਰਕਾਰਨਿ ਲੈ ਉਪਹਾਰਾ।
ਪਹੁੰਚੇ ਸਤਿਗੁਰ ਕੇ ਦਰਬਾਰਾ।
ਹੇਰਿ ਮੇਵਰੋ ਅੰਤਰ ਗਯੋ।
ਹਾਥ ਜੋਰਿ ਕਰਿ ਬੋਲਤਿ ਭਯੋ ॥੨੫॥
'ਪ੍ਰਭੁ ਜੀ ਅਹੈ ਦੇਸ਼ ਕਸ਼ਮੀਰ।
ਤਹਿਂ ਕੇ ਬਿੱਪ੍ਰ ਖਰੇ ਦਰ ਭੀਰ।
ਦਰਸ਼ਨ ਕੋ ਚਾਹਤਿ ਉਹ ਆਏ।
ਸੁਮਤਿਵੰਤ ਪੰਡਿਤ ਸਮੁਦਾਏ' ॥੨੬॥
ਸੁਨਿ ਸ਼੍ਰੀ ਤੇਗ ਬਹਾਦਰ ਹਸੇ।
'ਆਵਨ ਦੇਹੁ ਮਹਾਂ ਦੁਖ ਗ੍ਰਸੇ।
ਸ਼ਿਵ ਕੋ ਲਜਾਏ ਹਮਹਿਂ ਸੰਦੇਸਾ।
ਜਥਾ ਜਗਤ ਸੁਖ ਲਹੈ ਵਿਸ਼ੇਸ਼ਾ ॥੨੭॥
ਸ਼੍ਰੀ ਨਾਨਕ ਕੋ ਕਮਲਾਦਾਸ[1]।
ਗਯੋ ਹੁਤੋ ਲੈਬੇ ਹਿਤ ਘਾਸ।
ਤਿਸ ਕਰਿ ਸ਼ਿਵ ਨਿਜ ਭਸਮ ਪਠਾਈ।
ਤਿਮ ਹਮ ਨਿਕਟਿ ਪੱਤ੍ਰਿਕਾ ਆਈ'
॥੨੮॥
ਢਿਗ ਮਸੰਦ ਗਨ ਸੇਵਕ ਜੋਇ।

[1]ਖਟ ਕਰਮਾਂ ਦੇ ਕਰਨ ਵਾਲਾ ਭਾਵ ਬ੍ਰਾਹਮਣ।

[1]ਕਮਲੀਆ।

ਸੁਨੇ ਗੁਰੂ ਤੇ ਬਿਸਮੈ ਹੋਇ।
ਜਿਨ ਬਚ ਮਹਿਂ ਆਸ਼ੈ ਗੰਭੀਰ।
ਰਿਦੈ ਬਿਚਾਰਤਿ ਬੈਠੇ ਤੀਰ ॥੨੯॥
ਜਾਇ ਮੇਵਰੋ ਦਿਜ ਗਨ ਲਜਾਯੋ।
ਸਭਿਨਿ ਆਇ ਨਿਜ ਸੀਸ ਨਿਵਾਯੋ।
ਅਰਪਿ ਉਪਾਇਨ ਆਦਿ ਦੁਸ਼ਾਲੇ।
ਸੇਉ ਆਦਿ ਜੇ ਸ੍ਵਾਦ ਬਿਸਾਲੇ ॥੩੦॥
ਕਰਿ ਦਰਸ਼ਨ ਸਗਰੇ ਹਰਖਾਏ।
ਬੈਠੇ ਆਸ਼ਿਖਬਾਦ ਅਲਾਏ।
ਕੁਸ਼ਲ ਅਨੰਦ ਬੂਝਿ ਕਰਿ ਤਿਨ ਕੋ।
ਪੁਨ ਸਤਿਗੁਰ ਇਮ ਕਰਜੋ ਬਚਨ ਕੋ ॥੩੧॥
'ਕਹਹੁ ਦੇਸ਼ ਅਪਨੇ ਕੀ ਬਾਤ।
ਕਿਸ ਪ੍ਰਕਾਰ ਕੋ ਤਹਾਂ ਬ੍ਰਿਤਾਂਤ?
ਅਬਿ ਕੇ ਤੁਮ ਬਹੁ ਵਿੱਦਜਾਵਾਨ।
ਆਏ ਸੰਗ ਨ ਸੰਗਤਿ ਆਨ[1] ॥੩੨॥
ਸਭਿਨਿ ਜਾਤਿ ਕੇ ਸਿੱਖ ਹਮਾਰੇ।
ਮਿਲਿ ਆਵਤਿ ਸੋ ਬਿਧਿ ਨ ਨਿਹਾਰੇ[1]।
ਦਰਸ਼ਨ ਹਿਤ ਕੈ ਕਾਰਜ ਔਰ?
ਮਿਲਿ ਆਏ ਤਜਿ ਕੈ ਨਿਜ ਠੌਰ' ॥੩੩॥
ਸੁਨਤਿ ਦਿਜਨਿ ਕਰ ਜੋਰਿ ਉਚਾਰੀ।
'ਹਸਤਾਮਲ ਜਿਮ ਜਾਨਹੁਂ ਸਾਰੀ।
ਤੀਨ ਲੋਕ ਕੋ ਅਖਿਲ ਬ੍ਰਿਤੰਤ।
ਰਿਦੈ ਗਯਾਤ ਸ਼੍ਰੀ ਗੁਰ ਭਗਵੰਤ! ॥੩੪॥
ਤਉ ਹੁਕਮ ਬੂਝਨਿ ਹਿਤ ਕਯੋ।
ਸੁਨਹੁਂ ਪ੍ਰਸੰਗ ਦੇਸ਼ ਜਿਮ ਭਯੋ।
ਚਿਰੰਕਾਲ ਕੋ ਰਾਜ ਜਮਨ ਕੋ[1]।
ਪੀੜਤ ਪ੍ਰਜਾ ਲੇਤਿ ਧਨ ਗਨ ਕੋ ॥੩੫॥
ਅਬਹਿ ਦੁਸ਼ਟਤਾ ਅਧਿਕ ਉਠਾਈ।
ਚਾਹਤਿ ਹਿੰਦੁ ਤੁਰਕ ਬਨਿ ਜਾਈ।
ਦੇਸ਼ ਪਹਾਰਨ ਕੋ ਸਭਿ ਜੇਈ।

[1]ਹੋਰ ਸੰਗਤ ਦੇ ਨਾਲ ਨਹੀਂ ਆਏ।

[1]ਉਹ ਬਿਧੀ ਨਹੀਂ ਦੇਖੀਦੀ।

[1]ਤੁਰਕਾਂ ਦਾ।

ਧਰਮ ਬਿਗਾਰਿ ਜਮਨ ਭੇ ਤੇਈ ॥੩੬॥
ਉਤਰੇ ਜੱਗ਼ੁਪਵੀਤ ਏਕ ਦਿਨ।
ਤੋਲਨਿ ਕਰੇ ਸੁ ਭਏ ਸਵਾ ਮਨ।
ਪੁਨ ਪੁਰਿ ਮਹਿਂ ਹਮ ਪਰ ਬਲ ਘਾਲਾ।
-ਬਨਹੁ ਤੁਰਕ ਸਭਿ ਤਜਿ ਨਿਜ ਚਾਲਾ-
॥੩੭॥
ਖਸ਼ਟ ਮਾਸ ਕੋ ਕਰਿ ਤਕਰਾਰ[1]। [1]ਛੇਆਂ ਮਹੀਨਿਆਂ ਦਾ ਇਕਰਾਰ ਕੀਤਾ ਹੈ।
ਜਾਇ ਸ਼ਰਨ ਲੀਨਸਿ ਤ੍ਰਿਪੁਰਾਰਿ[1]। [1]ਸ਼ਿਵਜੀ ਦੀ।
ਅਸ਼ਟ ਦਿਵਸ ਬੈਠੇ ਤਹਿਂ ਰਹੇ।
ਖਾਨ ਪਾਨ ਕਿਨਹੂੰ ਨਹਿਂ ਲਹੇ ॥੩੮॥
ਪ੍ਰਾਤਿ ਪੱਤ੍ਰਿਕਾ ਤਹਿਂ ਤੇ ਪਾਈ।
ਮਹਾਂ ਦੇਵ ਤੁਮ ਨਿਕਟਿ ਪਠਾਈ।'
ਇਮ ਕਹਿ ਸਤਿਗੁਰ ਆਗੇ ਧਰੀ।
'ਪਠਹੁ ਆਪ ਕੀ ਮਹਿਮਾ ਕਰੀ ॥੩੯॥
ਗਜ ਸਮ[1] ਤੁਰਕ ਤੇਜ ਚਵਗੱਤਾ। [1]ਹਾਥੀ ਵਤ।
ਹਿੰਦੁ ਧਰਮ ਤਰੁ[1] ਕੋ ਪਿਖਿ ਮੱਤਾ[2]। [1]ਬ੍ਰਿੱਛ। [2]ਮਸਤ ਹੋਇਆ ਹੈ।
ਤੋਰਨਿ ਮੂਲ ਉਖਾਰਜੋ ਜੋਵਤਿ[1]। [1]ਤੋੜਨ ਲਈ ਮੁੱਢ ਤੋਂ ਪੁੱਟਿਆ ਚਾਹੁੰਦਾ ਹੈ।
ਬਲੀ ਕੇਹਰੀ ਤੁਮਰੇ ਹੋਵਤਿ[1] ॥੪੦॥ [1]ਆਪ ਦੇ ਸ਼ੇਰ ਵਾਂਗ ਹੁੰਦਿਆਂ।
ਪਰੇ ਸ਼ਰਨ ਅਬਿ ਆਨਿ ਤੁਮਾਰੀ।
ਸ਼ਿਵ ਕੇ ਕਹੇ ਕਰਹੁ ਰਖਵਾਰੀ।
ਰਾਵਰਿ ਬਿਨਾ ਆਨ ਨਹਿਂ ਕੋਈ।
ਸਮਰਥ ਬਲੀ ਜੁ ਰੱਖਜਕ ਹੋਈ ॥੪੧॥
ਏਕ ਆਸਰਾ ਆਪ ਗੁਸਾਈਂ।
ਗਹਹੁ ਬਾਂਹੁ ਡੂਬਤਿ ਸਭਿ ਜਾਈਂ।
ਨਿਜ ਕਰੁਨਾ ਤਰਨੀ ਬਰ ਧਰੋ[1]। [1]ਮੇਹਰ ਰੂਪੀ ਬੇੜੀ ਉਪਰ ਚੜ੍ਹਾਓ।
ਕਰਨ ਧਾਰ[1] ਬਨਿ ਪਾਰਹਿ ਕਰੋ ॥੪੨॥ [1]ਮਲਾਹ।
ਜਗ ਤੇ ਬਿਨਸਨਿ ਲਗਹਿ ਧਰਮ ਜਬਿ।
ਪ੍ਰਭੁ ਅਵਿਤਾਰ ਸੁ ਧਾਰਿ ਤੁਰਤ ਤਬਿ।
ਬਨਹਿ ਸਹਾਇਕ ਲੇਹਿ ਉਬਾਰ।
ਸੁਨੀਯਤਿ ਕਥਾ ਪੁਰਾਨ ਮਝਾਰ ॥੪੩॥
ਅਬਿ ਅਵਿਤਾਰ ਆਪ ਕੋ ਹੋਵਾ।
ਮਹਾਂ ਪ੍ਰਤਾਪ ਜਗਤ ਮੈਂ ਜੋਵਾ।

ਸ਼੍ਰੀ ਨਾਨਕ ਤੇ ਆਦਿਕ ਭਏ।
ਚਿੱਤ੍ਰ ਪਵਿੱਤ੍ਰ ਚਲਿੱਤ੍ਰਨਿ ਕਿਏ[1] ॥੪੪॥
ਰਾਖਹੁ ਅਬਿ ਹਿੰਦੁਨਿ ਕੀ ਟੇਕ।
ਨਾਂਹਿਤ ਜਗ ਮਹਿਂ ਰਹੈ ਨ ਏਕ।
ਧਰਮ ਭ੍ਰਿਸ਼ਟਿ ਜਬਿ ਸਗਰੇ ਹੋਇਂ।
ਪੂਜਹਿ ਸੁਰ ਆਦਿਕ ਨਹਿਂ ਕੋਇ ॥੪੫॥
ਹੋਮ ਜੱਗਜ ਸਗਰੇ ਬਿਨਸੈ ਹੈਂ।
ਬਹੁਰ ਦੇਵ ਕਿਮ ਥਿਰਤਾ ਪੈ ਹੈਂ।
ਪਰਹਿਂ ਮਹਾਂ ਦੁਰਭਿੱਛ[1] ਘਨੇਰੇ।
ਜਗ ਭੀ ਬਿਨਸਿ ਜਾਇ ਤਿਸ ਬੇਰੇ ॥੪੬॥
ਯਾਂ ਤੇ ਅਬਿ ਹੀ ਬਨਹੁ ਸਹਾਇ।
ਹਿੰਦੁ ਧਰਮ ਕੋ ਲੇਹੁ ਬਚਾਇ।
ਸੁਰ ਆਦਿਕ ਕੀ ਰੱਛਾ ਹੋਇ।
ਰਹੇ ਜਗਤ ਮਿਰਜਾਦਾ ਜੋਇ' ॥੪੭॥
ਇਸ ਪ੍ਰਕਾਰ ਬਹੁ ਜੁਗਤਨਿ ਸਾਥ।
ਬਿੱਪ੍ਰਨਿ ਕੀਨਿ ਸੁਨਾਵਨਿ ਗਾਥ।
ਅਧਿਕ ਦੁਖਾਤੁਰ ਸ਼ਰਨੀ ਪਰੈਂ।
ਬਾਰਿ ਬਾਰਿ ਬਹੁ ਉਸਤਤਿ ਕਰੈਂ ॥੪੮॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਕਸ਼ਮੀਰ ਬਿੱਪ੍ਰਨ ਪ੍ਰਸੰਗ' ਬਰਨਨੰ ਨਾਮ ਅਸ਼ਟ ਬਿੰਸਤੀ ਅੰਸੂ ॥੨੮॥

[1]ਪਵਿੱਤ੍ਰ ਚਰਿੱਤ੍ਰ ਅੰਕਤ ਕੀਤੇ। (ਅ) ਚਿਤ੍ਰ = ਸੁੰਦਰ।

[1]ਕਾਲ।

## ੨੯. [ਅਹਿਦੀਆਂ ਦਾ ਟੁਰਨਾ]

੨੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੦

ਦੋਹਰਾ:

ਸੁਨਤਿ ਦਿਜਨ ਤੇ ਸਤਿਗੁਰੂ,
ਚਿਤਵਤਿ ਭਏ ਉਪਾਇ।
-ਸ਼੍ਰੀ ਨਾਨਕ ਕੋ ਬਰ ਮਹਾਂ,
ਰਾਜ ਤੁਰਕ ਬਡ ਪਾਇ- ॥੧॥

ਚੌਪਈ:

ਤਿਸ ਕੋ ਬਨਹਿ ਮਿਟਾਵਨਿ ਜੈਸੇ।
ਅਨਿਕ ਜਤਨ ਚਿਤਵਤਿ ਚਿਤ ਤੈਸੇ।
ਕਿਤਿਕ ਦੇਰ ਗੁਰੁ ਤੂਸ਼ਨਿ ਠਾਨੀ।
ਪਿਖਿ ਮੁਖ ਸਭਾ ਨ ਕੋ ਕਹਿ ਬਾਨੀ[1] ॥੨॥

[1]ਸ਼੍ਰੀ ਗੁਰੂ ਜੀ ਦਾ ਮੁਖ ਵੇਖ ਕੇ ਸਭਾ ਵਿੱਚੋਂ ਕਿਸੇ ਨੇ ਕੋਈ ਬਾਣੀ ਨਾ ਕਹੀ।

ਕਰ ਮਹਿਂ ਧਰੀ ਪੱਤ੍ਰਿਕਾ ਬਾਚੀ।
ਸ਼ਿਵ ਕੀ ਲਿਖਤ ਦੇਖਿ ਹਿਤ ਰਾਚੀ।
ਪਠੀ[1] ਸਕਲ ਹੀ ਠਾਨੀ ਮੌਨ।
ਦੇਖਤਿ ਰਹੇ ਨ ਬੋਲਯੋ ਕੌਨ ॥੩॥

[1]ਪ੍ਰੇਮ ਵਿਚ ਰਚੀ ਹੋਈ ਰਚਨਾ ਪੜ੍ਹੀ।

ਚਤੁਰ ਘਟੀ ਲਗਿ ਤੂਸ਼ਨਿ ਰਹੇ।
ਨਹਿਂ ਉਪਾਇ ਕੋ ਉਰ ਮਹਿਂ ਲਹੇ।
-ਅਪਨੋ ਸਿਰ ਦੇ ਕੂਰੋ ਕਰੈਂ।
ਬਖਸ਼ਯੋ ਰਾਜ ਸਰਬ ਇਮ ਹਰੈਂ ॥੪॥
ਅਪਰ ਉਪਾਇ ਨ ਬਨਿ ਹੈ ਕੋਈ।
ਭਲੀ ਪ੍ਰਕਾਰ ਬਿਚਾਰਯੋ ਸੋਈ-।
ਕਰ ਨਿਸ਼ਚੈ ਉਰ ਮਹਿਂ ਜਬਿ ਲਹਯੋ।
ਦਿਜ ਗਨ ਸੰਗ ਗੁਰੂ ਤਬਿ ਕਹਯੋ ॥੫॥
'ਬਿੱਪ੍ਰ ਬ੍ਰਿੰਦ ! ਤੁਮ ਇਕਠੇ ਹੋਵਹੁ।
ਕਰਹੁ ਸਕੇਲਨ ਜਿਹ ਸ਼ੁਭ ਜੋਵਹੁ।
ਦਿੱਲੀ ਪੁਰਿ ਕੋ ਸਕਲ ਪਯਾਨੋ।
ਤਹਾਂ ਜਾਇ ਨਿਜ ਬ੍ਰਿਥਾ ਬਖਾਨੋ ॥੬॥
ਹਮਰੇ ਛੱਤ੍ਰੀ ਹੈਂ ਜਜਮਾਨ।
ਤਿਨ ਤੇ ਕਰਹਿਂ ਖਾਨ ਅਰੁ ਪਾਨ।
ਰਹੈਂ ਅਲੰਬ ਸਦਾ ਹਮ ਤਾਂਹੂੰ।

ਦਾਨ ਅਨੇਕ ਬਿਧਿਨਿ ਲੇਂ ਜਾਹੂੰ ॥੭॥
ਤਿਨ ਮਹਿਂ ਲੀਜਹਿ ਨਾਮ ਹਮਾਰੋ[1]।
-ਕਰਹੁ ਬੁਲਾਵਨਿ- ਸਕਲ ਉਚਾਰੋ[1]।
-ਸੋ ਜਬ ਸੁਨਿ ਜਿਸ ਮਗ ਕੋ ਚਾਲੇਂ[1]।
ਤਿਨ ਪੀਛੈ ਹਿੰਦੂ ਜਗ ਜਾਲੇ[1] ॥੮॥
ਕਰੋਂ ਤੁਮ ਸਭਿਨਿ ਸੰਗ ਇਮ ਕਹੋ।
ਏਕ ਮੂਲ ਸੋਂ ਇੱਛਯਾ ਲਹੋ-।
ਇਮ ਸੁਨਿ ਹਮਹਿਂ ਹਕਾਰਨਿ ਕਰਿ ਹੈ।
ਤਬਿ ਸਭਿ ਹਿੰਦੁਨਿ ਧਰਮ ਉਬਰਿ ਹੈਂ ॥੯॥
ਜਯੋਂ ਕਯੋਂ ਰੱਛਯਾ ਕਰਹਿਂ ਤੁਮਾਰੀ।
ਸ਼ਿਵ ਉਚਰੀ ਸੋ ਹਮ ਉਰ ਧਾਰੀ।'
ਇਮ ਉਪਾਇ ਸੁਨਿ ਦਿਜ ਸਮੁਦਾਏ।
'ਧੰਨਯ ਧੰਨਯ' ਕਹਿ ਸੀਸ ਨਿਵਾਏ ॥੧੦॥
ਕਹੀ ਗੁਰੂ ਸਭਿਹਿਨਿ ਮਨ ਮਾਨੀ।
'ਰਹਹਿ ਧਰਮ ਹਮ ਨਿਸ਼ਚੇ ਜਾਨੀ।'
ਏਕ ਜਾਮ ਲਗਿ ਦਰਸ਼ਨ ਕੀਨਿ।
ਪੁਨ ਉਠਿ ਆਏ ਵਹਿਰ ਪ੍ਰਬੀਨ ॥੧੧॥
ਇਕ ਦੁਇ ਦਿਨ ਅਨੰਦ ਪੁਰਿ ਬਾਸੇ।
ਦਰਸ਼ਨ ਕਰਿ ਕਰਿ ਰਿਦੈ ਹੁਲਾਸੇ।
ਬਹੁਰ ਪਾਇ ਆਇਸੁ ਗੁਰ ਕੇਰੀ।
ਭਏ ਤਯਾਰ ਚਲਿਬੇ ਤਿਸ ਬੇਰੀ ॥੧੨॥
ਅਪਰ ਬਿੱਪ੍ਰ ਬੁਧਿਵੰਤੇ ਜੇਈ।
ਕਰੇ ਹਕਾਰਨਿ ਮੇਲੇ ਤੇਈ।
ਬ੍ਰਿੰਦ ਹੋਇ ਕਰਿ ਪੰਥ ਪਯਾਨੇ।
ਜਿਸ ਪੁਰਿ ਮਹਿਂ ਤੁਰਕੇਸ਼ ਮਹਾਨੇ ॥੧੩॥
ਕੇਤਿਕ ਦਿਨ ਮਹਿਂ ਪਹੁੰਚੇ ਜਾਇ।
ਬਹੁ ਪੁਰਿ ਕੇ ਮਿਲਿ ਦ੍ਵਿਜ ਸਮੁਦਾਇ।
ਦੁਰਗ ਤੁਰਕ ਕੇ ਥਿਰੇ ਅਗਾਰੀ।

[1]ਤਿੰਨ੍ਹਾਂ (ਛੱਤ੍ਰੀਆਂ) ਵਿਚ ਸਾਡਾ ਨਾਮ ਬੀ ਲੈ ਲਵਿਓ।
[1]ਸਾਰੇ ਇਹ ਕਹੋ (ਕਿ ਗੁਰੂ ਤੇਗ ਬਹਾਦਰ ਜੀ ਨੂੰ) ਬੁਲਾਓ।
[1]ਉਹ ਭਾਵ (ਗੁਰੂ ਤੇਗ ਬਹਾਦਰ ਜੀ) ਜਦ ਸੁਣਕੇ ਜਿਸ ਰਾਹ ਚੱਲਣਗੇ।
[1]ਸਾਰੇ ਹਿੰਦੂ ਜਗਤ ਦੇ ਤਿੰਨ੍ਹਾਂ ਦੇ ਪਿੱਛੇ ਹੋ ਜਾਣਗੇ।

ਬੂਝੇ[1] ਅਪਨੀ ਬ੍ਰਿਥਾ ਉਚਾਰੀ ॥੧੪॥
'ਬਹੁ ਪੁਰਿ ਕੇ ਦਿਜ ਹਮ ਸਮੁਦਾਏ।
ਦੁਖ ਕੋ ਪਾਇ ਪੁਕਾਰੂ ਆਏ।
ਬਾਦਸ਼ਾਹਿ ਜਬਿ ਸੁਨਹਿ ਬ੍ਰਿਤੰਤ।
ਤਬਿਹੂੰ ਨਿਸ਼ਚੈ ਬਨਹਿ ਮਤੰਤ[1] ॥੧੫॥
ਜੇ ਕਸ਼ਮੀਰ ਆਦਿ ਗਨ ਦੇਸ਼।
ਹੁਇ ਹਿੰਦੁਨਿ ਪਰ ਜ਼ੁਲਮ ਵਿਸ਼ੇਸ਼।'
ਇਮ ਸੁਨਿ ਗਯੋ, ਸ਼ਾਹਿ ਲਖਿ ਮਰਜੀ[1]।
ਕਰੀ ਅਰਜ਼ਬੇਗੀ ਤਬਿ ਅਰਜ਼ੀ[1] ॥੧੬॥
'ਹਜ਼ਰਤ ਸ਼ਾਹੁ ਸਲਾਮਤ! ਸੁਨੀਯਹਿ।
ਗਨ ਦੇਸ਼ਨਿ ਕੇ ਦਿਜ ਬਹੁ ਗਨੀਅਹਿ।
ਪਾਇ ਕਸ਼ਟ ਕੋ ਆਇ ਪੁਕਾਰੂ।
ਚਹਤਿ ਆਪ ਕੇ ਪਾਸ ਉਚਾਰੂ ॥੧੭॥
ਪੁਰਿ ਕਸ਼ਮੀਰ ਆਦਿ ਤੇ ਆਏ।
ਧਨ ਵਿੱਦਯਾ ਮਹਿਂ ਜੋ ਅਧਿਕਾਏ।
ਜੋ ਨਰ ਗਨ ਮਹਿਂ ਹੈਂ ਪਰਧਾਨ।
ਤੇ ਪਹੁੰਚੇ ਦੀਰਘ ਬੁਧਿਵਾਨ' ॥੧੮॥
ਸੁਨਤਿ ਸ਼ਾਹੁ ਅਵਿਰੰਗ ਬਿਚਾਰੇ।
ਸ਼ਰਾ ਬਾਤ ਲਖਿ ਨਿਕਟਿ ਹਕਾਰੇ।
ਸੁਨਿ ਆਇਸੁ ਕੋ ਦਿਜ ਸਮੁਦਾਇ।
ਪਹੁੰਚੇ ਜਮਨ ਸਭਾ ਲਗਿ ਜਾਇ[1] ॥੧੯॥
ਬੈਠੇ ਕਾਜ਼ੀ ਬ੍ਰਿੰਦ ਮੁਲਾਨੇ।
ਗਨ ਉਮਰਾਵ ਮਹਾਂ ਮਨਮਾਨੇ[1]।
ਜਰੇ ਜਵਾਹਰ[†] ਜ਼ੇਵਰ ਸਾਰੇ।
ਪਹਿਰੇ ਬਸਤ੍ਰ ਮਹਾਂ ਦੁਤਿ ਧਾਰੇ ॥੨੦॥
ਝੁਕਿ ਝੁਕਿ ਬਿੱਪ੍ਰਨਿ ਕੀਨਿ ਸਲਾਮ।
ਪੁਨ ਕਰ ਜੋਰੇ ਖਰੇ ਤਮਾਮ।
ਨਿਜ ਦਿਸ਼ਿ ਸ਼ਾਹੁ ਤਵਾਜੈ ਹੋਵਾ।
ਸੁਨਜੋ ਚਹੈ, ਇਮ ਜਬਿ ਹੂੰ ਜੋਵਾ[1] ॥੨੧॥
ਭਏ ਸਧੀਰਜ ਅਰਜ਼ ਗੁਜਾਰੈਂ।
'ਹੁਇ ਲਚਾਰ ਤੁਮ ਨਿਕਟਿ ਪੁਕਾਰੈਂ।

[1]ਉਹਨਾਂ ਦੇ) ਪੁੱਛਿਆਂ।
[1]ਸਲਾਹ।
[1]ਬਾਦਸ਼ਾਹ ਦੀ ਮਰਜ਼ੀ ਜਾਣਕੇ।
[1]ਅਰਜ ਪਹੁੰਚਾਉਣ ਵਾਲੇ ਨੇ ਅਰਜ਼ ਕੀਤੀ।
[1]ਤੁਰਕ ਦੀ ਸਭਾ ਤਕ ਜਾ ਪਹੁੰਚੇ।
[1]ਮਨ ਦੇ ਹੰਕਾਰੀ।
[†]ਪਾ:-ਜਰਾਵ।
[1]ਜਦ ਡਿੱਠੋ ਨੇ ਕਿ ਬਾਦਸ਼ਾਹ ਨੇ ਰੁਖ ਕੀਤਾ ਹੈ ਸਾਡੀ ਵਲ ਤੇ ਸੁਣਿਆਂ ਚਾਹੁੰਦਾ ਹੈ ਤਾਂ.........।

ਕਰਹਿਂ ਬਿਨਾਸਨ ਧਰਮ ਹਮਾਰੇ।
ਹਿੰਦੁਨਿ ਲੈ ਹੈਂ ਸ਼ਰ੍ਹਾ ਮਝਾਰੇ ॥੨੨॥
ਸੋ ਰਾਵਰਿ ਕੀ ਮਰਜ਼ੀ ਜਾਨੀ।
ਇਸ ਪ੍ਰਕਾਰ ਹਮ ਮਿਲਿ ਮਨ ਮਾਨੀ।
ਬਿੱਪ੍ਰਨਿ ਕੇ ਜਜਮਾਨ ਅਲੰਬ[1]।
ਚਲਹਿ ਜੀਵਕਾ ਦੇਤਿ ਕਦੰਬ[1] ॥੨੩॥
ਤਿਨ ਤੇ ਦਾਨ ਲੇਨਿ ਅਧਿਕਾਰੀ।
ਛਪੀ ਨ ਇਹੁ ਕਛੁ ਜਗਤ ਮਝਾਰੀ।
ਸੋ ਹਿੰਦੂ ਜਜਮਾਨ ਘਨੇਰੇ।
ਸਭਿ ਮਹਿਂ ਛੱਤ੍ਰੀ ਅਹੈਂ ਬਡੇਰੇ ॥੨੪॥
ਤੁਮ ਤੇ ਪ੍ਰਥਮ ਰਾਜ ਤਿਨ ਕੇਰਾ।
ਕਰਤਿ ਜੱਗਜ ਦੇ ਦਰਬ ਘਨੇਰਾ।
ਸੋ ਅਬਿ ਅਪਰ ਕ੍ਰਿੱਤ ਲਗਿ ਪਰੇ।
ਜਜੋਂ ਕਜੋਂ ਅਪਨਿ ਜੀਵਕਾ ਕਰੇ ॥੨੫॥
ਤਊ ਸਕਲ ਹਿੰਦੁਨਿ ਕੇ ਮਾਂਹੀ।
ਛੱਤ੍ਰੀ ਬਡੇ ਔਰ ਸਮ ਨਾਂਹੀ[1]।
ਉੱਤਮ ਜਾਤੀ ਕਰਮ ਭਲੇਰੇ।
ਲਖਿਯਤਿ ਸਹਿਜ ਸੁਭਾਇ ਅਛੇਰੇ ॥੨੬॥
ਤਿਨ ਛੱਤ੍ਰੀਨ ਬਿਖੇ ਸਮ ਚਾਦਰ[1]।
ਸਭਿਨਿ ਬਡੇ ਸ਼੍ਰੀ ਤੇਗ ਬਹਾਦਰ।
ਗੁਰ ਨਾਨਕ ਕੀ ਦੀਰਘ ਗਾਦੀ।
ਥਿਰ ਹ੍ਵੈ ਸਿੱਖੀ ਕੀਨਿ ਅਬਾਦੀ ॥੨੭॥
ਜਗ ਕੇ ਪੂਜ ਬਿਦਤ ਚਹੁੰ ਓਰੇ।
ਚਰਨ ਨਿਹੋਰਤਿ ਦ੍ਵੈ ਕਰਿ ਜੋਰੇ।
ਮਾਨਨੀਯ ਸਭਿ ਕੇ ਸਿਰਮੌਰ।
ਜਿਨ ਕੇ ਸਮ ਨਹਿਂ ਦੂਸਰ ਔਰ ॥੨੮॥
ਸੰਗਤਿ ਨਈ ਹਜ਼ਾਰੋਂ ਮਾਨਹਿਂ।
ਅਨਿਕ ਅਕੋਰਨਿ ਕੋ ਨਿਤ ਆਨਹਿਂ।
ਜਿਨ ਕੋ ਭਨਜੋ ਮਾਨ ਮਨ ਸਾਰੇ[1]।
ਚਹਤਿ ਲੋਕ ਦ੍ਵੈ ਰਹਿਨ ਸੁਖਾਰੇ ॥੨੯॥
ਸ਼ਰਧਾ ਧਰਹਿਂ ਕਾਮਨਾ ਪਾਵਹਿਂ।

[1]ਜਜਮਾਨ ਹੀ ਆਸਰਾ ਹਨ।
[1]ਸਾਰੇ (ਜਜਮਾਨ)।
[1]ਹੋਰ ਉਹਨਾਂ ਸਦਰਸ਼ ਨਹੀਂ ਹੈ।
[1]ਪੜਦਾ, ਓਹਲਾ, ਆਸਰਾ, ਓਟ।
[1]ਸਾਰੇ ਹੀ ਮਨ ਵਿਚ ਮੰਨ ਕਰਕੇ।

ਆਵਤਿ ਜਾਤੇ ਗੁਨ ਗਨ ਗਾਵਹਿਂ।
ਕਰਹਿਂ ਕਿ ਕਹਹਿਂ ਕ੍ਰਿੱਤ ਸ਼ੁਭ ਜੋਇ।
ਅੰਗੀਕਾਰ ਸਭਿਨਿ ਕੇ ਸੋਇ ॥੩੦॥
ਯਾਂ ਤੇ ਜਗਤ ਗੁਰੂ ਪਦ ਭਾਰੋ[1]।
ਹਿੰਦੁ ਨਾਮ[1] ਤਿਨ ਕੇ ਅਨੁਸਾਰੋ।
ਭਏ ਸਭਿਨਿ ਮਹਿਂ ਅਤਿ ਪਰਧਾਨੂ।
ਧਰਹਿਂ ਸੁ ਧਰਮ ਜੁ ਕਰਹਿਂ ਬਖਾਨੂ ॥੩੧॥
ਯਾਂ ਤੇ ਤਿਨ ਪੀਛੈ ਹਿੰਦਵਾਇਨ[1]।
ਸਭਿ ਕੇ ਅੱਗ੍ਰੀ, ਪ੍ਰਭੂ, ਪਰਾਇਨ[1]।
ਤਿਨ ਕੋ ਪ੍ਰਥਮ ਸ਼ਰ੍ਹਾ ਮਹਿਂ ਲ੍ਯਾਵਹੁ।
ਨਿਜ ਮਤ ਕੋ ਈਮਾਨ ਰਖਾਵਹੁ ॥੩੨॥
ਬਹੁਰ ਨ ਤੁਮ ਕਿਸ ਕੋ ਕੁਛ ਕਹੀਯਹਿ।
ਬਨਹਿਂ ਤੁਰਕ ਹਿੰਦੂ ਸਭਿ ਲਹੀਯਹਿ।
ਪਿਖਿ ਕਰਿ ਇਸ ਸ਼੍ਰੀ ਤੇਗ ਬਹਾਦਰ।
ਸ਼ਰ੍ਹਾ ਸਰਬ ਮਾਨਹਿਂ ਤਬਿ ਸਾਦਰ ॥੩੩॥
ਫੇਰ ਨ ਫੇਰਿ ਕਰਹਿ ਗੋ ਕੋਇ[1]।
ਗੁਰ ਕੇ ਮਗ ਹਿੰਦੂ ਸਭਿ ਹੋਇਂ।
ਪੁਨ ਹਮ ਸਮ ਕੀ[1] ਗਿਨਤੀ ਕਹਾਂ।
ਬਿੱਪ੍ਰ ਜੀਵਕਾ ਬਸਿ ਜਹਿਂ ਕਹਾਂ[1] ॥੩੪॥
ਬਿਨਾ ਜ਼ੋਰ ਤੇ ਬਿਨਾ ਬਨਾਏ।
ਬਨਹਿਂ ਤੁਰਕ ਹਿੰਦੂ ਸਮੁਦਾਏ।
ਜਹਾਂ ਏਕ ਤੇ ਕਾਰਜ ਹੋਇ।
ਬਹੁ ਕੋ ਕਸ਼ਟ ਨ ਦੈਹੈ ਕੋਇ ॥੩੫॥
ਕਹਿ ਕਰਿ ਪੂਰਬ ਤਿਨਹਿਂ ਬੁਲਾਵਹੁ।
ਨਿਜ ਮਰਜ਼ੀ ਗ਼ਰਜ਼ੀ[1] ਸਮੁਝਾਵਹੁ।
ਜਤੋਂ ਕਤੋਂ ਕਰਿ ਬਲ ਛਲ ਸਮੁਦਾਇ।
ਪ੍ਰਥਮ ਗੁਰੂ ਲਿਹੁ ਤੁਰਕ ਬਨਾਇ ॥੩੬॥
ਹੇਰਤਿ ਹੁਇ ਹੈਂ ਸਕਲ ਪਿਛਾਰੀ।
ਬਾਤ ਜਥਾਰਥ ਹਮਹੁ ਉਚਾਰੀ। '

[1]ਜਗਤ ਗੁਰੂ ਇਹ ਭਾਰੀ ਪਦਵੀ ਹੈ।
[1]ਭਾਵ, ਸਭ ਹਿੰਦੂ।
[1]ਸਾਰੀ ਹਿੰਦੂ ਕੌਮ।
[1]ਸਾਰਿਆਂ ਦੇ ਮੋਹਰੀ ਹਨ, ਸ੍ਵਾਮੀ ਹਨ ਤੇ ਆਸਰਾ ਰੂਪ ਹਨ।
[1]ਫੇਰ ਕੋਈ ਮੋੜ ਨਹੀਂ ਕਰੇਗਾ।
[1]ਸਾਡੇ ਵਰਗਿਆਂ ਦੀ।
[1]ਬ੍ਰਾਹਮਣ ਤਾਂ ਰੋਜ਼ੀ ਦੇ ਵੱਸ ਹਨ ਹਰ ਥਾਂਵੇਂ।
[1]ਮਰਜ਼ੀ ਦੀ ਗਰਜ਼।

ਇਮ ਸੁਨਿ ਸ਼ਾਹੁ ਉਚਿਤ ਬਿਧਿ ਜਾਨੀ।
ਕਹ੍ਯੋ 'ਦਿਜਹੁ ਤੁਮ ਨੀਕ ਬਖਾਨੀ ॥੩੭॥
ਹੁਇ ਹੈ ਐਸੇ ਜਿਮ ਚਿਤ ਬਾਂਛੋ।
ਗੁਰੂ ਸ਼ਰ੍ਹਾ ਮਹਿਂ ਗਮਨਹਿਂ ਆਛੋ।
ਪੁਨ ਸਭਿ ਸਿੱਖਜ ਸੰਦੇਹ ਨ ਕਰੈਂ।
ਗੁਰ ਕੋ ਦੇਖਿ ਤੁਰਕਪਨ ਧਰੈਂ' ॥੩੮॥
ਸੁਨਤਿ ਸ਼ਾਹੁ ਰੁਖ਼ ਬ੍ਰਿੰਦ ਮੁਲਾਨੇ।
ਕਾਜ਼ੀ ਅਰ ਉਮਰਾਵ ਬਖਾਨੇ।
'ਇਮ ਸੁਖੇਨ ਹੀ ਕਾਰਜ ਹੋਇ।
ਸਾਦਰ ਸ਼ਰ੍ਹਾ ਮਾਨਿ ਸਭਿ ਕੋਇ ॥੩੯॥
ਅਜ਼ਮਤ ਸਹਤਿ ਹੋਇ ਬਿਚ ਦੀਨ।
ਸਭਿ ਜਗ ਬਿਖੈ ਸ਼ਰ੍ਹਾ ਬਡ ਪੀਨ[1]।'
ਅਸ ਮਸਲਤ ਸਭਿਹੂੰਨਿ ਸਰਾਹੀ।
ਉਖਰਹਿ ਮੂਲ ਸੁ ਜਾਨਹਿਂ ਨਾਂਹੀ ॥੪੦॥
ਜਿਸ ਤੇ ਨਸਹਿ ਤੇਜ ਤੁਰਕਾਨਾ।
ਸੋ ਦਿਢ ਕਰਹਿਂ ਧਰਹਿ ਮਨ ਮਾਨਾ[1]।
'ਗੁਰੂ ਹਕਾਰਹੁ' ਮਤਿ ਠਹਿਰਾਯੋ[1]।
'ਆਵਹਿ ਰਾਮਰਾਇ ਜਿਮ ਆਯੋ ॥੪੧॥
ਪੂਰਬ ਗੁਰ ਸੋ ਗਏ ਸਮਾਇ।
ਤੇਗ ਬਹਾਦਰ ਅਬਹਿ ਬਤਾਇ।'
ਦੋ ਅਹਿਦੀ ਤਤਕਾਲ ਬੁਲਾਇ।
ਤਿਨ ਪ੍ਰਤਿ ਹੁਕਮ ਕਹ੍ਯੋ ਸਮੁਝਾਇ ॥੪੨॥
'ਬੂਝਿ ਦਿਜਨ ਸੋਂ ਬਸਿਬੇ ਗ੍ਰਾਮੂ।
ਸੋਢੀ ਤੇਗ ਬਹਾਦਰ ਨਾਮੂ।
ਜਾਇ ਹਕਾਰਹੁ ਇਤ ਕੋ ਲ੍ਯਾਵਹੁ।
ਆਇ ਕਿ ਨਹੀਂ ਭੇਤ ਕੋ ਪਾਵਹੁ ॥੪੩॥
ਕਹਹੁ, -ਦਿਖਾਵਨਿ ਅਜ਼ਮਤ ਕਰੈਂ।
ਕੈ ਹਮਰੇ ਅਨੁਸਰਤਾ[1] ਧਰੈਂ-।'
ਸੁਨਤਿ ਹੁਕਮ ਕੋ ਕੀਨਸਿ ਤ੍ਯਾਰੀ।

[1]ਤਕੜੀ।

[1]ਮਨ ਵਿਚ ਹੰਕਾਰ ਧਾਰ ਕੇ ਸੋਈ ਦ੍ਰਿੜ ਕਰਦੇ ਹਨ।

[1]ਸਲਾਹ ਠਹਿਰਾਈ।

[1]ਅਧੀਨਤਾ।

-ਨਾਮ ਅਨੰਦਪੁਰਿ- ਦਿਜਨ ਉਚਾਰੀ
॥੪੪॥
ਦਿੱਲੀ ਤੇ ਸੁਨਿ ਬਾਹਰ ਭਏ।
ਸ਼੍ਰੀ ਗੁਰ ਸਨਮੁਖ ਪੰਥ ਸਿਧਏ।
ਤੁਰਕ ਮੰਦ ਮਤਿ ਹੁਤੋ ਨੁਰੰਗਾ।
ਸੰਤ ਪੀਰ ਗੁਰ ਸਨ ਬਦਰੰਗਾ[1] ॥੪੫॥

[1]ਬਦਰੰਗ = ਵਿਰੋਧੀ। [ਤਾਸ਼ ਦੀ ਖੇਡ ਵਿਚ ਅਨਮਿਲਦੇ ਪੱਤਿਆਂ ਨੂੰ ਬਦਰੰਗ ਆਖਦੇ ਹਨ ਉਸ ਤੋਂ ਮੁਹਾਵਰੇ ਦਾ ਅਰਥ ਹੈ ਅਜੋੜ, ਪ੍ਰਤਿਕੂਲ, ਵਿਰੋਧੀ]

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਅਹਿਦੀ ਚਲਨ' ਪ੍ਰਸੰਗ ਬਰਨਨੰ ਨਾਮ ਏਕ ਊਨ ਤ੍ਰਿੰਸਤੀ ਅੰਸੂ ॥੨੯॥

## ੩੦. [ਅਹਿਦੀਏ ਵਾਪਸ। ਗੁਰੂ ਜੀ ਸੈਫਾ ਬਾਦ]

੨੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੧

ਦੋਹਰਾ:
ਅਹਿਦੀ ਚਢਿ ਕਰਿ ਖਾਟ ਪਰ, ਸਭਿ
ਸਮਾਜ ਧਰਿ ਪਾਸ।
ਨਿਕਸੇ ਪੁਰਿ ਤੇ ਨਰਨ ਸਿਰ, ਉਰਧ
ਉਠਾਇਸਿ ਤਾਸ ॥੧॥
ਚੌਪਈ:
ਆਗੇ ਗ੍ਰਾਮ ਗਮਨਤੇ ਆਵੈਂ।
ਪਾਛਲਿ ਨਰ ਤਿਨ ਖਾਟ ਟਿਕਾਵੈਂ।
ਤਹਿਂ ਤੇ ਨਏ ਨਿਕਾਸਿ ਬਿਗਾਰੀ[1]। — [1]ਨਵੇਂ ਵਗਾਰੀ (ਫੜਕੇ)।
ਆਇ ਉਠਾਵਹਿਂ ਲੇਂ ਸਿਰਧਾਰੀ ॥੨॥
ਬੈਠਿ ਮੰਚ ਪਰ ਪੰਥ ਪਯਾਨਹਿਂ।
ਸਰਬ ਪ੍ਰਜਾ ਪਰ ਹੁਕਮ ਬਖਾਨਹਿਂ।
ਲੇਤਿ ਸਭਿਨਿ ਤੇ ਘ੍ਰਿਤ ਮਿਸ਼ਟਾਨ।
ਆਮਿਖ ਸੋਂ ਅਹਾਰ ਕਰਿ ਖਾਨ ॥੩॥
ਸਨੇ ਸਨੇ ਮਾਰਗ ਮਹਿਂ ਚਾਲਹਿਂ।
ਨਿਤ ਅਨੰਦਪੁਰਿ ਨਾਮ ਸੰਭਾਲਹਿਂ[1]। — [1]ਯਾਦ ਕਰਦੇ ਹੋਏ।
ਚਲਤਿ ਚਲਤਿ ਕੇਤਿਕ ਦਿਨ ਮਾਂਹੀ।
ਨਰਨਿ ਸੀਸ ਪਰ ਉਠੇ ਸੁ ਜਾਹੀਂ[1] ॥੪॥ — [1]ਜਾਂਦੇ ਹਨ (ਅਹਿਦੀਏ)।
ਸਤੁੱਦ੍ਰਵ ਤੀਰ ਪਹੂਚੇ ਆਇ।
ਕਰਤਿ ਹੁਕਮ ਕੋ ਗਮਨਤਿ ਜਾਇਂ[1]। — [1]ਚਲੇ ਜਾਂਦੇ ਹਨ।
ਆਇ ਅਨੰਦਪੁਰਿ ਕੀਨਸਿ ਡੇਰਾ।
ਚਢੇ ਮੰਚ ਬੈਠੇ ਤਿਸ ਬੇਰਾ ॥੫॥
ਖਾਨ ਪਾਨ ਕਰਿ ਨਿਸਾ ਬਿਤਾਈ।
ਜਾਗੇ ਪੁਨ ਪ੍ਰਭਾਤਿ ਹੁਇ ਆਈ।
ਬੈਠਨਿ ਸਭਾ ਸਮਾ ਸੁਨਿ ਕਰਿ ਕੇ[1]। — [1]ਸਭਾ ਵਿਚ ਬੈਠਣ ਦਾ ਸਮਾਂ ਸੁਣਕੇ।
ਗੁਰ ਸੋਂ ਮਿਲਨਿ ਲਾਲਸਾ ਧਰਿ ਕੇ ॥੬॥
ਭਏ ਤਜਾਗ ਅਹਿਦੀ ਤਬਿ ਦੌਨ।
ਥਿਰਤਾ ਸਿੰਘ ਪੌਰ ਗਹਿ ਤੌਨ[1]। — [1]ਦਰਸ਼ਨੀ ਡਿਉੜੀ ਵਿਚ ਓਹ ਜਾ ਠਹਿਰੇ।
ਸੁਧ ਸਤਿਗੁਰ ਕੇ ਨਿਕਟਿ ਪਠਾਇਵ।
'ਸ਼ਾਹੁ ਹੁਕਮ ਤੇ ਹਮ ਚਲਿ ਆਇਵ

॥ ੭ ॥
ਗੁਰੂ ਹਕਾਰਨਿ ਦਿੱਲੀ ਪੁਰਿ ਮੈਂ।
ਦਿੱਲੀ ਪਤਿ ਚਾਹਤਿ ਭਾ ਉਰ ਮੈਂ।
ਇਸ ਕਾਰਜ ਕੋ ਹਮ ਚਲਿ ਆਏ।
ਮਿਲ੍ਯੋ ਚਹੈਂ ਤਿਨ ਦਰਸ਼ਨ ਪਾਏ' ॥ ੮ ॥
ਸੁਨਤਿ ਪਾਸ ਗੁਰਦਾਸ ਪਯਾਨਾ।
ਸਭਿ ਪ੍ਰਸੰਗ ਅਹਿਦੀਨਿ[1] ਬਖਾਨਾ। [1]ਅਹਿਦੀਆਂ ਦਾ।
'ਥਿਰੇ ਪੌਰ, ਦ੍ਵੈ ਸ਼ਾਹਿ ਪਠਾਏ।
ਕਹੈਂ ਸੁ[1] -ਹਮ ਲੈਬੇ ਗੁਰ ਆਏ'- ॥ ੯ ॥ [1]ਕਹਿੰਦੇ ਹਨ ਉਹ।
ਅੰਤਰਜਾਮੀ ਸ਼੍ਰੀ ਗੁਰ ਦੇਵ।
ਭੂਤ ਭਵਿੱਖ੍ਯ ਲਖਹਿਂ ਸਭਿ ਭੇਵ।
ਸਹਿਜ ਸੁਭਾਇਕ ਬਾਕ ਉਚਾਰੇ।
'ਆਏ ਜਮ ਕੇ[1] ਅਬਹਿ ਰਬਾਰੈ[2]† ॥ ੧੦ ॥ [1]ਧਰਮ ਰਾਜ ਦੇ। [2]ਦੂਤ।

†ਏਹ ਵਾਕ ਸਹਿ ਸੁਭਾ ਦੇ ਹਨ ਤੇ ਮੁਰਾਦ ਸਰਕਾਰੀ ਅਹਿਦੀਆਂ ਨੂੰ ਜਮ ਨਾਲ ਉਪਮਾ ਦੇਣ ਤੋਂ ਹੈ ਜੋ ਜ਼ੋਰ ਕਰਦੇ ਸਨ, ਨਾਲ ਹੀ ਆਪਣੀ ਭਵਿੱਖਤ ਵਾਚੀ ਹੈ। ਹੋਰ ਭੈ ਖਾਣ ਉਦਾਸ ਹੋਣ ਦਾ ਭਾਵ ਕਵਿ ਜੀ ਦਾ ਏਥੇ ਨਹੀਂ ਹੈਂ। ਸ਼੍ਰੀ ਗੁਰੂ ਜੀ ਦੇ ਸ਼੍ਰੀ ਮੁਖਵਾਕ ਹਨ, 'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ' ਤਥਾ 'ਹਰਖ ਸੋਗ ਜਾਕੈ ਨਹੀ' ਸੋ ਆਪ ਭੈ ਕਦ ਖਾਂਦੇ ਯਾ ਹਰਖ ਸ਼ੋਕ ਵਿਚ ਜਾਂਦੇ ਸੇ, ਕਵੀ ਜੀ ਨੇ ਇਸੇ ਅੰਸੂ ਦੇ ਅੰਕ ੧੯ ਵਿਚ ਗੁਰੂ ਜੀ ਨੂੰ ਹਰਖ ਸ਼ੋਕ ਦੇ ਲੇਸ਼ ਤੋਂ ਪਰੇ ਵਰਣਨ ਕੀਤਾ ਹੈ। ਤੇ ਗੁਰੂ ਜੀ ਦਾ ਆਪ ਬ੍ਰਾਹਮਣਾਂ ਨੂੰ ਕਹਿਣਾ ਕਿ ਤੁਸੀਂ ਦਿੱਲੀ ਜਾਕੇ ਸਾਡੇ ਪਰ ਸਾਰੀ ਗੱਲ ਸੁੱਟ ਦਿਓ, ਇਸ ਦਾ ਹੋਰ ਸਬੂਤ ਹੈ ਕਿ ਇਹ ਖੇਚਲ ਤੇ ਖ਼ੇਦ ਆਪ ਨੇ ਲੋਕਾਂ ਦੇ ਭਲੇ ਅਰਥ ਆਪ ਆਪਣੇ ਸਿਰ ਤੇ ਲਿਆ ਸੀ, ਹਰਖ ਸ਼ੋਕ ਦਾ ਕੋਈ ਮੌਕਾ ਨਹੀਂ ਹੈ।

ਲਖੀ ਜਾਇ ਨੀਕੇ ਇਹ ਬਾਤ।
ਅਵਸਰ ਪੂਰਨ ਕੋ ਬਿਰਤਾਂਤ[1]।' [1]ਅੰਤ ਦੇ ਸਮੇਂ ਦਾ ਬ੍ਰਿਤਾਂਤ ਹੈ ਇਹ ਗੱਲ ਸਮਝੀ ਜਾ ਰਹੀ ਹੈ (ਅ) (ਪਿੱਛੇ ਬ੍ਰਾਹਮਣਾਂ ਨਾਲ ਬੀਤੇ) ਬ੍ਰਿਤਾਂਤ ਸੰਭਾਲਣ ਦਾ ਮੌਕਿਆ ਆ ਗਿਆ ਹੈ।
ਸੁਨਿ ਕੈ ਮਤੀਦਾਸ ਤਬਿ ਕਹ੍ਯੋ।
'ਸ਼੍ਰੀ ਪ੍ਰਭੁ! ਕਹਾਂ ਆਪ ਇਹ ਲਹ੍ਯੋ[1]? ॥ ੧੧ ॥ [1]ਕੀਹ ਜਾਣਿਆਂ ਹੈ।
ਗੁਰ ਘਰ ਕੋ ਉਰ ਸ਼ਾਹੁ ਲਖੰਤਾ।
ਰਖਹਿ ਅਦਾਇਬ[1] ਨੰਮ੍ਰਿ ਬਨੰਤਾ। [1]ਸਤਿਕਾਰ।
ਰਾਮਰਾਇ ਕੋ ਬਹੁ ਧਨ ਦੀਨਿ।
ਨਿਕਟਿ ਬਿਠਾਇ ਸੁ਼ਭਾਸਨ ਦੀਨਿ[1] ॥ ੧੨ ॥ [1]ਸ੍ਰੇਸ਼ਟ ਆਸਨ ਦੇਕੇ।
ਅਬਿ ਲੌ ਬਨੀ ਬਾਤ ਸ਼ੁਭ ਤਾਂਹੀ।

ਭਾਉ ਧਰੈ ਤਿਮ ਹੀ ਤੁਮ ਮਾਂਹੀ।
ਕਰਹੁ ਸ਼ਾਹੁ ਸੋਂ ਮੇਲ ਸੁਖਾਰੇ।
ਕਹਾਂ ਕਹਤਿ ਹਹੁ† ਬਾਕ ਦੁਖਾਰੇ[1]' ॥੧੩॥
ਸੁਨਿ ਸ਼੍ਰੀ ਤੇਗ ਬਹਾਦਰ ਕਹ੍ਯੋ।
'ਸੋ ਹੁਇ ਹੈ ਜੁ ਪ੍ਰਮੇਸ਼ੁਰ ਚਹ੍ਯੋ।
ਹਮਰੋ ਮੇਲ ਨ ਬਨੈ ਕਦਾਈ।
ਕੂਰ, ਮਲੇਛ ਸੰਤ ਦੁਖਦਾਈ[1]' ॥੧੪॥
ਇਮ ਕਹਿ ਅਹਿਦੀ ਨਿਕਟਿ ਬੁਲਾਏ।
ਪਿਖਿ ਨਿਕੇਤ ਅੰਤਰ ਪ੍ਰਵਿਸ਼ਾਏ।
ਸਮੁਖ ਬਦਨ ਗੁਰ ਜਬਹਿ ਨਿਹਾਰੇ।
ਤਤਛਿਨ ਦੁਰਮਤਿ ਤਿਨ ਨਿਰਵਾਰੇ ॥੧੫॥
ਸਮ ਸੰਤਨਿ ਗੁਰ ਸ਼ਾਂਤਿ ਸੁਭਾਊ।
ਹਰਖ ਸ਼ੋਕ ਨਹਿਂ ਲੇਸ਼ ਕਦਾਊ।
ਨੰਮ੍ਰਿ ਸੀਸ ਕਰਿ ਕੀਨਿ ਸਲਾਮ[1]।
ਬੈਠੀ ਦੇਖੀ ਸਭਾ ਤਮਾਮ ॥੧੬॥
ਨਿਜ ਕਰ ਤੇ ਦੀਨਸਿ ਪਰਵਾਨਾ।
ਕਰ੍ਯੋ ਪਢਾਵਨਿ ਮਤਲਬ ਜਾਨਾ।
ਲਿਖ੍ਯੋ ਤਾਂਹਿ ਮਹਿਂ 'ਆਵਨਿ ਕੀਜੈ।
ਮਿਹਰਬਾਨ ਹੁਇ ਦਰਸ਼ਨ ਦੀਜੈ ॥੧੭॥
ਲੋਕਨ ਤੇ ਜਸੁ ਸੁਨ੍ਯੋ ਤੁਹਾਰਾ।
ਯਾਂ ਤੇ ਮਿਲਿਬੋ ਨੀਕ ਬਿਚਾਰਾ।'
ਸੁਨਿ ਸਤਿਗੁਰ ਕਾਗਤ ਲਿਖਵਾਇਵ।
'ਜੇ ਮਿਲਿਬੇ ਲਾਲਸ ਉਪਜਾਇਵ ॥੧੮॥
ਤੌ ਹਮ ਆਵਹਿਂ ਦਿੱਲੀ ਪੁਰਿ ਕੋ।
ਮਿਲਿ ਕਰਿ ਕਰਹੁ ਮਨੋਰਥ ਉਰ ਕੋ।
ਪੂਰਬ ਗੁਰ ਘਰ ਕੋ ਬਲ ਸੁਨਿ ਕੈ।
ਰਾਮਰਾਇ ਬੁਲਵਾਇਵ ਗੁਨਿ ਕੈ ॥੧੯॥
ਸ਼੍ਰੀ ਹਰਿ ਕ੍ਰਿਸ਼ਨ ਬਹੁਰ ਬੁਲਵਾਏ।
ਅਬਿ ਤੈਂ ਹਮਰੇ ਨਿਕਟਿ ਪਠਾਏ।'

[1](ਸਾਨੂੰ) ਦੁਖਦਾਈ ਲਗਣ ਵਾਲੇ। †ਪਾ:-ਹਠ।

[1]ਝੂਠੇ ਮਲੇਛ ਸੰਤਾਂ ਦੇ ਦੁਖਦਾਈ (ਤੁਰਕੇਸ਼ੁਰ) ਨਾਲ।

[1]ਭਾਵ ਅਹਿਦੀਆਂ ਨੇ।

ਤਿਨ ਅਹਿਦਿਨਿ ਕੋ ਲਿਖਿ ਕਰਿ ਦਯੋ।
ਕਰਹਿ ਤਥਾ ਜਿਮ ਚਾਹਤਿ ਭਯੋ[1] ॥੨੦॥

[1]ਸ਼ਾਹ) ਜਿਵੇਂ ਚਾਹੁੰਦਾ ਹੈ ਕਰਦਾ ਹੈ।

ਇਮ ਉੱਤਰ ਲਿਖਵਾਇ ਗੁਸਾਈਂ।
ਕੇਤਿਕ ਧਨ ਦੀਨਸਿ ਤਿਨ ਤਾਂਈ।
ਹਤੇ ਲੋਭ ਤੇ ਲੈ ਨਰਮਾਏ[1]†।

[1]ਲੋਭ ਦੇ ਮਾਰੇ ਨਰਮ ਹੋ ਗਏ। †ਨੌਕਰਾਂ ਨੂੰ ਵੱਡੇ ਘਰਾਂ ਵਿਚ ਆਇਆਂ ਸਿਰੋਪਾਉ ਯਾ ਇਨਾਮ ਦੇਣਾ ਉਸ ਸਮੇਂ ਦਾ ਸ੍ਰੇਸ਼੍ਰਾਚਾਰ ਸੀ।

ਗੁਰ ਕੇ ਸਮੁਖ ਨ ਕਛੂ ਅਲਾਏ ॥੨੧॥
ਬਿਦਾ ਹੋਇ ਕਰਿ ਅਹਿਦੀ ਚਾਲੇ।
ਚਢਿ ਮੰਚਨ ਪਰ ਪੂਰਬ ਢਾਲੇ[1]।

[1]ਪਹਿਲੇ ਵਾਂਗ।

ਸਨੇ ਸਨੇ ਤੈਸੇ ਚਲਿ ਗਏ।
ਦਿੱਲੀ ਬਿਖੈ ਪ੍ਰਵੇਸ਼ਤਿ ਭਏ ॥੨੨॥
ਨੌਰੰਗ ਨਿਕਟਿ ਪਹੂੰਚੇ ਜਾਇ।
ਕਾਗਦ ਦਯੋ ਪ੍ਰਸੰਗ ਸੁਨਾਇ।
'ਕਹਜੋ ਗੁਰੂ, ਹਮ ਭੀ ਤਹਿਂ ਆਵੈਂ।
ਕੇਤਿਕ ਬਾਸੁਰ ਸਮਾ ਬਿਤਾਵੈਂ ॥੨੩॥
ਅਬਿ ਆਯੋ ਚੌਮਾਸਾ ਕਾਲ।
ਮਗ ਮਹਿਂ ਪਾਨੀ ਪੰਕ[1] ਬਿਸਾਲ।'

[1]ਚਿੱਕੜ।

ਸੁਨਿ ਔਰੰਗ ਤਬਿ ਤੁਸ਼ਨਿ ਹੋਯਹੁ।
-ਆਵਹਿਂ ਆਪ- ਬਿਚਾਰਤਿ ਜੋਯਹੁ ॥੨੪॥
ਇਤਿ ਸਤਿਗੁਰ ਨਿਜ ਤਜਾਰੀ ਕੀਨਿ।
ਬਸਨ ਅਨੰਦ ਪੁਰਿ ਕੋ ਤਜਿ ਦੀਨਿ।
ਅਲਪ ਦਾਸ ਅਪਨੇ ਸੰਗ ਲੀਨਿ।
ਕਾਰਨ ਕਰਨ ਬਿਸਾਲ ਪ੍ਰਬੀਨ[1] ॥੨੫॥

[1]ਜੋ ਸਰਬ ਕਾਰਨਾਂ ਦੇ ਕਰਨ ਵਾਲੇ ਤੇ ਪ੍ਰਬੀਨ ਹਨ।

ਮਾਸ ਅਸਾਢ ਬਿਖੈ ਪ੍ਰਸਥਾਨੇ।
ਸਿਖ ਮਸੰਦ ਹੁਇ ਬਿਦਾ ਪਯਾਨੇ।
ਨਿਜ ਨਿਜ ਦੇਸ਼ਨਿ ਕੋ ਚਲਿ ਗਏ।
'ਸਤਿਗੁਰ ਸ਼ੀਲ' ਸਰਾਹਤਿ ਭਏ ॥੨੬॥
ਸ਼੍ਰੀ ਪ੍ਰਭੁ ਪੂਰਬ ਕੋ ਮੁਖ ਕਰੇ।
ਨਿਤ ਪ੍ਰਤਿ ਮਜਲ ਅਲਪ ਹੀ ਥਿਰੇ।

ਬਸਹਿ ਨਹੀਂ ਤਬਿ ਪੁਰਿ ਪਟਿਆਰਾ[1]।
ਇਤਿ ਕੋ ਆਏ ਗੁਰੂ ਉਦਾਰਾ ॥੨੭॥
ਸੈਫਦੀਨ ਇਕ ਤੁਰਕ ਭਲੇਰਾ।
ਨਿਜ ਪੁਰਿ ਕੋ ਬਸਾਇ ਤਿਸ ਬੇਰਾ।
ਸੈਫਾਬਾਦ ਨਾਮ ਤਿਸ ਰਾਖਾ।
ਗੁਰ ਜਸੁ ਸੁਨਤਿ ਦਰਸ ਕੋ ਕਾਂਖਾ ॥੨੮॥
ਚਿਤਵਤਿ ਰਹਤਿ -ਜਾਉਂ ਤਿਨ ਪਾਸ।
ਸੁਨਹੁ ਤਿਨਹੁ ਤੇ ਬਾਕ ਬਿਲਾਸ-।
ਅਟਕਯੋ ਰਹਤਿ ਕਾਜ ਘਰ ਕੇਰੇ।
ਨਹਿਂ ਅਵਕਾਸ਼[1] ਲਹਯੋ ਕਿਸ ਬੇਰੇ ॥੨੯॥
ਤਊ ਰਿਦੇ ਮਹਿਂ ਪਯਾਸ ਬਡੇਰੀ।
-ਮਿਲਹਿਂ ਗੁਰੂ ਕੋ ਚਲਿ ਕਿਸ ਬੇਰੀ-।
ਅੰਤਰਜਾਮੀ ਸਤਿਗੁਰ ਜਾਨੀ।
-ਦਰਸ਼ਨ ਕੋਂ ਚਾਹਤਿ ਹਿਤ ਠਾਨੀ- ॥੩੦॥
ਉਤਰੇ ਤਹਾਂ ਜਾਇ ਪੁਰਿ ਨੇਰੇ।
ਸਕਲ ਆਇ ਲਾਗਯੋ ਤਬਿ ਡੇਰੇ[1]।
ਸੈਫਦੀਨ ਢਿਗ ਕਿਨਹੁ ਬਖਾਨਾ।
'ਉਤਰਯੋ ਆਇ, ਨਹੀਂ ਕੋ ਜਾਨਾ[1]' ॥੩੧॥
ਸੁਧ ਹਿਤ ਸੁਨਿ ਕੈ ਮਨੁਜ ਪਠਾਯੋ।
ਬੂਝਿ ਗਯੋ ਤਿਨ ਜਾਇ ਬਤਾਯੋ।
'ਜਿਸ ਕੇ ਸੰਗ ਮਿਲਨਿ ਤੁਮ ਚਾਹੋ।
ਔਚਕ ਸੋ ਪਹੁੰਚੇ ਅਬਿ ਪਾਹੋ ॥੩੨॥
ਸ੍ਰੀ ਗੁਰ ਤੇਗ ਬਹਾਦਰ ਅਹੈਂ।
ਸੰਗੀ ਨਰ ਬੂਝੇ ਸੋ ਕਹੈਂ[1]।'
ਸੈਫ ਦੀਨ ਸੁਨਿ ਕਰਿ ਹਰਖਾਯੋ।
ਤਤਛਿਨ ਆਪ ਮਿਲਿਨਿ ਕੋ ਆਯੋ ॥੩੩॥
ਕਿਤਿਕ ਅਸ਼ਰਫੀ ਆਗੇ ਧਰਿ ਕੈ।

[1]ਪਟਿਆਲਾ ਨਗਰ ਨਹੀਂ ਵਸਦਾ ਸੀ ਤਦੋਂ।

[1]ਸਮਾਂ।

[1]ਸਾਰਾ ਡੇਰਾ ਆ ਲਗਾ।

[1]ਕੋਈ) ਆਣ ਉਤਰਿਆ ਹੈ ਪਰ ਇਹ ਨਹੀਂ ਜਾਣਿਆ ਜਾਂਦਾ ਕਿ ਕੌਣ ਹੈ।

[1]ਸੰਗੀ ਨਰਾਂ ਤੋਂ ਪੁੱਛਿਆ ਹੈ ਉਨ੍ਹਾਂ ਨੇ ਦੱਸਿਆ ਹੈ।

ਬੰਦੇ ਪਦ ਨੰਮ੍ਰੀ ਸਿਰ ਕਰਿ ਕੈ।
ਕਹਤਿ ਭਯੋ 'ਮੁਝ ਕਰਜੋ ਨਿਹਾਰ।
ਦਰਸ਼ਨ ਦੀਨਸਿ ਆਨਿ ਕ੍ਰਿਪਾਲ
॥੩੪॥
ਅਬਿ ਪਹੁੰਚਜੋ ਹੈ ਆਨਿ ਚੁਮਾਸਾ।
ਬਨੌਂ ਕ੍ਰਿਤਾਰਥ ਕੀਜਹਿ ਬਾਸਾ।'
ਇਮ ਕਹਿ ਪਗ ਪੰਕਜ ਗਹਿ ਹਾਥ।
ਕਰਤਿ ਪਲੋਸਤਿ ਪ੍ਰੀਤੀ ਸਾਥ ॥੩੫॥
ਪੁਨ ਮੁਖ ਚਖ ਪਰ ਫੇਰਨਿ ਕਰੈ।
-ਮੈਂ ਨਿਹਾਲ ਭਾ- ਇਮ ਉਰ ਧਰੈ।
ਹੇਰਿ ਪ੍ਰੇਮ ਕੋ ਬਹੁਤ ਕ੍ਰਿਪਾਲ।
ਬਾਕ ਬਖਾਨਜੋਂ ਗੁਰ ਤਿਸ ਕਾਲ ॥੩੬॥
'ਜੇ ਉਰ ਸ਼ਰਧਾ ਏਵ ਤੁਮਾਰੇ।
ਕਰਹਿਂ ਬਾਸ ਚਹੁੰ ਮਾਸ ਸੁਖਾਰੇ।
ਚਹੈਂ ਸ਼ਾਹ ਢਿਗ ਕਰਨਿ ਪਯਾਨਾ।
ਬਰਖਾ ਹਟੇ ਜਾਹਿਂ ਤਿਸ ਥਾਨਾ' ॥੩੭॥
ਇਸ ਪ੍ਰਕਾਰ ਜਬਿ ਗੁਰੂ ਉਚਾਰਜੋ।
ਸੈਫਦੀਨ ਕਹਿ ਸਿਵਰ ਉਠਾਰਜੋ।
ਸੁੰਦਰ ਉਪਬਨ[1] ਬਿਖੈ ਉਤਾਰੇ।
ਆਪ ਸਾਥ ਹੁਇ ਤਹਾਂ ਪਧਾਰੇ ॥੩੮॥
ਭਲੀ ਭਾਂਤਿ ਡੇਰਾ ਕਰਿਵਾਯਹੁ।
ਹਿਤ ਸੇਵਾ ਕੇ ਸਕਲ ਪੁਚਾਯਹੁ।
ਬਹੁ ਬਿਧਿ ਕੇ ਪ੍ਰਿਯ ਬਾਕ ਸੁਨਾਏ।
ਪੁਨ ਨਿਜ ਸਦਨ ਗਯੋ ਹਰਖਾਏ ॥੩੯॥
ਨਿਸਾ ਬਾਸ ਸਤਿਗੁਰ ਤਬਿ ਕਰਜੋਂ।
ਖਾਨ ਪਾਨ ਸਭਿਹਿਨਿ ਸੁਖ ਧਰਜੋ।
ਭਈ ਪ੍ਰਭਾਤਿ ਸੌਚ ਇਸ਼ਨਾਨੇ।
ਬੈਠੇ ਥਿਰ ਹੁਇ ਲਾਗਿ ਸੁ ਧਜਾਨੇ
॥੪੦॥
ਦਿਵਸ ਚਢੇ ਕਰਿ ਪ੍ਰੇਮ ਬਿਸਾਲਾ।
ਸੈਫਦੀਨ ਪਹੁੰਚਜੋ ਤਤਕਾਲਾ।
ਕਰਿ ਬੰਦਨ ਪਦ ਪਰ ਹਰਖਾਯੋ।

[1]ਬਾਗ।

ਸਾਦਰ ਸਤਿਗੁਰ ਨਿਕਟਿ ਬਿਠਾਯੋ
॥੪੧॥
ਬਾਕ ਬਿਲਾਸ ਅਨੇਕ ਪ੍ਰਕਾਰਾ।
ਕਰਤਿ ਗੁਰੂ ਦੇ ਅਨੰਦ ਉਦਾਰਾ।
ਸ਼ਾਂਤਿ ਸਮੇਤ ਉਚਾਰਤਿ ਜਜੋਂ ਜਜੋਂ।
ਸੁਨਿ ਕਰਿ ਬਸੀ ਹੋਤਿ ਮਨ ਤਜੋਂ ਤਜੋਂ[1]
॥੪੨॥
ਮੁਦਤ ਹੋਇ ਪੁਨ ਬਿਨਤੀ ਠਾਨੀ।
'ਕਰਹੁ ਬਾਸ ਮਮ ਪ੍ਰੀਤ ਮਹਾਨੀ।
ਪੰਕ ਪ੍ਰਿਥੀ ਪਰ ਪ੍ਰਾਪਤਿ ਪਾਨੀ।
ਗਮਨ ਕਠਨ ਮਗ ਕੋ ਲਿਹੁ ਜਾਨੀ'
॥੪੩॥
ਸੁਨਿ ਕਰਿ ਸੈਫਦੀਨ ਕੀ ਬਿਨਤੀ।
ਕਰਨਿ ਕੂਚ ਕੀ ਤਜਿ ਕਰਿ ਗਿਨਤੀ।
ਕਰਜੋ ਬਚਨ 'ਤੁਮ ਆਛੇ ਕਹਜੋ।
ਮਗ ਪ੍ਰਸਥਾਨ ਸਮਾ ਨਹਿਂ ਲਹਜੋ ॥੪੪॥
ਸਰਬ ਰੀਤਿ ਕਰਿ ਸੰਕਟ ਹੋਤਿ।
ਤ੍ਰਿਨ ਗਨ ਜੀਵ ਬਿਲੰਦ ਉਦੋਤਿ[1]।
ਬਰਖਾ ਸਕਲ ਬਿਤਾਵੈਂ ਜਬੈ।
ਕਰਹਿਂ ਕੂਚ ਡੇਰਾ ਹਮ ਤਬੈ' ॥੪੫॥
ਤਹਿਂ ਗੁਰ ਬਸੇ ਦੇਨਿ ਕੋ ਛੇਮ।
ਸੈਫਦੀਨ ਦੀਰਘ ਉਰ ਪ੍ਰੇਮੁ।
ਕਰਹਿ ਭਾਵ ਕੋ ਨੀਤ ਨਵੀਨ।
ਪਰਚਹਿ ਗੁਰ ਢਿਗ ਰਹੈ ਪ੍ਰਬੀਨ ॥੪੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸੈਫਾਬਾਦ ਗੁਰ ਆਗਵਨ' ਪ੍ਰਸੰਗ ਬਰਨਨੰ ਨਾਮ ਤ੍ਰਿਸਤੀ ਅੰਸੂ ॥੩੦॥

[1]ਸੈਫਦੀਨ ਦਾ) ਮਨ।

[1]ਘਾਹ ਬਹੁਤੇ (ਹੁੰਦੇ ਹਨ ਤੇ ਵਿਚ ਸੱਪ ਠੂੰਹੇ ਆਦਿ) ਜੀਵ ਬੀ ਬਹੁਤ ਉਪਜਦੇ ਹਨ।

## ੩੧. [ਸੈਫਦੀਨ ਪਾਸੋਂ ਵਿਦਾ। ਅਹਿਦੀਏ ਭਾਲਣ ਆਏ]

੩੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੨

ਦੋਹਰਾ:
ਬਸੇ ਚੁਮਾਸਾ ਸਤਿਗੁਰੂ,
ਡੇਰਾ ਕੀਨਿ ਮੁਕਾਮ।
ਸੈਫਦੀਨ ਸੇਵਾ ਕਰਹਿ,
ਨਿਤ ਪ੍ਰਤਿ ਆਇ ਸਲਾਮ ॥੧॥
ਚੌਪਈ:
ਸੰਗਤਿ ਗੁਰ ਕੀ ਠਾਨਿ ਹਮੇਸ਼ੂ।
ਤਜੋਂ ਤਜੋਂ ਚਿਤ ਮਹਿਂ ਪ੍ਰੇਮ ਵਿਸ਼ੇਸ਼ੂ।
ਕਬਹੂੰ ਲੇ ਨਿਜ ਸੰਗ ਸਿਧਾਰਹਿ।
ਸਦਨ ਆਪਨੇ ਜਾਇ ਬਿਠਾਰਹਿ ॥੨॥
-ਪਰਚੇ ਰਹੈਂ ਇਹਾਂ ਚਿਰਕਾਲਾ-।
ਯਾਂ ਤੇ ਠਾਨਤਿ ਜਤਨ ਬਿਸਾਲਾ।
ਅਨਿਕ ਭਾਂਤਿ ਕੀ ਬਾਤ ਸੁਨਾਵੈ।
ਘਰ ਅੰਤਰ ਕੇ ਬਾਗ਼[1] ਦਿਖਾਵੈ ॥੩॥
ਬਹੁਰ ਫਰਸ਼ ਸੁੰਦਰ ਡਸਵਾਵੈ।
ਕਰਿ ਬਿਨਤੀ ਸਨਮਾਨ ਬਿਠਾਵੈ।
ਚਾਰੂ ਚੌਪਰ ਅੱਗ੍ਰ ਬਿਛਾਵੈ।
ਖੇਲੈ ਗੁਰ ਸੋਂ ਡਲਨ ਰੁੜਾਵੈ[1] ॥੪॥
ਇਕ ਦੁਇ ਜਾਮ ਸਦਨ ਮਹਿਂ ਰਾਖੈ।
ਖੇਲਨਿ ਹਿਤ ਪੁਨ ਪੁਨ ਮੁਖ ਭਾਖੈ।
ਖਾਨ ਪਾਨ ਕੀ ਸੇਵਾ ਕਰੈ।
ਸਿਵਰ ਬਿਖੈ ਬਸਤੂ ਸਭਿ ਧਰੈ ॥੫॥
ਘ੍ਰਿਤ ਮਿਸ਼ਟਾਨ ਅੰਨ ਗਨ ਨੀਕੇ।
ਅਪਰ ਅਹਾਰ ਜਿ ਭਾਵਤਿ ਜੀ ਕੇ।
ਦੁਗਧ ਦਧੀ ਤੇ ਆਦਿਕ ਜੇਈ।
ਹਿੰਦੁਨਿ ਤੇ ਪਹੁੰਚਾਵਤਿ ਤੇਈ ॥੬॥
ਚਹਿਯਤਿ ਵਸਤੁ ਸਿਵਰ ਮਹਿਂ ਜੋਇ।
ਨਿਜ ਬੁਧਿ ਤੇ ਭੇਜੈ ਤਹਿਂ ਸੋਇ।
ਫਲ ਰਸਾਲ ਕੇ[1] ਸ੍ਵਾਦਲ ਜੇਤੇ।
ਬੀਨ ਬੀਨ ਕਰਿ ਪਠਵਹਿ ਤੇਤੇ ॥੭॥

[1]ਘਰ ਦੇ ਅੰਦਰ ਦੇ ਬਾਗ।

[1]ਡਲ (ਪਾਸੇ) ਰੇੜ ਕੇ।

[1]ਅੰਬਾਂ ਦੇ।

ਦੂਰ ਦੂਰ ਤੇ ਕਰਹਿ ਮੰਗਾਵਨਿ।
ਦੇਖਿ ਦੇਖਿ ਕਰਿ ਜੇ ਮਨ ਭਾਵਨ।
ਜਾਮਨ ਫਲ ਆਰੂ ਅਰੁ ਖਿਰਨੀ।
ਜੇ ਲਗਵਾਇ ਰਖੇ ਨਿਜ ਧਰਨੀ ॥ ੮ ॥
ਦਾਰਮ ਦੀਰਘ ਦਾਨੇ ਜੋਇ[1]।
ਕਰਿ ਕਰਿ ਪ੍ਰੇਮ ਪਠਾਵੈ ਸੋਇ।
ਇੱਤਜਾਦਿਕ ਸੇਵਾ ਕਹੁ ਠਾਨਿ।
ਜਨਮ ਸੁਧਾਰਜੋ ਅਪਨਿ ਮਹਾਨ ॥ ੯ ॥
ਦੇਹਿ ਤੁਰੰਗਨ ਕੋ ਤ੍ਰਿਣ ਦਾਨਾ।
ਭਏ ਪੁਸ਼ਟ ਠਾਢੇ ਤਿਸ ਥਾਨਾ।
ਇਮ ਸਾਵਨ ਭਾਦੋਂ ਦੁਇ ਮਾਸ।
ਕਰੇ ਬਿਤਾਵਨਿ ਸਤਿਗੁਰ ਬਾਸਿ[1] ॥ ੧੦ ॥
ਮਾਸ ਅਸੌਜੁ ਆਇ ਪੁਨ ਗਯੋ।
ਅਵਿਰੰਗ ਇਕ ਦਿਨ ਬੈਠਤਿ ਭਯੋ।
ਚਲਜੋ ਪ੍ਰਸੰਗ ਗੁਰੂ ਕੋ ਤਹਾਂ।
'ਅਬਿ ਲੌ ਨਹਿੰ ਆਏ ਰਹਿ ਕਹਾਂ[1]?' ॥ ੧੧ ॥
ਪੁਨ ਅਹਿਦੀ ਦ੍ਵੈ ਕੀਨੇ ਤਜਾਰੀ।
ਕਰਿ ਤਾਗੀਦ ਬਿਸਾਲ ਉਚਾਰੀ।
'ਅਪਨੇ ਸੰਗ ਜਾਇ ਕਰਿ ਆਨੋ।
ਅਪਰ ਫਰੇਬ ਕਰਹਿਂ, ਨਹਿਂ ਮਾਨੋ[1] ॥ ੧੨ ॥
ਤਿਨ ਬਿਨ ਅਟਕ ਰਹਜੋ ਬਡ ਕਾਜਾ।
ਜਨੁ ਹਿੰਦੁਨਿ ਕੋ ਦਿਢ ਦਰਵਾਜਾ।
ਅਪਨੀ ਅਜ਼ਮਤ ਮੋਹਿ ਦਿਖਾਵੈਂ।
ਨਾਤੁਰ ਸ਼ਰ੍ਹਾ ਬੀਚ ਅਬਿ ਆਵੈਂ ॥ ੧੩ ॥
ਆਨਹੁ ਸਾਥ ਨ ਤਜਿ ਕਰਿ ਫਿਰੋ।
ਖਬਰ ਪਠਹੁ ਤਿਨ ਕੇ ਦਰ ਪਰਹੁ[1]।'
ਸੁਨਿ ਤਾਗੀਦ ਸ਼ਾਹੁ ਤੇ ਜੋਰ।
ਅਹਿਦੀ ਚਲੇ ਅਨੰਦਪੁਰਿ ਓਰ ॥ ੧੪ ॥

[1]ਅਨਾਰ ਵੱਡਿਆਂ ਦਾਣਿਆਂ ਵਾਲੇ ਜੋ ਹਨ।

[1]ਵੱਸ ਕੇ।

[1]ਕਿੱਥੇ ਰਹੇ।

[1]ਹੋਰ ਫਰੇਬ ਕਰਨ ਤਾਂ ਨਾ ਮੰਨੋ।

[1]ਸਾਨੂੰ) ਖਬਰ ਭੇਜ ਦਿਓ ਤੇ (ਆਪ) ਉਨ੍ਹਾਂ ਦੇ ਦਰ ਤੇ ਪਏ ਰਹੋ।

ਚਢਿ ਖਾਟਨ ਪਰ ਕਾਢਿ ਬਿਗਾਰੀ[1]।
ਸੀਸ ਉਠਾਏ ਜਾਹਿਂ ਅਗਾਰੀ।
ਗ੍ਰਾਮ ਗ੍ਰਾਮ ਮਹਿਂ ਹੁਕਮ ਕਰੰਤੇ।
ਖਾਨ ਪਾਨ ਤਿਨ ਲੇ ਗਮਨੰਤੇ ॥੧੫॥
ਮਗ ਉਲੰਘਿ ਕਰਿ ਸਗਰੇ ਗਏ।
ਜਾਇ ਪ੍ਰਵੇਸ਼ ਅਨੰਦਪੁਰਿ ਭਏ।
ਬੂਝੀ ਸੁਧਿ, ਗੁਰ ਤਹਾਂ ਨ ਪਾਏ।
'ਕਹਾਂ ਅਹੈਂ?' ਕੋ ਨਹੀਂ ਬਤਾਏ ॥੧੬॥
ਭਏ ਸਚਿੰਤ 'ਕਹਾਂ ਅਬਿ ਕਰੈਂ?
ਗੁਰ ਕੀ ਸੁਧ ਨਹਿਂ ਸ਼੍ਰਵਨੀ ਪਰੈ।'
ਕੇਤਿਕ ਦਿਨ ਰਹਿ ਬਹੁਰ ਪਯਾਨੇ।
-ਹੋਇਂ ਸੁਧਾਸਰ- ਅਸ ਮਨ ਜਾਨੇ ॥੧੭॥
ਸਤੁੱਦ੍ਰਵ ਪਾਰ ਉਲੰਘਿ ਤਬਿ ਚਾਲੇ।
ਦ੍ਵਾਬੇ ਦੇਸ਼ ਦੇਖਿ ਕਰਿ ਭਾਲੇ।
ਬਹੁਰ ਬਿਪਾਸਾ ਉਤਰੇ ਪਾਰ।
ਖੋਜਹਿਂ ਜਹਿਂ ਕਹਿਂ ਨਰਨ ਉਚਾਰਿ[1] ॥੧੮॥
ਸ਼੍ਰੀ ਅੰਮ੍ਰਿਤਸਰ ਪਹੁੰਚੇ ਜਾਇ।
ਇਕਠੇ ਕਰਿ ਮਸੰਦ ਸਮੁਦਾਇ।
ਬੂਝਨਿ ਕਰੀ ਗੁਰੂ ਕੀ ਗਾਥ।
'ਅਬਿ ਕਿਸ ਥਲ ਮਹਿਂ ਤੁਮਰੋ ਨਾਥ? ॥੧੯॥
ਜੋ ਤੁਮ ਕਰਹੁ ਦੁਰਾਵਨਿ ਤਿਨੈ।
ਸ਼ਾਹੁ ਸਜ਼ਾਇ ਦੇਹਿਗੋ ਘਨੈ।
ਸਦਨ ਖਸੋਟਹਿ ਵਹਿਰ ਨਿਕਾਰਹਿ।
ਬੰਦ ਕੈਦ ਕਰਿ ਤੁਮ ਕਹੁ ਮਾਰਹਿ' ॥੨੦॥
ਸੁਨਿ ਮਸੰਦ ਪਾਯੋ ਬਡ ਤ੍ਰਾਸਾ।
ਕਹਯੋ 'ਦੇਖਿ ਲਿਹੁ ਸਕਲ ਅਵਾਸਾ[1]।
ਕਹਹਿਂ ਕੂਰ ਨਹਿਂ[1], ਦੋਸ਼ ਲਗਾਵਹੁ।
ਹਮ ਗ਼ਰੀਬ ਸਗਰੇ ਲਖਿ ਪਾਵਹੁ'

[1]ਵਗਾਰਾਂ ਕਢਾ ਕੇ।

[1]ਪੁੱਛਕੇ।

[1]ਸਾਰੇ ਘਰ।

[1]ਅਸੀਂ) ਝੂਠ ਨਹੀਂ ਕਹਿੰਦੇ।

॥੨੧॥
ਇਮ ਨਿਰਨੈ ਕਰਿ ਕੈ ਅਹਿਦੀਨ।
ਸ਼ਾਹੁ ਨਿਕਟਿ ਸੁਧਿ ਲਿਖਿ ਪਠਿ ਦੀਨਿ।
'ਕਿਤਹੁਂ ਨ ਪਾਵਤਿ ਖੋਜਤਿ ਹਾਰੇ।
ਦੇਸ਼ ਬਿਦੇਸ਼ਨਿ ਬਿਖੈ ਨਿਹਾਰੇ' ॥੨੨॥
ਸੁਨਿ ਨੁਰੰਗ ਨੇ ਕਿਤਿਕ ਸਊਰ[1]। [1]ਅਸਵਾਰ।
ਹਿਤ ਖੋਜਨਿ ਪਠਿ ਨਿਕਟਿ ਕਿ ਦੂਰ।
ਜਹਾਂ ਕਹਾਂ ਕਹੁ ਬਿਚਰਨਿ ਲਾਗੇ।
ਬੂਝੇ ਜਿਤ ਕਿਤ ਪਾਛੇ ਆਗੇ ॥੨੩॥
ਕੇਚਿਤ ਅਹਿਦੀ ਅਰੁ ਅਸਵਾਰ।
ਬਿਚਰਤਿ ਦੇਸ਼ ਬਿਦੇਸ਼ ਮਝਾਰ।
ਇਤਿ ਸਤਿਗੁਰ ਸਭਿ ਅੰਤਰਜਾਮੀ।
ਜਲ ਥਲ ਘਟਿ ਘਟਿ ਜਾਨਤਿ ਸ੍ਵਾਮੀ
॥੨੪॥
ਸੈਫਦੀਨ ਕੋ ਕੀਨਿ ਨਿਹਾਲ।
ਬੈਠੇ ਹੁਤੇ ਕਹਜੋ ਇਕ ਕਾਲ।
'ਅਬਿ ਹਮ ਚਲਜੋ ਚਹੈਂ ਕਿਤ ਆਨ[1]। [1]ਹੋਰਥੇ।
ਬਸੇ ਚੁਮਾਸਾ ਤੁਵ ਬਚ ਮਾਨਿ ॥੨੫॥
ਸੱਤਿਨਾਮ ਸਿਮਰਨ ਕਰਿ ਸਦਾ।
ਸੰਕਟ ਬਜਾਪ ਸਕਹਿ ਨਹਿਂ ਕਦਾ।
ਸਤਿ ਸੰਗਤਿ ਕੇ ਸੰਗ ਸੁ ਪ੍ਰੀਤ।
ਸੇਵਾ ਕਰਹੁ ਲਹਹੁ ਸੁਖ ਨੀਤ ॥੨੬॥
ਜਨਮ ਮਰਨ ਤੇਰੋ ਅਬਿ ਮਿਟਜੋ।
ਗੁਰੂ ਕ੍ਰਿਪਾ ਤੇ ਸੰਕਟ ਕਟਜੋ।'
ਸੈਫਦੀਨ ਸੁਨਿ ਪ੍ਰੇਮ ਬਿਸਾਲਾ।
ਭਏ ਸਜਲ ਲੋਚਨ ਤਿਸ ਕਾਲਾ ॥੨੭॥
'ਮੋ ਚਿਤ ਮੋਚਤਿ ਸਾਥ ਨ ਚਹੈ[1]। [1]ਮੇਰਾ ਚਿੱਤ ਸਾਥ ਨੂੰ ਛੱਡਣਾ ਨਹੀਂ ਚਾਹੁੰਦਾ।
-ਗਮਨਹੁਂ ਗੁਰੂ!- ਬਾਕ ਕੋ ਕਹੈ[1]? [1]ਹੇ ਗੁਰੂ ਜੀ ਆਪ ਜਾਓ ਇਸ ਵਾਕ ਨੂੰ ਕੌਣ ਕਹੇ।
ਕਹਾਂ ਠਗੌਰੀ ਮੋ ਪਰ ਡਾਰੀ।
ਮਨ ਬਸਿ ਰਾਵਰਿ ਰਖਹੁ ਸੰਗਾਰੀ'
॥੨੮॥
ਸ਼੍ਰੀ ਗੁਰ ਤੇਗ ਬਹਾਦਰ ਸੁਨਿ ਕੈ।

ਧੀਰਜ ਦੀਨਿ ਪ੍ਰੇਮ ਤਿਸ ਗੁਨਿ ਕੈ।
'ਹਮ ਨੇ ਅਬਿ ਕੁਛ ਕਰਨੇ ਕਾਜਾ।
ਨਹੀਂ ਸਾਥ ਕੋ ਨਿਬਹਿ ਸਮਾਜਾ ॥੨੯॥
ਨਿਤ ਪ੍ਰਤਿ ਉਠਿ ਕਰਿ ਠਾਨਹੁ ਧ੍ਯਾਨ।
ਜਿਮ ਸਮੀਪ ਤੈਸੇ ਪਹਿਚਾਨ।'
ਇੱਤ੍ਯਾਦਿਕ ਕਹਿ ਬਹੁ ਸਮੁਝਾਯੋ।
ਨੀਠ ਨੀਠ ਉਰ ਧੀਰ ਬਧਾਯੋ ॥੩੦॥
ਅਪਰ ਦਾਸ ਅਰੁ ਸਿੱਖ ਜਿ ਸਾਥ।
ਸਭਿ ਸੋਂ ਬੋਲੇ ਇਸਿ ਬਿਧਿ ਨਾਥ।
'ਨਿਜ ਨਿਜ ਸਦਨ ਸਿਧਾਰਨਿ ਕਰੀਯਹਿ।
ਸੰਗ ਹਮਾਰੋ ਅਬਿ ਪਰਿਹਰੀਅਹਿ ॥੩੧॥
ਹੋਨਿ ਇਕਾਕੀ ਬਨਹਿ ਹਮਾਰੋ।
ਅਬਹਿ ਸੰਗ ਹੁਇ ਅਧਿਕ ਦੁਖਾਰੋ।
ਤਹਾਂ ਨ ਸ਼ਰਧਾ ਪੁਨ ਰਹਿ ਆਵਹਿ।
ਰਹੈ ਸੰਗ ਸੋ ਬਹੁ ਪਛੁਤਾਵੈ ॥੩੨॥
ਇਸ ਕਾਰਨ ਸੁਧਿ ਪ੍ਰਥਮ ਜਨਾਈ।
ਚਲੇ ਜਾਹੁ ਤਜਿ ਹਠ ਅਧਿਕਾਈ।
ਨਾਂਹਿ ਤ ਤ੍ਰਾਸ ਹੋਇਗੋ ਭਾਰੀ।
ਰਹੈ ਕੌਨ ਤਬਿ ਧੀਰਜ ਧਾਰੀ' ॥੩੩॥
ਇੱਤ੍ਯਾਦਿਕ ਸਭਿਹੂੰਨਿ ਸੁਨਾਯੋ।
ਹਿਰਦੈ ਮਹਾਂ ਤ੍ਰਾਸ ਉਪਜਾਯੋ।
ਬੋਲੇ ਕਿਤਿਕ ਜੋਰ ਜੁਗ ਹਾਥ।
'ਰਾਵਰਿ ਕੇ ਅਨੁਸਾਰੀ ਨਾਥ! ॥੩੪॥
ਨਿਜ ਸੰਗ ਰਾਖਹੁ ਤਉ ਹਮ ਰਹੈਂ।
ਜਾਹਿਂ ਸਦਨ ਕੋ ਜੇ ਅਬਿ ਕਹੈਂ।'
ਇਮ ਕਹਿ ਆਇਸੁ ਲੇ ਘਰ ਗਏ।
ਸ਼੍ਰੀ ਗੁਰਦੇਵ ਸੰਗ ਤਜਿ ਦਏ ॥੩੫॥
ਪੰਜ ਸਊਰ ਗੁਰੂ ਢਿਗ ਰਹੇ।
ਜਿਨਹੁਂ ਸੰਗ ਕੋ ਹਠ ਬਹੁ ਗਹੇ।
ਮਤੀਦਾਸ ਇਕ ਗੁਰੂ ਦਿਵਾਨ।

ਰਹਤਿ ਸਮੀਪ ਸਦੀਵ ਸੁਜਾਨ ॥੩੬॥
ਰਿਦੇ ਸ਼ੁੱਧ ਸੇਵਾ ਬਹੁ ਕਰੀ।
ਅਜ਼ਮਤ ਲਹੀ ਕੁਮਤਿ ਪਰਹਰੀ।
ਗ੍ਯਾਨਵਾਨ ਸਮਰਥ ਸਭਿ ਰੀਤਿ।
ਧੀਰਜ ਆਦਿ ਬ੍ਰਿੰਦ ਗੁਨ ਚੀਤ ॥੩੭॥
ਦ੍ਰਿੜ੍ਹ ਮਨ ਕਰਿਕੈ ਸੰਗ ਨ ਤ੍ਯਾਗਾ।
ਸ੍ਰੀ ਗੁਰਦੇਵ ਚਰਨ ਅਨੁਰਾਗਾ।
ਦੂਸਰ ਰਹ੍ਯੋ ਸੰਗ ਗੁਰਦਿੱਤਾ।
ਬ੍ਰਿਧ ਕੇ ਬੰਸ ਜਨਮ ਜਿਨ ਲਿੱਤਾ
॥੩੮॥
ਖਸ਼ਟਮ ਥਾਨ ਬ੍ਰਿੱਧ ਤੇ ਭਯੋ।
ਰਾਮ ਕੁਇਰ ਜਿਸ ਤੇ ਉਪਜਯੋ।
ਸਰਬ ਗੁਰਨਿ ਕੇ ਸੰਗੀ ਰਹੇ।
ਕਰਾਮਾਤ ਮਹਿਂ ਪੂਰਨ ਅਹੇ ॥੩੯॥
ਜਿਨ ਕੇ ਲੇਸ਼ ਨ ਮੋਹ ਨ ਮਾਯਾ।
ਉਰ ਬ੍ਰਹਮ ਗ੍ਯਾਨੀ ਆਨੰਦ ਪਾਯਾ।
ਦੁਇ ਇਹ ਸੰਗ ਅਪਰ ਸਿਖ ਤੀਨ।
ਰਹੇ ਗੁਰੂ ਕੇ ਨਿਕਟਿ ਪ੍ਰਬੀਨ ॥੪੦॥
ਸੈਫਦੀਨ ਤੇ ਲੀਨਿ ਬਿਦਾਈ।
ਜ਼ੀਨ ਡਾਰਿ ਤ੍ਯਾਰੀ ਕਰਿਵਾਈ।
ਅਪਰ ਦਾਸ ਨਿਜ ਨਿਜ ਘਰ ਗਏ।
ਗੁਰੂ ਭੇਵ ਨਹਿਂ ਜਾਨਤਿ ਭਏ ॥੪੧॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ਿ ਰਾਸੇ 'ਸ੍ਰੀ ਗੁਰ ਤ੍ਯਾਰੀ' ਪ੍ਰਸੰਗ ਬਰਨਨੰ ਨਾਮ ਏਕ ਤ੍ਰਿੰਸਤੀ ਅੰਸੂ ॥੩੧॥

## ੩੨. [ਸਮਾਣੇ ਪਠਾਣ ਦੀ ਗੜ੍ਹੀ ਵਿਚ ਰਾਤ ਰਹੇ]

੩੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੩

ਦੋਹਰਾ:

ਕਿਤਿਕ ਸਊਰ[1] ਨੁਰੰਗ ਕੇ, ਜਹਿਂ ਕਹਿਂ ਖੋਜਤਿ ਥਾਨ।
ਦੇਸ਼ ਬਿਦੇਸ਼ਨਿ ਗ੍ਰਾਮ ਪੁਰਿ, ਬੂਝਹਿਂ ਨਾਮਬਖਾਨੁ ॥੧॥

[1]ਅਸਵਾਰ।

ਚੌਪਈ:

'ਸ਼੍ਰੀ ਗੁਰ ਤੇਗ ਬਹਾਦਰ ਹੇਰੇ?
ਸੁਨੇ ਕਿਧੌਂ ਕਿਸ ਥਲ ਇਸ ਬੇਰੇ।
ਕਿਤ ਤੇ ਆਵਤਿ ਕਿਤ ਕੋ ਜਾਤੇ।
ਕਰਹੁ ਬਤਾਵਨਿ ਤਿਨ ਕੀ ਬਾਤੇਂ' ॥੨॥
ਸ਼੍ਰੀ ਗੁਰ ਕੀ ਮਾਯਾ ਬਿਰਮਾਤੇ।
ਪਿਖੇ ਸੁਨੇ ਜਿਨ ਸੇ ਨ ਮਿਲਾਤੇ[1]।

[1]ਜਿਨ੍ਹਾਂ ਨੇ ਦਰਸ਼ਨ ਕੀਤਾ ਯਾ ਸੁਣੇ ਸਨ ਓਹ ਉਨ੍ਹਾਂ ਨੂੰ ਨਾ ਮਿਲੇ।

ਆਦਿ ਅਨੰਦਪੁਰਿ ਦੂਾਬਾ ਦੇਸ਼।
ਮਾਝੇ ਮਾਂਝ ਬਿਲੋਕਿ ਅਸ਼ੇਸ਼ ॥੩॥
ਗਿਰ ਕਹਿਲੂਰ ਆਦਿ ਬਹੁ ਥਾਨਿ।
ਬੂਝਤਿ ਬਿਚਰਤਿ ਨਾਮ ਬਖਾਨਿ।
'ਸ਼੍ਰੀ ਨਾਨਕ ਮਸਨੰਦ[1] ਬਿਸਾਲਾ।
ਤਿਸ ਪਰ ਇਸਥਿਤ ਜੋ ਇਸ ਕਾਲਾ ॥੪॥

[1]ਗੱਦੀ।

ਸ਼ਾਹੁ ਤਲਾਸ਼ ਕਰਤਿ ਹੈ ਤਿਸ ਕੀ।
ਬਿਚਰਤਿ ਸੁਧਿ ਲੈਬੇ ਸਭਿ ਦਿਸ਼ ਕੀ।
ਜਿਸ ਕੇ ਦੁਰਜੋ ਹੋਇ ਕਬਿ ਆਇ[1]।
ਸੋ ਅਬਿ ਹਮ ਕੋ ਦੇਹੁ ਬਤਾਇ ॥੫॥

[1]ਕਦੇ ਆ ਕੇ ਲੁਕੇ ਹੋਣ।

ਨਾਂਹਿ ਤ ਗੁਰ ਜਾਨਜੋਂ ਜਬਿ ਜਾਇ।
ਪਾਤਿਸ਼ਾਹਿ ਤਿਸ ਦੇਹਿ ਸਜ਼ਾਇ।'
ਇੱਤਜਾਦਿਕ ਕਹਿ ਕਹਿ ਪੁਰਿ ਗ੍ਰਾਮਨਿ।
ਕਹੂੰ ਬਿਲੋਕਤਿ ਹਿੰਦੁਨਿ ਧਾਮਨ[1] ॥੬॥

[1]ਹਿੰਦੂਆਂ ਦੇ ਘਰਾਂ ਨੂੰ।

ਸੰਗਤਿ ਮੈਂ ਬਹੁ ਤ੍ਰਾਸ ਬਖਾਨੈਂ।
'ਗੁਰੂ ਬਤਾਵਹੁ ਜਹਿਂ ਤੁਮ ਜਾਨੈਂ[1]।'
ਮਾਯਾ ਤੇ ਮੋਹਿਤ ਮਨ ਹੋਏ।

[1]ਜਿਥੇ ਜਾਣਦੇ ਹੋ ਕਿ ਹਨ।

ਗੁਰ ਦਿਸ਼ਿ ਗਏ ਨ ਦਰਸ਼ਨ ਜੋਏ ॥੭॥
ਪਿਖੇ ਸੁਨੇ ਜਿਨ, ਮਿਲੇ ਨ ਤਿਨ ਕੋ।
ਕਜੋਂ ਕਰਿ ਖੋਜ ਪਾਇ ਗੁਰ ਤਨ ਕੋ।
ਸੈਫਦੀਨ ਤੇ ਲੀਨਿ ਬਿਦਾਈ[1]।
ਕਰ ਜੋਰੇ ਤਿਨ ਗ੍ਰੀਵ ਨਿਵਾਈ ॥੮॥
'ਸਿਮਰਹੁ ਦਾਸ ਜਾਨ ਕਰਿ ਮੋਹੀ।'
ਬੂਝਯੋ 'ਕਬਿ ਦਰਸ਼ਨ ਪੁਨ ਹੋਹੀ?'
ਸੁਨਿ ਸ਼੍ਰੀ ਤੇਗ ਬਹਾਦਰ ਭਾਖਾ।
'ਕਰੀ ਪੂਰ ਮਿਲਿਬੇ ਅਭਿਲਾਖਾ ॥੯॥
ਧਰਹੁ ਧਯਾਨ ਹੀ ਦਰਸ਼ਨ ਮੋਰਾ।
ਬਨਹੁਂ ਸਹਾਇਕ ਜਹਿਂ ਕਹਿਂ ਤੋਰਾ।
ਇਮ ਦੇ ਧੀਰਜ ਕੀਨਿ ਪਯਾਨਾ।
ਅਹੈ ਨਗਰ ਇਕ ਨਾਮ ਸਮਾਨਾ[1] ॥੧੦॥
ਬ੍ਰਿੰਦ ਪਠਾਨ ਤਹਾਂ ਸਰਦਾਰ।
ਗਮਨਹਿ ਸਿਵਕਾ ਪਰ ਅਸਵਾਰ[1]।
ਲਘੁ ਲਘੁ ਦੁਰਗ ਪੁੰਜ ਬਨਵਾਏ।
ਬਸਹਿਂ ਭੋਗ ਭੋਗਤਿ ਸਮੁਦਾਏ ॥੧੧॥
ਤਿਸ ਪੁਰਿ ਸਨਮੁਖ ਸ਼੍ਰੀ ਗੁਰ ਹੋਏ।
ਗਮਨਹਿਂ ਜਾਹਿਂ ਸੁਮਾਰਗ ਜੋਏ।
ਆਪ ਤੁਰੰਗ ਬਲੀ ਅਸਵਾਰ।
ਪੰਚੇ ਗਮਨਹਿਂ ਮਾਰਗ ਲਾਰ[1] ॥੧੨॥
ਸ਼ਹਿਰ ਸਮਾਣੇ ਪਹੁੰਚੇ ਜਾਇ।
ਕਿਤਕਿ ਸਿੱਖ ਮਿਲਿਗੇ ਪੁਨ ਆਇ।
ਅਰਪੀ ਭੇਟ ਬੰਦਨਾ ਕੀਨਿ।
ਪੂਰੀ ਕਾਮਨਾ ਦਰਸ਼ਨ ਲੀਨਿ ॥੧੩॥
ਤਿਨ ਸਮੇਤ ਹੁਇ ਥਲ ਕੋ ਹੇਰਾ।
ਪੁਰਿ ਤੇ ਵਹਿਰ ਜਾਇ ਕਿਯ ਡੇਰਾ।
ਖਾਨ ਪਾਨ ਸਗਰੋ ਤਹਿਂ ਕਰਿ ਕੈ।
ਥਿਰੈ ਪ੍ਰਯੰਕ ਪੀਠ ਪਰ[1] ਚਰਿਕੈ ॥੧੪॥
ਤਹਾਂ ਪਠਾਨ ਏਕ ਸਰਦਾਰ।
ਸਤਿਗੁਰ ਮਹਿਮਾ ਲਖਹਿ ਉਦਾਰ।
ਸੈਫਦੀਨ ਢਿਗ ਬਾਸ ਚੁਮਾਸੇ।

[1]ਗੁਰੂ ਜੀ ਨੇ) ਵਿਦਾ ਲਈ।

[1]ਪਟਯਾਲੇ ਰਯਾਸਤ ਵਿਚ ਇਕ ਨਗਰ ਹੈ।

[1]ਤੇ ਪਾਲਕੀ ਵਿਚ ਅਸਵਾਰ ਹੋ ਕੇ ਚਲਿਆ ਕਰਦੇ ਸਨ।

[1]ਨਾਲ ਕਤਾਰ ਬੰਨ੍ਹ ਕੇ।

[1]ਮੰਜੇ ਦੀ ਪਿੱਠ ਤੇ।

ਤਬਿ ਇਹ ਗਯੋ ਹੁਤੋ ਗੁਰ ਪਾਸੇ ॥੧੫॥
ਇਕ ਦੁਇ ਦਿਨ ਸਮੀਪ ਤਹਿਂ ਰਹਯੋ।
ਪ੍ਰਭੁਤਾ[1], ਸ਼ੀਲ, ਭੇਵ ਗੁਰ ਲਹਯੋ।
ਤਿਸ ਨੇ ਸੁਨਯੋ ਇਹਾਂ ਚਲਿ ਆਏ।
ਡੇਰਾ ਵਹਿਰ ਕਰਯੋ ਕਿਸ ਥਾਏਂ ॥੧੬॥
ਗਮਨਯੋ ਲੇ ਅਕੋਰ ਤਬਿ ਨੀਕੀ।
ਸੇਵਾ ਹੇਤੁ ਉਮਗ ਕਰਿ ਹੀ ਕੀ[1]।
ਦਸਕ ਸੰਗ ਨਰ ਲੇ ਕਰਿ ਗਯੋ।
ਆਇ ਸਮੀਪੀ ਨੰਮ੍ਰੀ ਭਯੋ ॥੧੭॥
ਕ੍ਰਿਪਾ ਦ੍ਰਿਸ਼ਟਿ ਸ਼੍ਰੀ ਤੇਗ ਬਹਾਦਰ।
ਬੂਝਤਿ ਕੁਸ਼ਲ ਬਿਠਾਯੋ ਸਾਦਰ।
ਹਾਥ ਜੋਰਿ ਕਰਿ ਕਹਯੋ ਪਠਾਨ।
'ਮੋ ਪਰ ਰਾਵਰਿ ਕਰਮ ਮਹਾਨ[1] ॥੧੮॥
ਪਿਖਤਿ ਪ੍ਰਫੁੱਲਤਿ ਭਾ ਮਨ ਮੇਰਾ।
ਜਥਾ ਕਮਲ ਸੂਰਜ ਕੋ ਹੇਰਾ।
ਪੀਰਨ ਪੀਰ ਮਹਾਂ ਦਰਵੇਸ਼।
ਸੂਰਤਿ ਜਨੁ ਖ਼ੁਦਾਇ ਕੀ ਬੇਸ਼ ॥੧੯॥
ਮਮ ਗ੍ਰਿਹ ਮੈਂ ਅਬਿ ਸਿਵਰ ਉਤਾਰੋ।
ਸਭਿ ਸੇਵਾ ਮੈਂ ਕਰੌਂ ਸੁਖਾਰੋ।
ਕੋ ਦਿਨ ਬਸਹੁ ਮਿਹਰ ਕੋ ਕਰੀਅਹਿ।
ਸੈਫਦੀਨ ਸਮ ਦਾਸ ਬਿਚਰੀਅਹਿ'
॥੨੦॥
ਸ਼੍ਰੀ ਗੁਰ ਕਹਯੋ 'ਟਿਕਯੋ ਅਬਿ ਡੇਰਾ।
ਆਪ ਆਇ ਕਰਿ ਦਰਸ਼ਨ ਹੇਰਾ।
ਨਹੀਂ ਮੁਕਾਮ ਕਰਨਿ ਕੋ ਬਾਂਛੇ।
ਆਗੇ ਗਮਨ ਕਰਨਿ ਕੀ ਕਾਛੇ[1] ॥੨੧॥
ਰਿਦੈ ਲਾਲਸਾ ਪੂਰਨ ਕਰੀਅਹਿ।
ਮਿਲਯੋ ਆਨਿ ਸੁਨਿ ਕੈ ਇਸ ਘਰੀਅਹਿ।
ਭਾਉ ਬਿਸਾਲ ਤੋਹਿ ਮੈਂ ਹੇਰਾ।
ਸਮ ਹੀ ਭਯੋ ਕਰਨਿ ਗ੍ਰਿਹ ਡੇਰਾ[1]'
॥੨੨॥
ਇਸ ਪ੍ਰਕਾਰ ਕਹਿ ਇਕ ਦੁਇ ਬੇਰ।

[1]ਵਡਯਾਈ।
[1]ਹਿਰਦੇ ਦੀ।
[1]ਆਪਦੀ ਬਖਸ਼ਸ ਬੜੀ ਹੈ।
[1]ਇੱਛਾ ਹੈ।
[1]ਤੇਰੇ ਘਰ ਡੇਰਾ ਕਰਨ ਦੇ ਬਰਾਬਰ ਹੀ ਹੋ ਗਿਆ ਹੈ।

ਨਿਕਟਿ ਬੈਠਿ ਕਰਿ ਪ੍ਰੇਮ ਬਡੇਰ।
ਲੇ ਆਗਯਾ ਕੋ ਸੀਸ ਨਿਵਾਯੋ।
ਗਮਨਜੋ ਕਹਿ ਕੋ ਉਰ ਹਰਖਾਯੋ ॥੨੩॥
ਸੰਧਯਾ ਪਰੀ ਨਗਰ ਮੈਂ ਗਯੋ।
ਗਰੀ ਬਜ਼ਾਰ ਉਲੰਘਤਿ ਭਯੋ।
ਤਿਸ ਤੇ ਪਰੇ ਜਾਇ ਥਿਰ ਥਾਇਂ।
ਪਿਖੇ ਸਊਰ ਆਇਂ ਸਮੁਦਾਇ ॥੨੪॥
ਤਿਨ ਕੇ ਸੰਗ ਬੂਝਿਬੋ ਕੀਨਿ।
'ਕਿਤ ਤੇ ਆਏ ਕਹਹੁ ਨਵੀਨ[1]? — [1]ਕੋਈ ਨਵੀਂ ਗਲ ਦੱਸੋ।
ਆਗੈ ਪਹੁੰਚਨਿ ਹੈ ਕਿਸ ਥਾਨ?
ਕੁਛ ਉਤਲਾਵਤਿ ਕਰਹੁ ਪਯਾਨ ॥੨੫॥
ਕਿਸ ਉਮਰਾਵ ਪਠੇ ਸਮੁਦਾਏ।
ਕੈ ਕਿਸ ਕਾਰਜ ਸ਼ਾਹੁ ਪਠਾਏ।'
ਸੁਨਤਿ ਸਊਰਨਿ ਉੱਤਰ ਦੀਨੋ।
'ਗਮਨ ਦੇਸ਼ ਬ੍ਰਿੰਦਨਿ[1] ਹਮ ਕੀਨੋ ॥੨੬॥ — [1]ਸਾਰੇ ਦੇਸ਼ਾਂ ਵਿੱਚ।
ਸ੍ਰੀ ਨਾਨਕ ਗਾਦੀ ਪਰ ਜੋਇ।
ਹਿੰਦੁਨਿ ਬਿਖੈ ਗੁਰੂ ਅਬਿ ਸੋਇ।
ਤਿਸ ਕੀ ਸ਼ਾਹੁ ਤਲਾਸ਼ੀ[1] ਕਰੈ। — [1]ਢੂੰਡ।
ਗਨ ਸਊਰ ਬਹੁ ਖੋਜਤਿ ਫਿਰੈਂ ॥੨੭॥
ਕੇਚਿਤ ਮਾਝੇ ਮਾਂਹਿ ਨਿਹਾਰੇ।
ਕਿਤਿਕ ਬਿਲੋਕਤਿ ਧਾਰ ਪਹਾਰੇ[1]। — [1]ਪਹਾੜਾਂ ਦੀਆਂ ਧਾਰਾਂ ਵਿੱਚ।
ਪ੍ਰਾਪਤਿ ਨਹੀਂ ਫਿਰੇ ਬਹੁਤੇਰਾ।
ਜਹਾਂ ਰਿਹਾਇਸ਼ ਸੁਨਿ ਬਹੁ ਹੇਰਾ[1] ॥੨੮॥ — [1]ਜਿੱਥੇ ਰਿਹਾਇਸ਼ ਸੁਣੀ ਉਥੇ ਬੜਾ ਦੇਖਿਆ ਹੈ।
ਤਿਸ ਕਾਰਨ ਹਮ ਜਾਇਂ ਅਗਾਰੀ।
ਖੋਜਨਿ ਕਰਹਿਂ ਰਾਜ ਛਿਤ ਸਾਰੀ।'
ਸੁਨਿ ਪਠਾਨ ਤਬਿ ਔਚਕ ਕਾਨ[1]। — [1]ਅਚਾਨਕ ਕੰਨੀਂ ਸੁਣਕੇ।
ਮਨਹੁ ਤਾਨਿ ਧਨੁ ਮਾਰਯੋ ਬਾਨ ॥੨੯॥
ਉਠਯੋ ਦਲਕ[1] ਉਰ ਹਟਯੋ ਪਿਛਾਰੀ। — [1]ਕੰਬ ਗਿਆ।
ਕੁਮਤਿ ਸ਼ਾਹੁ ਕੀ ਕ੍ਰੂਰ ਬਿਚਾਰੀ।
-ਅਸ ਦਰਵੇਸ਼ ਬੇਸ਼ ਕੇ ਸੰਗ।

ਰਚਹਿ ਦ੍ਵੈਸ਼ ਕੌ ਚਹਹਿ ਕੁਢੰਗ ॥੩੦॥
ਜਾਨਤਿ ਹੌਂ ਖੈ ਹ੍ਵੈ ਤੁਰਕਾਨਾ[1]।
ਦੋਜ਼ਕ ਪਰਹਿ ਸਜ਼ਾਇ ਮਹਾਨਾ।
ਅਬਿ ਮੈਂ ਤਿਨ ਕੋ ਸਕਲ ਜਨਾਵੌਂ।
ਨਿਜ ਨਿਕੇਤ ਮਹਿਂ ਸਿਵਰ ਕਰਾਵੌਂ ॥੩੧॥
ਨਾਤੁਰ ਕੋ ਬਤਾਇ ਨਰ ਦੈ ਹੈ।
ਅਸ ਨਹਿਂ ਹੋਇ ਪਹੁੰਚਿ ਗਹਿ ਲੈ ਹੈਂ-।
ਏਵ ਬਿਚਾਰਤਿ ਛਿੱਪ੍ਰ ਪਯਾਨਾ।
ਜਹਾਂ ਬਿਰਾਜਹਿਂ ਕ੍ਰਿਪਾ ਨਿਦਾਨਾ ॥੩੨॥
ਆਵਤਿ ਦੇਖਿ ਪ੍ਰਭੁ ਮੁਸਕਾਏ।
'ਕਹਾਂ ਹੌਲ ਉਰ ਖਾਨ ਉਪਾਏ।
ਕਹੇ ਕਿਨਹੁੰ ਕੇ ਕਜੋਂ ਕਰਿ ਤ੍ਰਾਸਾ।
ਇਕ ਖ਼ੁਦਾਇ ਪਰ ਧਰਿ ਬਿਸਵਾਸਾ' ॥੩੩॥
ਬੈਠਿ ਨਿਕਟਿ ਕਹਿ ਹੌਰੇ ਹੌਰੇ।
'ਟਿਕਹੁ ਨ ਗੁਰੂ ਅਬਹਿ ਇਸ ਠੌਰੇ।
ਉਠਹੁ ਸ਼ੀਘ੍ਰ ਸਭਿ ਕਿਛ ਲੇ ਚਾਲਹੁ।
ਜ਼ੀਨ ਤੁਰੰਗਨ ਤੂਰਨ ਡਾਲਹੁ ॥੩੪॥
ਸੈਨ ਸ਼ਾਹੁ ਕੀ ਫਿਰਹਿ ਘਨੇਰੇ।
ਖੋਜਤਿ ਥਲ ਤੁਮ ਬਸਿਬੇ ਕੇਰੇ।
ਜਿਤ ਕਿਤ ਫਿਰਹਿਂ ਬੂਝਿ ਤੁਮ ਨਾਮ।
ਜਹਿਂ ਸਿਖ ਸੰਗਤ ਕੋ ਬਿਸਰਾਮ ॥੩੫॥
ਅੰਤਰਜਾਮੀ ਤੁਮ ਸਭਿ ਜਾਨਾ।
ਮਿਲੇ[1] ਸਊਰ ਪ੍ਰਸੰਗ ਪਛਾਨਾ।
ਤਊ ਮੋਹਿ ਤੇ ਹਿਤ ਸੁਨਿ ਲੀਜੈ।
ਭੀਖਨ ਕਰਮਾ[1] ਸ਼ਾਹੁ ਲਖੀਜੈ ॥੩੬॥
ਸੰਤ ਅਨੇਕਨ ਕੋ ਦੁਖ ਦੀਨਾ।
ਧਰ ਕੋ ਸਿਰ ਤੇ ਕਰਹਿ ਬਿਹੀਨਾ।
ਤਿਸ ਕੇ ਢਿਗ ਪਹੁਚਨਿ ਨਹਿਂ ਆਛੋ।
ਜ਼ਾਲਮ ਬਡੋ ਜ਼ੁਲਮ ਜਿਨ ਬਾਂਛੋ[1]' ॥੩੭॥

[1]ਤੁਰਕਾਂ ਦਾ ਨਾਸ਼ ਹੋਣਾ ਹੈ।

[1]ਮੈਨੂੰ) ਮਿਲੇ ਸੀ।

[1]ਭਯਾਨਕ ਕੰਮ ਕਰਨ ਵਾਲਾ।

[1]ਚਾਹੁੰਦਾ ਹੈ।

ਸੁਨਿ ਸਤਿਗੁਰ ਤਿਸ ਕਉ ਸਮੁਝਾਯਹੁ।
'ਸਿਰਜਨਹਾਰੇ ਜਥਾ ਬਨਾਯਹੁ।
ਸੋ ਨਹਿਂ ਟਰਹਿ ਉਪਾਵ ਅਨੇਕੈਂ।
ਇਹੁ ਨਿਰਨੈ ਕਰਿ ਜਾਨਿ ਬਿਬੇਕੈ ॥੩੮॥
ਸਕਲ ਕਾਜ ਕਰਤਾ ਜਗਤੇਸ਼।
ਕਯੋਂ ਆਨਹੁ ਉਰ ਤ੍ਰਾਸ ਵਿਸ਼ੇਸ਼।'
ਸੁਨਿ ਪਠਾਨ ਕਰ ਜੋਰਿ ਬਖਾਨਾ।
'ਸ਼੍ਰੀ ਮੁਖ ਤੇ ਸਚ ਕਹਹੁ ਸੁਜਾਨਾ[1]! ॥੩੯॥
ਪਾਵਨ ਮਮ ਘਰ ਕਰਹੁ ਗੁਸਾਈਂ।
ਅੰਤਰ ਚਲਹੁ ਏਵ ਬਨਿਆਈ।
ਬਾਕ ਬਿਲਾਸ ਸੁਨਵਾਹੁ ਆਪੂ।
ਪਿਖੇ ਸੁਨੇ ਪਾਪਨਿ ਗਨ ਖਾਪੂ' ॥੪੦॥
ਇਮ ਕਹਿ ਸ਼ੀਘ੍ਰ ਖੋਲਿ ਕਰਿ ਘੋਰਾ।
ਜ਼ੀਨ ਪਾਇ ਭਾਖੈ ਕਰ ਜੋਰਾ[1]।
'ਉਠਹੁ ਅਰੂਢਹੁ ਨਿਸ ਬਿਸਰਾਮਹੁ।
ਸੁਖ ਸੋਂ ਬਸਹੁ ਚਿੰਤ ਬਿਨ ਧਾਮਹੁਂ ॥੪੧॥
ਤਸਕਰ[1] ਆਦਿ ਬਿਘਨ ਨਹਿਂ ਕੋਈ।
ਅਵਲੋਕਹੁ ਮਮ ਦਿਸ਼ਿ ਅਰਜ਼ੋਈ[1]।'
ਸੁਨਿ ਸਤਿਗੁਰ ਪਿਖਿ ਭਾਉ ਬਿਸਾਲੇ।
ਚਢਿ ਤੁਰੰਗ ਪਰ ਅੰਤਰ ਚਾਲੇ ॥੪੨॥
ਪੰਚਹੁਂ ਸਿੱਖ ਸੰਗ ਨਿਜ ਲੀਨੇ।
ਅਪਰ ਆਪ ਤੇ ਰੁਖਸਦ ਕੀਨੇ[1]।
ਗੜ੍ਹੀ ਪਠਾਨਨਿ ਕੀ ਤਹਿਂ ਘਨੀ।
ਨਿਕਟਿ ਨਿਕਟਿ ਗਾਢੀ ਬਹੁ ਬਨੀ ॥੪੩॥
ਲੇ ਕਰਿ ਖਾਨ ਆਪਣੀ ਗਯੋ[1]।
ਡੇਰਾ ਘਰ ਸੁੰਦਰ ਮਹਿਂ ਦਯੋ।
ਭਯੋ ਨਚਿੰਤ ਆਇ ਦਰ ਠਾਢੇ।
ਕਰੇ ਕਿਵਾਰ ਅਸੰਜਤਿ ਗਾਢੇ[1] ॥੪੪॥

[1]ਸ਼੍ਰੀ ਮੁਖ ਤੋਂ ਸੱਚ ਕਹਿੰਦੇ ਹੋ ਹੇ ਸੁਜਾਨ ਜੀ।
[1]ਹੱਥ ਜੋੜ ਕੇ।
[1]ਚੋਰ।
[1]ਮੇਰੀ ਬੇਨਤੀ ਵਲ ਤੱਕੋ।
[1]ਹੋਰ ਸਿੱਖ ਆਪਣੇ ਪਾਸੋਂ ਵਿਦਾ ਕਰ ਦਿੱਤੇ ਸੀ।
[1]ਆਪਣੀ ਗੜ੍ਹੀ ਵਿਚ ਲੈ ਗਿਆ।
[1]ਬੂਹੇ ਤਕੜੇ ਬੰਦ ਕਰ ਦਿੱਤੇ।

ਕਹ੍ਯੋ 'ਓਪਰੇ ਨਰ ਨਹਿਂ ਬਰੈਂ।
ਹਮਰੇ ਵਹਿਰ ਬਾਤ ਨਹਿਂ ਕਰੈ[1]।'
ਇੱਤ੍ਯਾਦਿਕ ਕਰਿ ਕੈ ਤਕਰਾਈ।
ਗਯੋ ਗੁਰੂ ਢਿਗ ਗ੍ਰੀਵ ਨਿਵਾਈ ॥੪੫॥
ਬਾਕ ਬਿਲਾਸ ਸੁਨੇ ਬਹੁ ਭਾਂਤੀ।
ਸੁਪਤ ਜਥਾ ਸੁਖ ਭੇ ਬਿਚ ਰਾਤੀ[1]।
ਸਰਬ ਸੇਵ ਤ੍ਰਿਣ ਆਦਿਕ ਕੇਰੀ।
ਕਰੀ ਤੁਰੰਗਨਿ ਕੀ ਤਿਸ ਬੇਰੀ ॥੪੬॥

[1]ਸਾਡੇ (ਆਦਮੀ) ਬਾਹਰ ਗਲ ਨਾ ਕਰਨ।

[1]ਰਾਤ ਵਿਚ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸਮਾਣੇ ਆਗਵਨ' ਪ੍ਰਸੰਗ ਬਰਨਨੰ ਨਾਮ ਦੋਇ ਤ੍ਰਿੰਸਤੀ ਅੰਸੂ ॥੩੨॥

## ੩੩. [ਸਮਾਣਿਓਂ ਕਰਹਾਲੀ, ਚਿਹਕਾ ਗਏ]

੩੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੪

ਦੋਹਰਾ:

ਭਈ ਨਿਸਾ ਪੁਰਿ ਹੇਰਿ ਕਰਿ, ਸ਼ਾਹਿ
ਸਊਰ ਬਿਚਾਰਿ।
ਉਤਰਿ ਪਰੇ ਡੇਰਾ ਕਰਜੋ, ਲੀਨਸਿ ਅੰਨ
ਅਹਾਰ ॥੧॥

ਚੌਪਈ:

ਲੇਤਿ ਦੇਤਿ ਤਹਿਂ ਜ਼ਿਕਰ ਚਲਾਯੋ।
'ਕਿਸੂ ਦੇਸ਼ ਸ੍ਰੀ ਗੁਰ ਨਹਿਂ ਪਾਯੋ।'
ਇਕ ਨਰ ਤਬਹਿ ਬਤਾਵਨ ਕਹਜੋ।
'ਆਜ ਦੁਪਹਿਰਾ ਜਬਿ ਕੁਛ ਢਰਜੋ
॥੨॥
ਨਗਰ ਪ੍ਰਵੇਸ਼ਤਿ ਮੈਂ ਗੁਰ ਹੇਰੇ।
ਉਤ ਦਿਸ਼ਿ ਉਤਰੇ ਕੀਨਸਿ ਡੇਰੇ।
ਨਿਸਾ ਆਜ ਕੀ ਇਹਾਂ ਬਿਤਾਵੈਂ।
ਹੁਇ ਭੁਨਸਾਰ ਸੁ ਅੱਗ੍ਰ ਸਿਧਾਵੈਂ' ॥੩॥
ਸੁਨਿ ਔਚਕ 'ਗੁਰ ਪੁਰਿ ਇਸ ਆਏ।'
ਸ਼ਾਹਿ ਸਊਰ ਘਨੇ ਹਰਖਾਏ।
ਤਬਹਿ ਬਿਲੋਕਨ ਉਤ ਦਿਸ਼ਿ ਗਏ।
ਖੋਜਤਿ ਥਲ ਨਹਿਂ ਪ੍ਰਾਪਤਿ ਭਏ ॥੪॥
ਪੁਨ ਉਤ ਦਿਸ਼ ਕੇ ਨਰ ਜੇ ਮਿਲੇ।
ਤਿਨ ਕੋ ਬੂਝਤਿ ਯਾ ਬਿਧਿ ਭਲੇ।
'ਗੁਰ ਕਿਸ ਥਲ ਮਹਿਂ ਕੀਨਸਿ ਡੇਰਾ?
ਕਰਹੁ ਬਤਾਵਨਿ ਜਿਸ ਨੇ ਹੇਰਾ' ॥੫॥
ਇਕ ਮਾਨਵ ਸੁਨਿ ਸਕਲ ਬਤਾਈ।
'ਭਯੋ ਤਿਮਰ ਤਬਿ ਗੇ ਕਿਸ ਥਾਈਂ।
ਉਤਰੇ ਹੁਤੇ ਪਿਖੇ ਮੈਂ ਸੋਇ।
ਕਹਾਂ ਗਏ ਅਬਿ ਲਖੈ ਨ ਕੋਇ' ॥੬॥
ਸੁਨਿ ਕਰਿ ਖੋਜਤਿ ਉਰ ਬਿਸਮਾਏ।
ਪਰੀ ਰਾਤਿ ਕਿਤ ਦੇਖਹਿਂ ਜਾਏ।
ਇਤ ਉਤ ਬਿਚਰਤਿ ਰਹੇ ਘਨੇਰੇ।

ਸ਼੍ਰੀ ਸਤਿਗੁਰ ਨਾਂਹਿਨ ਕਿਤ ਹੇਰੇ ॥੭॥
ਸ਼ਾਹੁ ਨਰਨਿ ਤਬਿ ਮਸਲਤ ਗਾਏ।
'ਹੈਂ ਪੁਰਿ ਮੈਂ, ਨਹਿਂ ਅੱਗ੍ਰ ਸਿਧਾਏ।
ਇਤਿ ਦਿਸ਼ ਕੀ ਕੀਜਹਿ ਤਕਰਾਈ।
ਬਡੀ ਪ੍ਰਭਾਤਿ ਨਿਕਸਿ ਨਹਿਂ ਜਾਈਂ
॥੮॥
ਜੇ ਗਹਿ ਲੇਹਿਂ ਗੁਰੂ ਇਸਥਾਨ।
ਹਮ ਪਰ ਸ਼ਾਹੁ ਪ੍ਰਸੰਨ ਮਹਾਨ।
ਬਖਸ਼ਹਿ ਅਧਿਕ ਦਰਬ ਸਮੁਦਾਏ।
ਜਿਸ ਤਲਾਸ਼ ਦਿਨ ਬਹੁਤ ਬਿਤਾਏ ॥੯॥
ਆਲਸ ਕਰਹੁ ਨ, ਰਹਹੁ ਸੁਚੇਤ।
ਲੇਤੇ ਬੂਝਹੁ ਸਭਿ ਕੇ ਭੇਤ[1]।
ਅਪਨੋ ਡੇਰਾ ਇਤ ਲੇ ਆਵਹੁ।
ਸਭਿ ਪੰਥਨਿ ਪਰ[1] ਦ੍ਰਿਸ਼ਟਿ ਲਗਾਵਹੁ
॥੧੦॥
ਇਮ ਕਹਿ ਖਾਨ ਪਾਨ ਸਭਿ ਕਰਿ ਕੈ।
ਜਿਤ ਕਿਤ ਸਗਰੇ ਸਥਲ ਨਿਹਰਿ ਕੈ।
ਜਾਗਤਿ ਰਹੇ ਨ ਨਿੰਦ੍ਰਾ ਲੀਨਿ।
ਭਈ ਪ੍ਰਭਾਤਿ ਸਭਿਨਿ ਮਨ ਚੀਨ ॥੧੧॥
ਪੁਰਿ ਕੀ ਗਰੀ ਗਰੀ ਸਭਿ ਹੇਰੀ।
ਤਰਕਾਈ ਸਭਿ ਪੰਥ ਘਨੇਰੀ।
ਹੁਤੋ ਦਿਵਸ ਮਹਿਂ ਜਹਿਂ ਗੁਰ ਡੇਰਾ।
ਤਹਿਂ ਤੇ ਖੋਜ ਪਗਨ[1] ਕੋ ਹੇਰਾ ॥੧੨॥
ਪਹੁੰਚੇ ਜਾਇ ਗੜ੍ਹੀ ਦਰਵਾਜ਼ੇ।
ਜਿਸ ਕੇ ਅੰਤਰ ਗੁਰੂ ਬਿਰਾਜੇ।
ਪਿਖੇ ਕਿਵਾਰ ਅਸੰਜਤਿ[1] ਜਬੈ।
ਕਹਿ ਕਰਿ ਖਾਨ ਹਕਾਰਜੋ ਤਬੈ ॥੧੩॥
ਸੁਨਿ ਪਠਾਨ ਤਿਨ ਕੇ ਢਿਗ ਆਯੋ।
ਹੇਰ ਸਲਾਮਾਲੇਕਮ ਗਾਯੋ[1]।
'ਕਜੋਂ ਦਰ ਖਰੇ ਕਾਜ ਕੋ ਆਹਜੋ?
ਮੋਹਿ ਬੁਲਾਵਨਿ ਕਜੋਂ ਤੁਮ ਚਾਹਜੋ?'
॥੧੪॥

[1]ਸਭਨਾਂ ਦੇ ਭੇਤ ਪੁੱਛ ਕੇ ਲੈਂਦੇ ਰਹੋ।
[1]ਸਾਰੇ ਰਾਹਾਂ ਉਪਰ।
[1]ਘੋੜੇ ਦੇ) ਪੈਰਾਂ ਦਾ ਖੋਜ।
[1]ਬੰਦ।
[1]ਕਹੀ।

ਸ਼ਾਹਿ ਨਰਨ ਬਚ ਉੱਗ੍ਰ[1] ਬਖਾਨਾ।
'ਖੋਜਤਿ ਦੇਸ਼ ਬਿਦੇਸ਼ਨ ਥਾਨਾ।
ਹਜ਼ਰਤ ਘਨੀ ਤਲਾਸ਼ੀ ਧਰੈ।
ਜ਼ਿਕਰ ਸਭਾ ਮਹਿਂ ਨਿਤ ਪ੍ਰਤਿ ਕਰੈ ॥੧੫॥

[1]ਕਰੜਾ।

ਸੋ ਗੁਰ ਤੁਮ ਨੇ ਸਦਨ ਦੁਰਾਯੋ।
ਦੇਖਤਿ ਖੋਜ ਹਮਹਿਂ ਅਬਿ ਪਾਯੋ।
ਬਹੁ ਨਰ ਭਨਹਿਂ ਨਗਰ ਗੁਰ ਆਏ।
ਫਿਰਹਿ[1] ਸਕਲ ਥਲ, ਨਾਂਹਿਨ ਪਾਏ' ॥੧੬॥

[1]ਅਸੀ) ਫਿਰੇ ਹਾਂ।

ਸੁਨਤਿ ਖਾਨ ਰਿਸ ਧਾਰਿ ਬਖਾਨਜੋ।
'ਹਿੰਦੂ, ਘਰ ਹਮਰੇ ਕਿਮ ਜਾਨਜੋ?
ਖੋਜ ਤੁਰੰਗਮ ਜੋ ਤੁਮ ਹੇਰਾ।
ਮੈਂ ਚਢਿ ਕੈ ਸੰਧਜਾ ਕਹੁ ਫੇਰਾ ॥੧੭॥
ਮਮ ਪਤਿ ਕੋ ਹੌਰੀ ਤੁਮ ਕੀਨਿ।
ਕਹਾਂ ਖੋਜ ਐਸੋ ਦ੍ਰਿਗ ਚੀਨਿ।
ਬਹੁਰ ਨ ਕਹਹੁ ਸੁਨਹਿਂਗੇ ਔਰ।
ਹਸਹਿਂ ਖਾਨ ਸੁਨਿ ਕੈ ਸਭਿ ਠੌਰ ॥੧੮॥
ਕਹਾਂ ਸਤਰ[1] ਕੋ ਰਾਖਨਿ ਕਰਿਬੋ।
ਕਹਾਂ ਹਿੰਦੁ ਘਰ ਅੰਤਰ ਬਰਿਬੋ।
ਅਬਿ ਤੁਮ ਕਹੀ ਸਹੀ ਮੈਂ ਸਾਰੀ।
ਬਹੁਰ ਕਹਹੁ ਕਰਿ ਹੌਂ ਤਬਿ ਰਾਰੀ[1] ॥੧੯॥

[1]ਪੜਦਾ।

[1]ਲੜਾਈ।

ਮਾਰਨ ਮਰਨ ਹੋਹਿ ਪੁਨ ਜਾਵੈ।
ਅਸ ਬੇਸਤਰੀ ਤਬਹਿ ਜਨਾਵੈਂ[1]।
ਕਰਹੁ ਢੀਠਤਾ ਲਾਜ ਨ ਆਵਤਿ।
ਇਹ ਬਿਧਿ ਹਮ ਘਰ ਕਜੋਂ ਬਨ ਆਵਤਿ? ॥੨੦॥

[1]ਐਸੀ ਬੇਪੜਦਗੀ (ਕੀਤੀ ਦਾ ਫਲ) ਤਦ ਦੱਸਾਂਗੇ।

ਹਸਹਿਂ ਬਿਰਾਦਰ[1], ਲਖਹਿਂ ਨਿਲਾਜੂ।
ਕਜੋਂ ਕਰਿ ਸਕਹਿਂ ਏਵ ਹਮ ਕਾਜੂ।'
ਇੱਤਜਾਦਿਕ ਕਰਿ ਕੋਪ ਸੁਨਾਯੋ।
ਸ਼ਾਹੁ ਨਰਨਿ ਕੋ ਬਹੁ ਡਰਪਾਯੋ ॥੨੧॥

[1]ਭਾਈ।

ਭਏ ਨਿਰਾਸ ਨ ਬੋਲੇ ਫੇਰ।
ਸਾਚੋ ਲਖ੍ਯੋ ਕੁਪਤ ਕੋ ਹੇਰਿ[1]।
ਤਜ੍ਯੋ ਸਮਾਣਾ ਨਗਰ ਬਹੋਰੀ।
ਗਏ ਅੱਗ੍ਰ ਹੇਰਨਿ ਥਲ ਔਰੀ ॥੨੨॥
ਜਾਇ ਖਾਨ ਗੁਰ ਕੇ ਢਿਗ ਬੈਸਾ।
'ਭਯੋ ਬ੍ਰਿਤਾਂਤ ਕਹ੍ਯੋ ਮੈਂ ਜੈਸਾ।
ਸ਼ਾਹੁ ਸਊਰ ਠਾਢਿ ਭੇ ਦ੍ਵਾਰੇ।
ਰਿਸ ਬਚ ਕਹਿ ਕਰਿ ਇਤ ਤੇ ਟਾਰੇ ॥੨੩॥
ਉਚਿਤ ਕਰਨਿ ਕੋ ਮੈਂ ਕਰਿ ਲੀਨਾ।
ਅਬਿ ਤੁਮ ਕਰਹੁ ਜਥਾ ਚਿਤ ਚੀਨਾ।
ਸ਼ਰਧਾ ਹੇਰਿ ਖਾਨ ਕੀ ਮਹਾਂ।
ਮੁਸਕਾਵਤਿ ਸਤਿਗੁਰ ਬਚ ਕਹਾ ॥੨੪॥
'ਸਾਧੁ ਸਾਧੁ ਤੁਝ ਕੋ ਬਹੁ ਬਾਰੀ।
ਸੁਖ ਸੋਂ ਬੈਸ ਬਿਤਾਵੈ ਸਾਰੀ।
ਅੰਤ ਸਮੈਂ ਜਮ ਤ੍ਰਾਸ ਨ ਹੋਵੈ।
ਇਸ ਕੋ ਅਸ ਫਲ ਦੀਰਘ ਜੋਵੈਂ' ॥੨੫॥
ਇਮ ਕਹਿ ਇਕ ਦਿਨ ਕੀਨਿ ਮੁਕਾਮੂ[1]।
ਖਾਨ ਹਰਖ ਯੁਤਿ ਰਾਖੇ ਧਾਮੂ।
ਨਿਸਾ ਬਿਤਾਇ ਦੂਸਰੀ ਤਹਾਂ।
ਕਰ੍ਯੋ ਕੂਚ ਦੇ ਬਰ ਸੁਖ ਮਹਾਂ ॥੨੬॥
ਪੰਚ ਸਊਰ ਸੰਗ ਮਗ ਚਲੇ।
ਪੂਰਬ ਦਿਸ਼ਾ ਬਦਨ ਕਰਿ ਭਲੇ।
ਸਨੇ ਸਨੇ ਚਲਿ ਹੈਂ ਮਗ ਚਾਲੀ।
ਪਹੁੰਚੇ ਆਇ ਗ੍ਰਾਮ ਕਰਹਾਲੀ[1] ॥੨੭॥
ਉਤਰੇ ਪ੍ਰਭੂ ਲਗਾਯਹੁ ਡੇਰਾ।
ਅੰਨ ਸੁ ਤ੍ਰਿਣਨਿ ਮੰਗਾਇ ਘਨੇਰਾ।
ਖਾਨ ਪਾਨ ਸਭਿ ਹੂੰ ਤਬਿ ਕੀਨਿ।
ਕ੍ਰਿਪਾ ਨਿਧਾਨ ਸਹਿਤ ਸੁਖ ਲੀਨਿ ॥੨੮॥

[1]ਗੁੱਸੇ ਵਿਚ ਆਏ ਨੂੰ ਵੇਖਕੇ।

[1]ਮੁਕਾਮ ਕੀਤਾ, ਡੇਰਾ ਰਖਿਆ।

[1]ਨਾਮ ਪਿੰਡ।ਸਮਾਣੇ ਤੋਂ ੬ ਕੁ ਮੀਲ, ਗੁਰਦਵਾਰਾ ਹੁਣ ਤਕ ਹੈ।

ਇਕ ਮਸੰਦ ਕੋ ਘਰ ਕਰਹਾਲੀ।
ਗੁਰ ਆਵਨ ਸੁਨਿਓ ਮਤਿ ਖਾਲੀ।
ਤੁਰਕਨਿ ਤ੍ਰਾਸ ਧਾਰਿ ਨਹਿਂ ਆਯੋ।
ਛਪਿ ਕਰਿ ਥਿਰਯੋ ਸਦਨ ਪ੍ਰਵਿਸ਼ਾਯੋ ॥੨੯॥
ਸਤਿਗੁਰ ਕੋ ਸਿਖ ਆਇ ਨ ਹੇਰਹਿ।
-ਨਹਿਂ ਨ ਬਤਾਵਹੁ ਜੇ ਦਰ ਟੇਰਹਿ[1]-।

[1](ਇਹ ਘਰਦਿਆਂ ਨੂੰ ਕਹਿ ਛੱਡਿਆ ਕਿ) ਜੇ ਦਰ ਤੇ ਆਕੇ (ਕੋਈ) ਆਵਾਜ਼ ਮਾਰੇ ਤਾਂ ਦੱਸਣਾ ਨਹੀਂ।

ਛਿਮਾ ਨਿਧਾਨ ਕਛੂ ਨਹਿਂ ਕਰਯੋ।
ਗੁਰ ਧਨ ਅਧਿਕ ਲੇਤਿ ਭੀ ਲਹਯੋ ॥੩੦॥
ਏਕ ਜਾਮਨੀ ਤਹਾਂ ਬਿਤਾਈ।
ਪਿਖੀ ਪ੍ਰਾਤਿ ਤਜਾਰੀ ਕਰਿਵਾਈ।
ਜ਼ੀਨ ਤੁਰੰਗਨ ਡਾਰਿ ਅਰੂਢੇ।
ਗਮਨੇ ਮਾਰਗ ਜਿਨ ਮਤਿ ਗੂਢੇ ॥੩੧॥
ਸਪਤ ਕੋਸ ਪਰ ਚਿਹਕਾ[1] ਗ੍ਰਾਮੂ।

[1]ਨਾਮ ਪਿੰਡ ਦਾ।

ਤਹਾਂ ਮਸੰਦ ਗਿਲੋਰਾ[1] ਨਾਮੂ।

[1]ਨਾਮ ਮਸੰਦ ਦਾ।

ਪ੍ਰਥਮ ਗੁਰੂ ਜਬਿ ਜੰਗਲ ਦੇਸ਼[1]।

[1]ਮਾਲਵੇ ਦੇਸ਼।

ਬਿਚਰਤਿ ਸਿੱਖ ਉਧਾਰ ਵਿਸ਼ੇਸ਼ ॥੩੨॥
ਮਾਤ ਪਿਤਾ ਮਰਿ ਗੇ ਤਬਿ ਤਾਂ ਕੇ।
ਭੋਜਨ ਦਾਤਾ ਰਹਯੋ ਨ ਜਾਂ ਕੇ।
ਤਜਯੋ ਗ੍ਰਾਮ ਚਿਹਕਾ ਤਹਿਂ ਗਯੋ।
ਗੁਰ ਡੇਰੇ ਮਹਿਂ ਥਿਰ ਤਬਿ ਭਯੋ ॥੩੩॥
ਸੇਵ ਤੁਰੰਗਨ ਕੀ ਪਰ ਰਹਯੋ।
ਮਨ ਭਾਵਤਿ ਭੋਜਨ ਕੋ ਲਹਯੋ।
ਕਿਤਿਕ ਬਰਖ ਬੀਤੇ ਗੁਰ ਸਾਥ।
-ਭਯੋ ਤਰੁਨ ਬਯ- ਜਾਨਯੋ ਨਾਥ ॥੩੪॥
ਤਬਿ ਇਸ ਕੋ ਸਨਬੰਧੀ ਕੋਇ।
ਡੇਰੇ ਨਿਕਟਿ ਜਾਤਿ ਲਖਿ ਸੋਇ।
ਮਿਲਯੋ[1] ਦੌਰਿ ਕੈ ਕਰਯੋ ਸਨੇਹੁ।

[1](ਗਿਲੌਰਾ) ਮਿਲਿਆ।

ਅਪਨਿ ਬ੍ਰਿਤੰਤ ਜਨਾਇ ਅਛੇਹੁ ॥੩੫॥

ਤਿਨ ਭੀ ਸੁਨਿ ਕੈ ਪ੍ਰੇਮ ਬਧਾਯੋ।
ਸੋ[1] ਚਲਿ ਗਯੋ, ਗੁਰੂ ਢਿਗ ਆਯੋ[2]। — [1]ਭਾਵ ਸਨਬੰਧੀ। [2]ਭਾਵ ਗਿਲੌਰਾ।
ਬੂਝਯੋ[1] 'ਕੌਨ ਮਿਲਯੋ ਤੁਝ ਸਾਥ? — [1]ਗੁਰੂ ਜੀ ਨੇ) ਪੁੱਛਿਆ।
ਜਿਹ ਸੋਂ ਕਰੀ ਬਹੁਤ ਹੀ ਗਾਥ' ॥੩੬॥
ਕਹਿਨਿ ਲਗਯੋ 'ਸਨਬੰਧੀ ਮੇਰੋ।
ਚਿਹਕੇ ਬਸਹਿ ਅਚਾਨਕ ਹੇਰੋ।'
ਸੁਨਿ ਗੁਰ ਭਨਯੋ 'ਕਯੋਂ ਨ ਇਤ ਲਯਾਯੋ।
ਜਾਤਿ ਪੰਥ, ਕਯੋਂ ਢਿਗ ਨ ਬਸਾਯੋ?' ॥੩੭॥
'ਹੁਕਮ ਆਪ ਕੋ ਪ੍ਰਥਮ ਨ ਭਯੋ।'
ਇਮ ਕਹਿ, ਧਾਇ ਨਿਕਟਿ ਤਿਸ ਗਯੋ।
ਆਨਯੋ ਮੋਰਿ[1] ਕਰਾਯੋ ਡੇਰਾ। — [1]ਮੋੜ ਕੇ।
ਕਰਿ ਅਹਾਰ ਸੇਵਾ ਤਿਸ ਬੇਰਾ ॥੩੮॥
ਗੁਰ ਕੇ ਪਾਸ ਬਹੁਰ ਲੇ ਆਯੋ।
ਹਾਥ ਜੋਰਿ ਥਿਰ ਸੀਸ ਨਿਵਾਯੋ।
ਕਹਯੋ ਪ੍ਰਭੁ 'ਤੁਮ ਭ੍ਰਾਤ ਗਿਲੌਰਾ।
ਬਜਾਹਹੁ, ਲਿਹੁ ਧਨ ਕੋ, ਨਿਜ ਠੌਰਾ' ॥੩੯॥
ਇਮ ਕਹਿ ਦਰਬ ਦੀਨਿ ਚਲਿ ਗਯੋ।
ਚਿਹਕੇ ਆਨਿ ਬਜਾਹ ਕਰਿ ਲਯੋ[1]। — [1]ਗਿਲੌਰੇ ਨੇ) ਵਿਆਹ ਕਰ ਲਿਆ।
ਕਿਤਿਕ ਮਾਸ ਮਹਿਂ ਪ੍ਰਭੁ ਢਿਗ ਜਾਇ[1]। — [1]ਗਿਲੌਰੇ ਨੇ) ਜਾ ਕੇ।
ਕਰਿ ਸੇਵਾ ਕੋ ਲਏ ਰਿਝਾਇ ॥੪੦॥
ਪੁਨ ਗੁਰ ਦੀਨਿ ਮਸੰਦੀ ਤਾਂਹਿ।
ਧਨ ਉਗਰਾਹਤਿ ਸੰਗਤਿ ਮਾਂਹਿ।
ਹਾਂਸੀ ਅਰੁ ਹਿਸਾਰ ਲਗਿ ਦੇਸ਼।
ਲੇਹਿ ਦੂਰ ਲਗਿ ਦਰਬ ਵਿਸ਼ੇਸ਼ ॥੪੧॥
ਕੁਛਕ ਦੇਤਿ ਸਤਿਗੁਰ ਕੋ ਆਨਿ।
ਆਪ ਭਯੋ ਦੀਰਘ ਧਨਵਾਨ।
ਬ੍ਰਿੰਦ ਅਸ਼ਰਫੀ ਤਿਸ ਕੇ ਧਾਮੂ।
ਸੰਚਨ ਕਰੀ ਲਏ ਗੁਰ ਨਾਮੂ ॥੪੨॥
[1]ਇਕ ਦਿਜਨੀ ਤਿਸ ਕੀ ਤ੍ਰਿਯ ਸੰਗ। — [1]ਇਕ ਬਾਹਮਣੀ ਨੇ ਤਿਸ (ਮਸੰਦ) ਦੀ ਇਸਤ੍ਰੀ ਨਾਲ ਇਸ ਤਰ੍ਹਾਂ ਦਾ ਚਲਿੱਤਰ ਖੇਡਿਆ ਕਿ ਉਹ ਭੋਲੀ ਗਲਾਂ

ਵਿਚ ਆ ਗਈ ਤੇ ਆਪਣੇ ਧਨ ਦੀ ਸਾਰੀ ਗੱਲ ਦੱਸ ਬੈਠੀ।

ਇਮ ਚਰਿੱਤ੍ਰ ਕੋ ਕਰਯੋ ਪ੍ਰਸੰਗ।
ਮਤਿ ਭੋਰੀ ਬਾਤਨਿ ਬਿਰਮਾਈ।
ਨਿਜ ਧਨ ਕੀ ਸਭਿ ਗਾਥ ਬਤਾਈ[1] ॥੪੩॥
ਸੁਨਿ ਦਿਜਨੀ ਛਲ ਰਚਿ ਇਮ ਭਾਖਾ।
'ਦਰਬ ਧਰਾ ਮਹਿਂ ਜਬਿ ਕੋ ਰਾਖਾ।
ਤਬਿ ਕੋ ਪਿਖ੍ਯੋ ਕਿ ਨਹੀਂ ਨਿਕਾਰਾ?
ਜਰ[1] ਆਦਿਕ ਲਾਗੈ ਹੁਇ ਕਾਰਾ ॥੪੪॥

[1]ਜੰਗਾਲ।

ਧਨ ਮਹਿਂ ਜੇ ਦੀਨਾਰ ਕਹਾਵਤਿ।
ਸੋ ਉੱਲੀ ਲਗਿ ਬਰਨ ਗੁਵਾਵਤਿ।
ਕੰਚਨ ਭਾਰ ਹੋਤਿ ਬਹੁ ਹੌਰਾ।
ਰਹੈ ਜਿ ਬਿਨ ਦੇਖੇ ਇਕ ਠੌਰਾ ॥੪੫॥
ਇਕ ਦੁਇ ਮਾਸ ਬੀਤ ਜਬਿ ਜਾਇ।
ਤਬਿ ਆਤਪ ਕੋ ਦੇਹੁ ਲਗਾਇ।
ਜੁਗਮ ਜਾਮ ਜਬਿ ਸੁਸਕਹਿਂ ਪਰੀ।
ਪੁਨ ਸੰਭਾਰਿ ਦੇਹੁ ਤਹਿਂ ਧਰੀ' ॥੪੬॥
ਸੁਨਤਿ, ਹੌਲ ਕਰਿ, ਲੇ ਤਿਹ ਸੰਗ।
ਚਢਿ ਕੋਸ਼ਠ ਗਹਿ ਮੰਚ ਉਤੰਗ[1]।

[1]ਉੱਚੇ ਕੋਠੇ ਮੰਜਾ ਲੈ ਕੇ ਚੜ੍ਹੀਆਂ।

ਬਸਤ੍ਰ ਬਿਛਾਇ ਤਰੇ ਘਰ ਗਈ।
ਗਨ ਦੀਨਾਰ ਨਿਕਾਰਤਿ ਭਈ ॥੪੭॥
ਕਾਸ਼ਟ ਕੇ ਬਾਸਨ ਮਹਿਂ ਪਾਈ।
ਊਪਰ ਗਈ ਮੰਚ ਜਿਸ ਥਾਈਂ।
ਡਾਰਿ ਸੂਕਨੀ ਕਹ੍ਯੋ ਬੁਝਾਈ।
'ਹੇ ਦਿਜਨੀ! ਤੂੰ ਦੇਹੁ ਖਿਡਾਈ' ॥੪੮॥
ਜਾਇ ਤਰੇ ਪੁਨ ਔਰ ਨਿਕਾਰੀ।
ਸਭਿ ਉਠਾਇ ਕਰਿ ਊਪਰ ਡਾਰੀ।
ਤਿਹ ਤੇ ਹੁਤੋ ਬਿੱਪ੍ਰ ਘਰ ਨੇਰੇ।
ਦ੍ਰਿਸ਼ਟਿ ਬਚਾਇ ਬਿੱਪ੍ਰਨੀ ਗੇਰੇ ॥੪੯॥
ਤਰੈ ਗਈ ਲਖਿ, ਮੂਠ ਬਗਾਵੈ[1]।

[1]ਮੁੱਠ ਭਰਕੇ ਸੁੱਟ ਦੇਵੇ।

ਕਰਹਿ ਸੁਧਾਰਨਿ ਜਬਿ ਢਿਗ ਆਵੈ।
ਇਮ ਮਸੰਦ ਧਨ ਦਿਜਨੀ ਲੀਨਿ।
ਸਦਨ ਮਹਾਨ ਚਿਨਾਵਨਿ ਕੀਨਿ ॥੫੦॥
ਸੋ ਅਬਿ ਲੇ ਚਿਹਕੇ ਮੈਂ ਅਹੈ।
ਤਹਿਂ ਕੇ ਲੋਕ ਸ਼ਾਹਦੀ ਕਹੈਂ[1]।

[1]ਉਗਾਹੀ ਦਿੰਦੇ ਹਨ। ਭਾਵ ਇਹ ਹੈ ਕਿ ਲੋਕਾਂ ਨੇ ਉੱਪਰਲੀ ਸਾਖੀ ਦੀ ਉਗਾਹੀ ਭਰੀ ਹੈ ਜਦੋਂ ਕਵੀ ਜੀ ਨੇ ਇਹ ਮਕਾਨ ਡਿੱਠਾ। ਅਗਲੇ ਅੰਸੂ ਦਾ ੧੯ ਅੰਕ ਦੇਖੋ, ਉਥੇ ਆਪਣਾ ਦੇਖਣਾ ਕਵਿ ਜੀ ਸਪਸ਼ਟ ਲਿਖਦੇ ਹਨ।

ਅਸ ਮਸੰਦ ਜਿਮ ਨਾਮ ਗਿਲੌਰਾ।
ਲੌਂ ਪਨ ਸੰਗਤਿ ਤੇ ਬਹੁ ਠੌਰਾ ॥੫੧॥
ਤਿਸ ਕੇ ਸਦਨ ਗੁਰੂ ਚਲਿ ਗਏ।
ਥਿਰ ਤੁਰੰਗ ਕਰਿ ਉਤਰਤਿ ਭਏ।
ਮਿਲ੍ਯੋ ਜੋਰਿ ਕਰ ਬੰਦਨ ਕੈ ਕੈ।
ਅੰਤਰ ਲੇ ਗਮਨ੍ਯੋਂ ਸੁਖ ਪੈ ਕੈ ॥੫੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਚਿਹਕੇ ਆਗਮਨ' ਪ੍ਰਸੰਗ ਬਰਨਨੰ ਨਾਮ ਤੀਨ ਤ੍ਰਿਸੰਤੀ ਅੰਸੂ ॥੩੩॥

## ੩੪. [ਗਿਲੌਰੇ ਨੂੰ ਬਖਸ਼ੀਸ਼। ਕਰ੍ਹਾ ਤੇ ਖਰਕ ਗ੍ਰਾਮ]

੩੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੫

ਦੋਹਰਾ:

ਬਾਲਿਕ ਪ੍ਰਤਿਪਾਲਜੋ ਹੁਤੋ,
ਅਪਨਿ ਗਿਲੌਰਾ ਜਾਨਿ।
ਉਤਰੇ ਤਾਂਹਿ ਨਿਕੇਤ ਮਹਿਂ,
ਸ਼ੀਲ ਕ੍ਰਿਪਾਲੁ ਮਹਾਨ ॥੧॥

ਚੌਪਈ:

ਰੁਚਿਰ ਪ੍ਰਯੰਕ ਡਸਾਵਨਿ ਕੀਨਿ।
ਛਾਦਜੋ ਆਸਤਰਨ ਤਲ ਪੀਨ[1]।
ਹਾਥ ਜੋਰਿ ਥਿਰ ਬੋਲਜੋ ਸਾਦਰ।
ਬੈਠੇ ਸ਼੍ਰੀ ਗੁਰ ਤੇਗ ਬਹਾਦਰ ॥੨॥

[1]ਹੇਠ ਬੜਾ ਮੋਟਾ ਵਿਛਾਉਣਾ ਵਿਛਾਇਆ।

ਤ੍ਰਿਣ ਦਾਨੇ ਕੀ ਸੇਵ ਸੰਭਾਰਿ।
ਕਰਿਵਾਇਸਿ ਬਰ ਬਿਬਿਧ[1] ਅਹਾਰ।
ਸ੍ਵਾਦਲ ਮਧੁਰ ਸਨਿਗਧ ਖਵਾਯਹੁ।
ਬਹੁਰ ਸਕਲ ਸਿੱਖਨਿ ਤ੍ਰਿਪਤਾਯਹੁ ॥੩॥

[1]ਕਈ ਤਰ੍ਹਾਂ ਦੇ।

ਬਸੇ ਨਿਸਾ ਮਹਿਂ ਪੌਢਨਿ ਕੀਨਿ।
ਸੁਪਤ ਜਥਾ ਸੁਖ ਗੁਰੂ ਪ੍ਰਬੀਨ।
ਰਹੀ ਜਾਮ ਜਾਗੇ ਸੁਚ ਧਾਰੀ।
ਮੱਜਨ ਕਰਜੋ ਬਿਮਲ ਬਰ ਬਾਰੀ ॥੪॥
ਸੱਚਿਦਾਨੰਦ ਬ੍ਰਹਮ ਇਕ ਆਹਿ[1]।
ਬੈਠੇ ਥਿਤ ਕਰਿ ਬ੍ਰਿਤਿ ਤਿਸ ਮਾਂਹਿ।
ਦਿਨਕਰ[1] ਚਢਜੋ, ਬਿਲੋਚਨ ਖੋਲੇ।
ਮਨਹੁਂ ਕਮਲ ਦਲ ਅਲੀ ਅਡੋਲੇ[1] ॥੫॥

[1]ਜੋ ਇਕ ਹੈ।

[1]ਸੂਰਜ।

[1]ਮਾਨੋ ਕਮਲ ਪੱਤੇ ਉੱਪਰ ਭੌਰੇ ਅਡੋਲ ਹਨ (ਮੁੱਖ ਪਰ ਕਾਲੇ ਨੇਤ੍ਰ)। (ਅ) ਮਾਨੋਂ ਕਮਲ ਦਲ (ਖੁਲ੍ਹੇ ਹਨ ਤੇ ਵਿਚ) ਭੌਰੇ ਅਡੋਲ ਹੋਏ (ਦਿੱਸਦੇ ਹਨ)।

ਇਕ ਬਾਸੁਰ ਤਹਿਂ ਕੀਨਿ ਮੁਕਾਮੂ।
ਮਿਲੈਂ ਸਿੱਖ ਸੁਨਿ ਸੁਨਿ ਗੁਰ ਨਾਮੂ।
ਅਨਿਕ ਅਕੋਰ ਆਨਿ ਕਰ ਜੋਰਹਿਂ।
ਦਰਸ ਬਿਲੋਕਹਿਂ, ਚਰਨ ਨਿਹੋਰਹਿਂ ॥੬॥
ਜ਼ਿਮੀਦਾਰ ਗਨ ਗ੍ਰਾਮ ਮਝਾਰਾ।

ਸਭਿਨਿ ਆਨਿ ਪਦ ਪਰ ਸਿਰ ਧਾਰਾ।
ਜਿਮ ਗੁਰ ਭਨਜੋਂ, ਜਿਨਹੁੰ ਤਿਮ ਮਾਨਜੋਂ[1]।
ਤਿਨ ਕੋ ਬਰ ਸੁਖਦਾਇ ਬਖਾਨਜੋਂ ॥੭॥
ਮਾਨਜੋ ਜਿਨਹੁੰ ਨ ਸ਼ਰਧਾ ਲਜਾਇ।
ਤਿਨ ਪ੍ਰਤਿ ਬੋਲੇਂ ਸਹਿਜ ਸੁਭਾਇ।
ਜਥਾ ਹੁਤਾਸਨ ਮਹਿਦ ਪ੍ਰਕਾਸ਼ੇ।
ਹੁਇ ਸਮੀਪ, ਦੁਖ ਸੀਤ ਬਿਨਾਸੇ ॥੮॥
ਲਖਹਿ ਨ ਤੇਜ, ਬੀਚ ਬਰ ਜਾਇ।
ਜਰਹਿਂ ਅੰਗ ਸੰਕਟ ਬਡ ਪਾਇ।
ਤਿਮ ਸਤਿਗੁਰ ਕੀ ਸੇਵਾ ਅਹੈ।
ਅਦਬ ਸਹਿਤ ਕਰਿ ਸਭਿ ਸੁਖ ਲਹੈਂ ॥੯॥
ਨ੍ਰਿਭੈ ਹੋਇ ਸ਼ਰਧਾ ਜਿਨ ਛੀਨ।
ਕਰਹਿਂ ਅਵੱਗਜਾ ਲਹਿਂ ਦੁਖ ਪੀਨ[†]।
ਦੂਰ ਦੇਸ਼ ਕੀ ਸੰਗਤਿ ਆਈ।
ਦਰਸ਼ਨ ਲੇ ਅਕੋਰ ਅਰਪਾਈ ॥੧੦॥
ਨਿਸਾ ਦੂਸਰੀ ਕੀਨਸਿ ਬਾਸ।
ਕ੍ਰਿਪਾ ਧਾਰਿ ਜਾਨਜੋਂ ਨਿਜ ਦਾਸ।
ਸੇਵਾ ਕਰੀ ਸਕਲ ਬਿਧਿ ਨੀਕੀ।
ਗੁਰ ਮਹਿਮਾ ਮਹਿਂ ਸ਼ਰਧਾ ਹੀ ਕੀ ॥੧੧॥
ਭਈ ਪ੍ਰਾਤਿ ਤਜਾਰੀ ਕਰਿਵਾਈ।
ਨਿਕਟਿ ਗਿਲੌਰਾ ਲੀਨਿ ਬੁਲਾਈ।
ਇਕ ਤਰਕਸ਼[1] ਤੀਰਨ ਸੋਂ ਭਰਜੋ।
ਹੁਇ ਪ੍ਰਸੰਨ ਗੁਰ ਬਖਸ਼ਨ ਕਰਜੋ ॥੧੨॥
ਕਹਜੋ 'ਧਰਮ ਮਹਿਂ ਦ੍ਰਿੜਤਾ ਕੀਜੈ।
ਬੰਸ ਸਮੇਤ ਸਕਲ ਸੁਖ ਲੀਜੈ।
ਜੇ ਕਰਿ ਜਾਹਿਂ ਧਰਮ ਤੇ ਹਾਰਿ।
ਸੰਤਤਿ ਦਾਰਿਦ ਲਹੈ ਉਦਾਰ ॥੧੩॥
ਸੁਖ ਨਹਿਂ ਪਾਇਂ, ਜਾਇਂ ਤੁਵ ਪ੍ਰਾਨ।
ਇਮ ਸਮਝਹੁ, ਰਖਿ ਧਰਮ ਮਹਾਨ।'

[1]ਜਿਸ ਜਿਸ ਨੇ ਤੈਸੇ ਮੰਨਿਆ।

[†]ਇਸ ਵਿਚ ਗੁਰੂ ਜੀ ਨੂੰ ਵਰ ਸ੍ਰਾਪ ਤੋਂ ਅਸੰਗ ਸਾਬਤ ਕੀਤਾ ਹੈ।

[1]ਭੱਥਾ।

ਸਿੱਖ੍ਯਾ ਅਪਰ ਦਈ ਗੁਰ ਤਾਂਹਿ।
ਹਯ ਅਰੂਢਿ ਚਾਲੇ ਮਗ ਮਾਂਹਿ ॥੧੪॥
ਮੁਖ ਕਰਿ ਪੂਰਬ ਦਿਸ਼ਾ ਪਯਾਨੇ।
ਭਯੋ ਗਿਲੌਰਾ ਧਨੀ ਮਹਾਨੇ।
ਹਾਂਸੀ ਅਰੁ ਹਿਸਾਰ ਲੌ ਗ੍ਰਾਮੁ।
ਸੰਗਤਿ ਤੇ ਆਨਹਿ ਧਨ ਧਾਮੁ ॥੧੫॥
ਰੰਘਰ ਜਾਟ ਗ੍ਰਾਮ ਗਨ ਤਿਨ ਕੇ।
ਪਰੇ ਬਿਰੋਧ ਪਰਸਪਰ ਗਿਨ ਕੇ।
ਫਿਰਤਿ ਗਿਲੌਰਾ ਦੋਨਹੁਂ ਮਾਂਹੀ।
ਗੁਰ ਪ੍ਰਤਾਪ ਤੇ ਰੋਕਹਿਂ ਨਾਂਹੀ[1] ॥੧੬॥
[1]ਰੰਘੜ ਯਾ ਜਟ ਕੋਈ) ਨਹੀਂ ਸੀ ਰੋਕਦਾ (ਗਿਲੌਰੇ ਨੂੰ ਵਿੱਚ ਆਉਂਦੇ ਜਾਂਦਿਆਂ)।

ਰੰਘਰ ਬ੍ਰਿੰਦਨ ਦੇ ਬਿਸਵਾਸ[1]।
[1]ਭਰੋਸਾ ਦੇਕੇ।

ਗ੍ਰਾਮ ਜਾਟ ਜਹਿਂ ਆਨ ਸੁ ਪਾਸ[1]।
[1]ਜਿੱਥੇ ਜਟਾਂ ਦੇ ਪਿੰਡ ਸਨ (ਰੰਘੜਾਂ ਨੂੰ ਆਪਣੇ ਨਾਲ ਜਟਾਂ) ਪਾਸ ਲੈ ਆਇਆ।

ਕਹ੍ਯੋ 'ਲੰਘਾਇ ਦੇਉ ਮੈਂ ਆਗੇ[1]।'
[1]ਜਟਾਂ ਕੋਲੋਂ ਰਾਹ ਦਿਵਾ ਦਿਊਂ।

ਇਸ ਭਰੋਸ ਤੇ ਸੋ[1] ਨਹਿਂ ਭਾਗੇ ॥੧੭॥
[1]ਭਾਵ ਰੰਘੜ।

ਰੰਘਰ ਬ੍ਰਿੰਦ ਸੁ ਦਏ ਕਟਾਇ[1]।
[1]ਮਰਿਵਾਇ ਦਿੱਤੇ।

ਨਹਿ ਮੂਰਖ ਨੇ ਲੀਨਿ ਬਚਾਇ।
ਤਿਸ ਅਧਰਮ ਤੇ ਸੋ ਮਰਿ ਗਯੋ।
ਬੰਸ ਅਧਿਕ ਦਾਰਿੱਦ੍ਰੀ ਭਯੋ ॥੧੮॥
ਭੋਜਨ ਕੀ ਚਿੰਤਾ ਘਰ ਮਾਂਹਿ।
ਕਬਿ ਖੈਂ ਹੈਂ ਕਬਿ ਪੈ ਹੈਂ ਨਾਂਹਿ।
ਇਸੀ ਦਸ਼ਾ ਮਹਿਂ ਅਬਿ ਲੌ ਅਹੈਂ।
'ਹਮ ਨੇ ਪਿਖੇ' ਸਿੰਘ ਕਵਿ ਕਹੈ[1] ॥੧੯॥
[1]ਭਾਈ ਸੰਤੋਖ ਸਿੰਘ ਜੀ ਕਹਿੰਦੇ ਹਨ।

ਸਤਿਗੁਰ ਚਿਹਕੇ ਤੇ ਚਲਿ ਆਏ।
ਕਰ੍ਹਾ ਗ੍ਰਾਮ ਪ੍ਰਥਮ ਗੁਰ ਥਾਏ[1]।
[1]ਭਾਵ ਪਹਿਲੇ ਗੁਰੂ (ਛੇਵੇਂ ਗੁਰੂ ਜੀ) ਦਾ ਥਾਂ ਬੀ ਸੀ।

ਗਮਨੇ ਜਬਿ ਸ਼੍ਰੀ ਨਾਨਕ ਮਤੇ।
ਹਰਿਗੁਵਿੰਦ ਗੁਰ ਉਤਰੇ ਹੁਤੇ ॥੨੦॥
ਵਹਿਰ ਗ੍ਰਾਮ ਤੇ ਅਹੈ ਸਥਾਨ।
ਪਹੁੰਚੇ ਆਨਿ ਗੁਰੂ ਭਗਵਾਨ।
ਉਤਰਿ ਪਰੇ ਅਸੁ ਬੰਧਨ ਕੀਨੇ[1]।
[1]ਘੋੜੇ ਬੰਨ੍ਹੇ।

ਸ਼ੁਭ ਆਸਨ ਪਰ ਗੁਰੂ ਅਸੀਨੇ ॥੨੧॥

ਤਹਾਂ ਮਸੰਦ ਬਸਹਿ ਮਤਿ ਮੂਢਾ।
ਜੋ ਨ ਲਖਹਿ ਆਸ਼ੈ ਗੁਰ ਗੂਢਾ-।
ਤੁਰਕੇਸ਼ੁਰ ਸਭਿ ਦੇਸ਼ ਬਿਦੇਸ਼।
ਖੋਜਹਿ ਗੁਰ ਕੋ -ਸੁਨਜੋਂ ਵਿਸ਼ੇਸ਼ ॥੨੨॥
-ਮੈਂ ਨਹਿਂ ਮਾਰਜੋ ਜਾਉਂ ਕਦਾਈ-।
ਅਸ ਚਿੰਤਾ ਬਹੁ ਰਿਦੇ ਉਪਾਈ।
ਸੁਨਿ ਕੈ ਸਤਿਗੁਰ ਕੋ ਆਗਵਨੁ।
ਦੂਰ ਕਰਿ ਰਹਜੋ ਆਪਨੇ ਭਵਨੂ ॥੨੩॥
ਭਾਖਜੋ ਤ੍ਰਿਯ ਸੋਂ 'ਕੋ ਜਿ ਹਕਾਰੈ[1]।
-ਨਹੀਂ ਇਹਾਂ- ਤਿਸ ਦੇਹਿ ਉਚਾਰੈ।'
ਅੰਤਰਜਾਮੀ ਲਖਿ ਬਿਧਿ ਸਾਰੀ।
ਕਹਜੋ ਨ ਕੁਛ, ਤੂਛਨਿ ਮੁਖ ਧਾਰੀ ॥੨੪॥
ਮਿਲਜੋ ਏਕ ਰਾਹਕ ਤਬਿ ਆਇ।
ਕੁਛਕ ਸੇਵ ਕੀਨਿ ਵਥੁ ਲਜਾਇ[1]।
ਭਏ ਪ੍ਰਸੰਨ ਦਰਬ ਗੁਰ ਦੀਨੋ।
ਸ਼੍ਰੀ ਮੁਖ ਤੇ ਫੁਰਮਾਵਨਿ ਕੀਨੋ ॥੨੫॥
'ਕੂਪ ਕਿ ਬਾਪੀ ਦਿਹੁ ਬਨਵਾਇ।
ਇਸ ਥਲ ਉਪਬਨ[1] ਸਘਨ ਲਗਾਇ।'
ਇਮ ਕਹਿ ਨਿਸਾ ਬਸੇ ਗੋਸਾਈਂ।
ਭਈ ਪ੍ਰਾਤਿ ਤਜਾਰੀ ਕਰਿਵਾਈ ॥੨੬॥
ਜ਼ੀਨ ਤੁਰੰਗਨ ਪਾਇ ਸੁਹਾਏ।
ਭਏ ਅਰੂਢਨਿ ਪੰਥ ਸਿਧਾਏ।
ਇਕ ਦੁਇ ਮਜਲ ਦੀਰਘਾ ਚਾਲੇ।
ਬਾਂਗਰ ਦੇਸ਼ ਬਿਖੈ ਸਿਖ ਨਾਲੇ ॥੨੭॥
'ਖਰਕ' ਗ੍ਰਾਮ ਨਿਯਗ੍ਰੋਧ ਬਿਸਾਲਾ[1]।
ਤਹਾਂ ਜਾਇ ਡੇਰਾ ਗੁਰ ਡਾਲਾ।
ਜ਼ੀਨ ਉਤਾਰੇ ਤ੍ਰਿਣ ਅਨਵਾਏ।
ਦਈ ਨਿਹਾਰੀ ਹਯ ਤ੍ਰਿਪਤਾਏ ॥੨੮॥
ਕਰਿਵਾਯਹੁ ਬਹੁ ਭਾਂਤਿ ਅਹਾਰਾ।
ਖਾਨ ਪਾਨ ਕਰਿ ਭਲੇ ਪ੍ਰਕਾਰਾ।
ਆਨਜੋਂ ਮੰਚ ਤਾਂਹਿ ਪਰ ਬੈਸੇ।

[1]ਜੇ ਕੋਈ ਬੁਲਾਵੇ।
[1]ਵਸਤੂਆਂ ਲਿਆਇਕੇ।
[1]ਬਾਗ।
[1]ਵੱਡਾ ਬੋਹੜ [ਸੰ: ਨਜਗ੍ਰੋਧ]

ਸੰਗੀ ਸਿਖ ਬੋਲਜੋ ਤਬਿ ਐਸੇ ॥੨੯॥
'ਤੁਰਕਨਿ ਘਾਲ ਬਿਸਾਲੀ ਘਾਲੀ।
ਅਵਨੀ ਰਾਜ ਤੇਜ ਬਡ ਨਾਲੀ।
ਨਹੀਂ ਮਵਾਸੈ[1] ਕਿਤ ਹੂੰ ਕੋਈ। [1]ਆਕੀ।
ਹਾਲਾ[1] ਭਰਹਿਂ ਨੰਮ੍ਰਿ ਸਿਰ ਹੋਈ' ॥੩੦॥ [1]ਮਾਮਲਾ।
ਸੁਨਿ ਕੈ ਸਤਿਗੁਰ ਬਾਕ ਬਖਾਨਾ।
'ਸਨੇ ਸਨੇ ਅਬਿ ਕਰਿ ਹੈਂ ਹਾਨਾ।
ਪਾਪ ਬਡੇਰੇ ਕਹੁ ਨਿਤ ਲਾਗੇ।
ਭਏ ਅੰਧ ਦੁਰਮਤਿ ਚਿਤ ਪਾਗੇ ॥੩੧॥
ਤਪਨ ਮਹਾਂ ਤਪ ਧਰਮ ਕਮਾਵਨਿ[1]। [1]ਮਹਾਨ ਤਪ ਤਪਣੇ ਕਰਕੇ ਤੇ ਧਰਮ ਕਮਾਵਣ ਨਾਲ।
ਯਾਂ ਤੇ ਰਾਜ ਸੁ ਤੇਜ ਬਧਾਵਨਿ।
ਹੋਹਿ ਪ੍ਰਿਥੀਪਤਿ ਫਲ ਕੋ ਪਾਵੈ।
ਨ੍ਰਿਪਤਿ ਬਨਹਿ ਪੁਨ ਧਰਮ ਕਮਾਵੈ ॥੩੨॥
ਕਰਹਿ ਨਜਾਉਂ, ਨਹਿਂ ਲੋਭੀ ਬਨੈ।
ਰੱਛਹਿ ਜਗਤ ਦਯਾ ਮਨ ਸਨੈ।
ਦੂਖ ਨਿਵਾਰਹਿ ਸੁਖ ਕੋ ਦੇਹਿ।
ਉਚਿਤ[1] ਪ੍ਰਜਾ ਤੇ ਧਨ ਕੋ ਲੇਹਿ ॥੩੩॥ [1]ਵਾਜਬ ਧਨ।
ਤਸਕਰ ਬਟਪਾਰਨਿ ਕੋ[1] ਮਾਰਹਿ। [1]ਚੋਰ ਧਾੜਵੀਆਂ ਨੂੰ।
ਇੱਤਜਾਦਿਕ ਗਨ ਬਿਘਨ ਬਿਦਾਰਹਿ।
ਤਿਸ ਕੀ ਕੁਲ ਤੇ ਰਾਜ ਨ ਜਾਇ।
ਜਥਾ ਜੋਗ ਜੋ ਧਰਮ ਚਲਾਇ ॥੩੪॥
ਜਿਨਹੁੰ ਪ੍ਰਥਮ ਤਪ ਕਰਿ ਭੇ ਰਾਜਾ।
ਰਾਜ ਪਾਇ ਪੁਨ ਲਗੇ ਕੁਕਾਜਾ।
ਬਿਸ਼ਯ ਭੋਗ ਮਹਿਂ ਬਹੁ ਗ਼ਲਤਾਨੇ।
ਪ੍ਰਜਾ ਕਸ਼ਟ ਕੋ ਸੁਨਹਿਂ ਨ ਜਾਨੇਂ ॥੩੫॥
ਜਜੋਂ ਕਜੋਂ ਕਰਿ ਲੇਂ ਧਨ ਕੋ ਛੀਨਿ।
ਦਯਾ ਨ ਠਾਨਹਿਂ ਦੇਖਹਿਂ ਦੀਨਿ।
ਇਮ ਤਿਨ ਪਰ ਅਨੁਮਾਨ ਕਰੀਜੈ[1]। [1]ਅੰਦਾਜ਼ਾ ਲਾ ਲਓ ਕਿ..........।
ਦਿਨਪ੍ਰਤਿ ਰਾਜ ਤੇਜ ਇਨ ਛੀਜੈ ॥੩੬॥
ਪ੍ਰਥਮ ਤੁਰਕ ਛਿਤਪਤਿ ਜੇ ਭਏ।

ਸਭਿ ਨਰ ਨਾਰਿ ਨਜਾਉਂ ਕੋ ਕਿਯੇ।
ਹਿੰਦੂ ਮੁਸਲਮਾਨ ਸਮੁਦਾਇ।
ਸਭਿ ਇਮਾਨ ਪਰ ਰਾਖਿ ਟਿਕਾਇ
॥੩੭॥
ਅਬਿ ਨੌਰੰਗ ਬਡ ਕੁਮਤਿ ਉਠਾਈ।
ਹਿੰਦੂ ਧਰਮ ਦੇਤਿ ਬਿਨਸਾਈ।
ਜਬਰੀ ਕਰਹਿ ਜ਼ੁਲਮ ਮਦ ਮਾਨੀ।
ਪੀੜਤ ਪ੍ਰਜਾ ਤ੍ਰਾਸ ਕੋ ਠਾਨੀ[1] ॥੩੮॥
ਯਾਂ ਤੇ ਜਾਨਜੋਂ ਜਾਇ ਬਿਦਤ ਹੀ।
ਰਾਜ ਤੇਜ ਅਬਿ ਰਹੈ ਨ ਕਿਤ ਹੀ।
ਸਨੇ ਸਨੇ ਸਗਰੋ ਬਿਨਸਾਵੈ।
ਥਿਰੈ ਨ ਅਸ ਕੋ ਦੁੰਦਭਿ ਵਾਵੈਂ[1]।'
ਇਮ ਕਹਿ ਤੂਸ਼ਨਿ ਭਏ ਗੁਸਾਈਂ।
ਸੁਪਤਿ ਜਥਾ ਸੁਖ ਨਿਸਾ ਬਿਤਾਈ।
ਭਈ ਪ੍ਰਾਤਿ ਕਰਿ ਕੂਚ ਪਯਾਨੇ।
ਪਹੁੰਚੇ ਖਟਕੜ ਗ੍ਰਾਮ ਸਥਾਨੇ ॥੪੦॥
ਪੰਚਹੁ ਸਿੱਖ ਸੰਗ ਮਹਿਂ ਲੀਨੇ।
ਅਪਰ ਨ ਮਿਲਹਿਂ ਬਰਜ ਕਰਿ ਦੀਨੇ।
ਹਿੰਦੂ ਧਰਮ ਜਗਤ ਮਹਿਂ ਰਾਖਨਿ।
ਸਤਿਗੁਰ ਕਰੈਂ ਰਿਦੈ ਅਭਿਲਾਖਨਿ
॥੪੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਗੁਰ ਗਮਨ' ਪ੍ਰਸੰਗ ਬਰਨਨੰ ਨਾਮ ਚਤੁਰ ਤ੍ਰਿੰਸਤੀ ਅੰਸੂ ॥੩੪॥

[1]ਪਰਜਾ ਡਰਦੀ ਹੈ।

[1]ਭਾਵ, ਇਨ੍ਹਾਂ ਦਾ ਨਗਾਰਚੀ ਤੱਕ ਨਾ ਰਹੇਗਾ।

## ੩੫. [ਖਟਕੜ ਗ੍ਰਾਮ ਚੋਰ ਅੰਨੇ ਹੋਏ। ਜੀਂਦ। ਆਗਰੇ]

੩੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੬

ਦੋਹਰਾ:

ਖਟਕੜ ਗ੍ਰਾਮ ਸਮੀਪ ਹੀ, ਉਤਰੇ ਸ਼੍ਰੀ
ਗੁਰਦੇਵ।
ਤਹਿਂ ਕੇ ਰਾਹਕ ਆਨ ਕਰਿ, ਨਹੀਂ ਕਰੀ
ਕੁਛ ਸੇਵ ॥੧॥

ਚੌਪਈ:

ਧਨ ਕੋ ਦੇ ਕਰਿ ਮੋਲ ਮੰਗਾਯੋ।
ਖਾਨ ਪਾਨ ਸਭਿ ਬਿਧਿ ਕਰਿਵਾਯੋ।
ਸੇਵ ਤੁਰੰਗਨਿ ਕੀ ਸਭਿ ਕੀਨਿ।
ਤ੍ਰਿਣ ਅਨਵਾਇ ਮੋਲ ਕੋ ਦੀਨਿ ॥੨॥
ਜ਼ਿਮੀਦਾਰ ਤਹਿਂ ਕੇ ਤਬਿ ਆਏ।
ਪੁਸ਼ਟ ਤੁਰੰਗਮ ਦੇਖਿ ਲੁਭਾਏ।
ਮਿਲਿ ਆਪਸ ਮਹਿਂ ਮਸਲਤ ਠਾਨੇ।
'ਅਧਿਕ ਮੋਲ ਕੇ ਤੁਰੰਗ ਮਹਾਨੇ ॥੩॥
ਲੇਹੁ ਨਿਸਾ ਮਹਿਂ ਇਨਹੁਂ ਚੁਰਾਇ।
ਇਹ ਪਰਦੇਸੀ ਲਖਹਿਂ ਨ ਕਾਇ।
ਚਲੇ ਜਾਹਿਂਗੇ ਬਸ ਨ ਬਸਾਵੈ।
ਇਨ ਪੀਛੇ ਹਮ ਸਦਨ ਬੰਧਾਵੈਂ ॥੪॥
ਬੇਚਹਿਂਗੇ ਧਨ ਪਾਇ ਬਿਸਾਲਾ।
ਔਚਕ ਭਯੋ ਲਾਭ ਇਸ ਕਾਲਾ।'
ਇਮ ਆਪਸ ਮਹਿਂ ਗਿਨ[1] ਮਤਿ ਮੂੜੇ। [1]ਸੋਚ ਕੇ।
ਚਹੈਂ ਤੁਰੰਗਨ ਹੋਇ ਅਰੂੜੇ ॥੫॥
ਭਯੋ ਨਿਸਾ ਮਹਿਂ ਤਿਮਰ ਘਨੇਰਾ।
ਸਤਿਗੁਰ ਸੁਪਤਿ ਭਏ ਤਿਸ ਬੇਰਾ।
ਤਸਕਰ ਬਨਿ ਰਾਹਕ ਸੋ ਆਏ।
ਹੇਰਿ ਤੁਰੰਗਨਿ ਕੇ ਨਿਯਰਾਏ ॥੬॥
ਖਸ਼ਟ ਚੋਰ ਖਟ ਘੋਰਨਿ ਹੇਤੁ।
ਹੁਇ ਡੇਰੇ ਕੇ ਨੇਰ ਸੁਚੇਤ।
ਜਾਵਤ ਪਹਿਰੂ ਜਾਗਤਿ ਰਹ੍ਯੋ।
ਤਾਕਤਿ ਰਹੇ ਨ ਹਯ ਕੋ ਗਹ੍ਯੋ ॥੭॥

ਢਰੀ ਜਾਮਨੀ ਤੇ ਅਲਸਾਯੋ।
ਨਿਕਟਿ ਬਿਲੋਕਹਿਂ ਤਿਨ ਲਖਿ ਪਾਯੋ।
ਖਸ਼ਟਹੁਂ ਖਟ ਘੋਰਨ ਕੀ ਓਰ।
ਪਹੁੰਚਿ ਸਮੀਪੀ ਤੂਰਨ ਚੋਰ ॥ ੮ ॥
ਜਬਿ ਬੰਧਨ ਕਹੁ ਮੋਚਨ ਲਾਗੇ[1]।
ਅੰਧ ਭਏ ਤਤਕਾਲ ਕੁਭਾਗੇ।
ਹਟਿ ਆਗੇ ਤੇ ਗਏ ਪਿਛਾਰੀ।
ਜਬਹਿ ਦਾਮ ਦਿਸ਼ਿ ਭੁਜਾ ਪਸਾਰੀ[1] ॥ ੯ ॥
ਕਛੂ ਨ ਦੀਸਹਿ ਦ੍ਰਿਸ਼ਟਿ ਪ੍ਰਹਾਨੀ[1]।
ਪਿਖਿ ਅਦਭੁਤ ਗਤਿ ਮਤਿ ਬਿਸਮਾਨੀ।
ਜਬਿ ਘੋਰਨਿ ਤੇ ਦੂਰ ਸਿਧਾਰੈਂ।
ਸਭਿ ਕੁਛ ਵਸਤੂ ਅੱਗ੍ਰ ਨਿਹਾਰੈਂ ॥ ੧੦ ॥
ਹਯਨਿ ਸਮੀਪੀ ਹੋਵਹਿਂ ਹੇਰਿ।
ਤਿਮ ਹੀ ਦ੍ਰਿਸ਼ਟਿ ਬਿਨਾਸਹਿ ਫੇਰ।
ਇਹ ਬਿਧਿ ਲਖਿ ਅਜ਼ਮਤ ਜੁਤਿ ਜਾਨੇ।
ਦੀਨ ਹੋਇ ਸਭਿ ਬੰਦਨ ਠਾਨੇ ॥ ੧੧ ॥
ਸਦਨ ਆਪਨੇ ਚਲਿ ਕਰਿ ਆਏ।
ਸੁਜਸੁ ਬਖਾਨਹਿਂ ਮਿਲਿ ਸਮੁਦਾਏ।
ਤਿਨ ਮਹੁਂ ਸਯਾਨੇ ਕੀਨਿ ਬਖਾਨ।
'ਇਹ ਗੁਰ ਸਮਰਥ ਮਹਿਦ ਮਹਾਨ ॥ ੧੨ ॥
ਹੋਤਿ ਪ੍ਰਬਾਤਿ ਪ੍ਰਸੰਨ ਕਰੀਜੈ।
ਮਨ ਭਾਵਤਿ ਸੁਖ ਕੋ ਬਰ ਲੀਜੈ।'
ਮਿਲਿ ਸਭਿ ਨੇ ਮਸਲਤ ਇਹ ਧਾਰੀ।
'ਗ੍ਰਾਮ ਕੂਪ ਖਾਰੀ ਸਭਿ ਬਾਰੀ[1] ॥ ੧੩ ॥
ਬਰ ਜਾਚਉ ਮੀਠਾ ਜਲ ਹੋਇ।
ਜਿਤੇ ਬਸਹੁ ਸੁਖ ਲਿਹੁ ਸਭਿ ਕੋਇ।
ਸਾਂਝਾ ਸਭਿ ਕੋ ਕਾਰਜ ਅਹੈ।
ਇਸ ਪ੍ਰਕਾਰ ਕੋ ਜੇ ਬਰ ਲਹੈਂ' ॥ ੧੪ ॥
ਭਈ ਪ੍ਰਭਾਤਿ ਦੂਧ ਦਧਿ ਲੀਨਿ।
ਚਾਵਰ ਚੂਨ ਸੁ ਘ੍ਰਿੱਤ ਨਵੀਨ।

[1]ਰੱਸੇ ਖੋਲ੍ਹਣ ਲਗੇ।
[1]ਜਦ (ਖੁਹਲਣ ਵਾਸਤੇ) ਰੱਸੀ ਵੱਲ ਬਾਂਹ ਅੱਗੇ ਕੀਤੀ।
[1]ਨਿਗਾਹ ਨਾਸ਼ ਹੋਈ।
[1]ਸਭ ਦਾ ਪਾਣੀ ਖਾਰਾ ਹੈ।

ਹੁਇ ਨਿਸ਼ਕਪਟ ਗਏ ਗੁਰ ਪਾਸ।
ਠਾਂਢੇ ਹੋਇ ਕਰੀ ਅਰਦਾਸ ॥੧੫॥
'ਹਮ ਰਾਹਿਕ ਕਰਤਾ ਅਪਰਾਧੂ।
ਅਧਮ ਉਧਾਰਨ ਤੁਮ ਪ੍ਰਿਯ ਸਾਧੂ।
ਮਹਿ ਮਹਿਂ ਮਹਿਮਾਂ ਮਹਾਂ ਮਹਾਂ ਹੈ[1]।
ਸੁਨਿਯਤਿ ਗੁਰੁ ਕੀ ਜਹਾਂ ਕਹਾਂ ਹੈ ॥੧੬॥
ਹਮ ਅਨਜਾਨ ਪਨੇ ਮਨ ਖੋਟੇ।
ਜਾਨਿ ਸਕਹਿਂ ਕਿਮ ਜੇ ਮਤਿ ਮੋਟੇ।
ਬਖਸ਼ਾਵਨਿ ਕੌ ਮਿਲਿ ਚਲਿ ਆਏ।
ਕ੍ਰਿਪਾ ਕਰਹੁ ਅਬਿ ਦਯਾਲ ਸੁਭਾਏ' ॥੧੭॥
ਸੁਨਿ ਅਕਪਟ ਗੁਰ ਕਹ੍ਯੋ ਕ੍ਰਿਪਾਲਾ।
'ਭਲੇ ਲਖਹੁ ਆਏ ਇਸ ਕਾਲਾ।
ਨਿਜ ਅਪਰਾਧ ਬਿਦਤ ਕਹਿ ਦੀਨਿ[1]।
ਬਿਗਰੇ ਕਾਜ ਸੁਧਾਰਨਿ ਕੀਨਿ ॥੧੮॥
ਸਭਿ ਕੀ ਕਹਹੁ ਕਾਮਨਾ ਕੌਨ।
ਕਯਾ ਜਾਚਤ ਹੈਂ ਉਚਰੋ ਤੌਨ।'
ਗੁਰ ਕਰੁਨਾ ਕੋ ਰਾਹਕ ਜਾਨੀ।
ਬੰਦੇ ਪਾਨ ਬਖਾਨੀ ਬਾਨੀ ॥੧੯॥
'ਹਮਰੇ ਗ੍ਰਾਮ ਸੀਮ ਜਹਿਂ ਤੀਕਾ[1]।
ਜਲ ਖਾਰੋ ਹੁਇ, ਮਿਲੈ ਨ ਨੀਕਾ।
ਆਪ ਅਹੋ ਸਤਿ ਪੁਰਖ ਮਹਾਨਾ।
ਸ਼੍ਰੀ ਮੁਖ ਤੇ ਜਹਿਂ[1] ਕਰਹੁ ਬਖਾਨਾ ॥੨੦॥
ਇਹਾਂ ਕੂਪ ਕੋ ਅਬਿ ਖਨਵਾਵਹੁ।
ਜਿਹ ਸਥਾਨ ਮੈਂ ਆਪ ਬਤਾਵਹੁ।
ਤਹਾਂ ਖਨਹਿਂ ਜਲ ਮੀਠਾ ਹੋਇ।
ਹਰਖਹਿਂ ਪਾਨ ਕਰਹਿਂ ਸਭਿ ਕੋਇ ॥੨੧॥
ਇਹੀ ਕਾਮਨਾ ਸਭਿ ਕੇ ਮਨ ਕੀ।
ਸ਼ਰਧਾ ਰਾਵਰਿ ਕੇਰ ਬਚਨ ਕੀ।'
ਤਬਿ ਸਤਿਗੁਰੁ ਕਰ ਧਨੁਖ ਸੰਭਾਰਾ।

[1]ਪ੍ਰਿਥਵੀ ਵਿੱਚ ਮਹਿਮਾ ਬਹੁਤ ਤੋਂ ਬਹੁਤ ਹੈ।
[1]ਕਹਿ ਦਿੱਤਾ ਹੈ।
[1]ਪਿੰਡ ਦੀ ਹੱਦ ਜਿਥੋਂ ਤੱਕ ਹੈ।
[1]ਜਿੱਥੇ।

ਤਰਕਸ਼ ਤੇ ਇਕ ਤੀਰ ਨਿਕਾਰਾ ॥੨੨॥
ਸੰਧਿ ਪਨਚ ਮਹਿਂ[1] ਐਂਚਿ ਚਲਾਯੋ।
ਪਰਜੋ ਦੂਰ ਗੁਰ ਬਾਕ ਅਲਾਯੋ।
'ਜਹਿਂ ਲਗਿ ਬਾਨ ਹਮਾਰੋ ਗਯੋ।
ਤਹਿਂ ਲਗਿ ਜਲ ਮੀਠੋ ਕਰਿ ਦਯੋ ॥੨੩॥
ਤਿਸ ਤੇ ਉਰੇ ਕੂਪ ਜੋ ਲਾਵਹੁ।
ਜਲ ਮੀਠੇ ਹੁਇ ਪੀ ਤ੍ਰਿਪਤਾਵਹੁ।'
ਸੁਨਿ ਕੈ ਰਾਹਕ ਗਨ ਹਰਖਾਏ।
ਹਾਥ ਜੋਰਿ ਸਭਿ ਸੀਸ ਨਿਵਾਏ ॥੨੪॥
ਗੁਰੂ ਬਾਕ ਮਹਿਂ ਸ਼ਰਧਾ ਧਾਰੀ।
ਕੂਪ ਖਨਾਯਹੁ ਭਾ ਬਰਬਾਰੀ[1]।
ਇਕ ਦਿਨ ਗੁਰ ਰਾਖੇ ਕਰ ਜੋਰਤਿ।
ਸੇਵਾ ਕੀਨਸਿ ਚਰਨ ਨਿਹੋਰਤਿ ॥੨੫॥
ਦਿਵਸ ਆਗਲੇ ਜ਼ੀਨ ਪਵਾਏ।
ਹਯ ਆਰੂਢਿ ਗੁਰ ਅੱਗ੍ਰ ਸਿਧਾਏ।
ਨਗਰ ਬਿਸਾਲ 'ਜੀਂਦ' ਜਿਸ ਨਾਮ।
ਚਾਰਹੁੰ ਬਰਨ ਬਸਹਿਂ ਅਭਿਰਾਮ ॥੨੬॥
ਰਾਜ ਤੁਰਕ ਕੋ ਕ੍ਰੂਰ ਬਡੇਰਾ।
ਕਰਹਿ ਕੁਕਰਮਨਿ ਹਿੰਦੁਨਿ ਜ਼ੇਰਾ[1]।
ਤਹਾਂ ਜਾਇ ਗੁਰੁ ਕੀਨੋ ਡੇਰਾ।
ਜਹਾਂ ਸਥਾਨ ਭਲੋ ਬਡ ਹੇਰਾ ॥੨੭॥
ਅੰਨ ਆਦਿ ਸਭਿ ਮੋਲ ਮੰਗਾਏ।
ਸਿੱਧ ਰਸੋਈ ਕਰਿ ਤ੍ਰਿਪਤਾਏ।
ਤ੍ਰਿਣ ਦਾਨਾ ਹਯ ਦੀਨਿ ਨਿਹਾਰੀ।
ਸੁਪਤਿ ਜਥਾ ਸੁਖ ਨਿਸਾ ਗੁਜ਼ਾਰੀ ॥੨੮॥
ਉਠੇ ਪ੍ਰਭਾਤੀ ਕੀਨਿ ਸ਼ਨਾਨੇ।
'ਕਰਹੁ ਕੂਚ' ਗੁਰ ਬਾਕ ਬਖਾਨੇ।
ਜ਼ੀਨ ਤੁਰੰਗਨ ਪਰ ਤਬਿ ਡਾਲੇ।
ਹੁਇ ਅਰੂਢ ਆਗੇ ਮਗ ਚਾਲੇ ॥੨੯॥
ਨਰਦਕ ਦੇਸ਼[1] ਬਿਖ਼ੇ ਗਮਨੰਤੇ।

[1]ਚਿੱਲੇ ਵਿੱਚ ਜੋੜ ਕੇ।
[1]ਸ੍ਰੇਸ਼ਟ ਜਲ।
[1]ਅਧੀਨ ਕਰਕੇ।
[1]ਬਾਂਗਰ ਦੇਸ਼।

ਮਜਲ ਅਲਪ ਕਰਿ ਪੁਨ ਉਤਰੰਤੇ।
ਜੀਂਦ ਪਰੇ ਇਕ ਹੈ ਗੁਰ ਥਾਨਾ।
ਤਹਾਂ ਕਰਨਿ ਡੇਰਾ ਹਮ ਜਾਨਾ[1] ॥੩੦॥

[1]ਕਵੀ ਦੀ ਦੱਸਦੇ ਹਨ ਕਿ) ਉਥੇ ਡੇਰਾ ਕੀਤਾ ਅਸੀਂ ਖੋਜਿਆ ਹੈ।

ਆਗੈ ਥਾਉਂ ਬਿਦਤ ਨਹਿਂ ਕੋਈ।
ਸਿੱਖੀ ਅਲਪ ਹੁਤੀ ਤਿਤ ਜੋਈ।
ਯਾਂ ਤੇ ਨਹਿਂ ਕਿਨ ਥਾਨ ਬਨਾਯੋ।
ਸਿੰਘਨ ਬਿਖੈ ਨਹੀਂ ਬਿਦਤਾਯੋ ॥੩੧॥
ਨਗਰ ਆਗਰੇ ਮਾਰਗ ਜੌਨ।
ਕਰਿ ਕੈ ਸੇਧ ਚਲੇ ਗੁਰ ਤੌਨ।
ਪੰਥ ਬਿਖੈ ਨਹਿਂ ਕੀਨਿ ਮੁਕਾਮੂ।
ਉਤਰੇ ਨਹੀ ਕਿਸੀ ਨਰ ਧਾਮੂ ॥੩੨॥
ਦਿਨ ਪ੍ਰਤਿ ਗਮਨੇ ਜਾਇਂ ਅਗਾਰੀ।
ਉਤਰੈਂ ਜਾਮਨ ਦੇਹਿ ਗੁਜ਼ਾਰੀ।
ਕੋ ਸਿਖ ਸੰਤ ਮਿਲੈ ਸੁਖ ਪਾਇ।
ਸਤਿਗੁਰੁ ਕੇ ਪਗ ਸੀਸ ਨਿਵਾਇ ॥੩੩॥
ਉਦਾਸੀਨ ਹੁਇ ਸਭਿ ਤੇ ਚਾਲੇ।
ਜਰ ਨੀਵੀਂ ਤੁਰਕਾਨ ਬਿਸਾਲੇ[1]।

[1]ਜੜ ਬੜੀ ਨੀਵੀਂ ਹੈ ਤੁਰਕਾਂ ਦੀ।

ਤਿਨਹੁਂ ਉਖਾਰਨਿ ਉੱਦਮ ਧਾਰਾ।
ਸਿਰ ਪਰ ਦੇ ਕਰਿ ਦੋਸ਼ ਉਦਾਰਾ ॥੩੪॥
ਕੇਤਿਕ ਦਿਨ ਲਗਿ ਗਮਨੇ ਗਏ।
ਅਲਪ ਮਜਲ ਕਰਿ ਨਿਸ ਉਤਰਏ।
ਭੋਜਨ ਤ੍ਰਿਣ ਦਾਨਾ ਰੁ ਨਿਹਾਰੀ।
ਮੋਲ ਮੰਗਾਵਹਿਂ ਕਰਹਿਂ ਅਹਾਰੀ ॥੩੫॥
ਇਸੀ ਰੀਤਿ ਸਭਿ ਪੰਥ ਪਯਾਨੇ।
ਨਗਰ ਆਗਰਾ ਤਬਿ ਨਿਯਰਾਨੇ।
ਤੁਰਕਨਿ ਕੀ ਸੋ ਭੀ ਰਜਧਾਨੀ।
ਬਾਸਹਿ ਚਿਰੰਕਾਲ ਤਿਸ ਥਾਨੀ ॥੩੬॥
ਨਿਕਟਿ ਨਿਕਟਿ ਉਪਬਨ ਲਗਵਾਏ।
ਖਰੇ ਸਫਲ[1] ਤਰੁਵਰ ਸਮੁਦਾਏ।

[1]ਸਹਿਤ ਫਲਾਂ ਦੇ।

ਤੁਰਸ਼ ਮਧੁਰ ਮੇਵੇ ਜਿਨ ਮਹੀਆ।

ਰਖਵਾਰੇ ਬੈਠੇ ਜਹਿਂ ਕਹੀਆ ॥੩੭॥
ਕੇਤਿਕ ਦੀਰਘ ਬ੍ਰਿੱਛ ਉਤੰਗ।
ਤਿਨ ਪਰ ਬੋਲੈਂ ਅਨਿਕ ਬਿਹੰਗ।
ਸਭਿ ਤੇ ਸੁੰਦਰ ਹੁਤੋ ਬਿਸਾਲ।
ਬਾਗ਼ ਬਿਲੋਕਯੋ ਗੁਰੂ ਕ੍ਰਿਪਾਲ ॥੩੮॥
ਬੀਚ ਰੌਂਸ[1] ਜਿਹ ਬਨੀ ਘਨੀ ਹੈ। [1]ਬਗੀਚੇ ਦੀ ਪਟੜੀ।
ਬਨੀ[1] ਬ੍ਰਿਛਨ ਕੀ ਫਲਨ ਸਨੀ ਹੈਂ[2]। [1]ਬਗੀਚੀ। [2]ਫਲਾਂ ਦੇ ਸਹਿਤ ਹੈ।
ਬੈਠਨਿ ਹੇਤੁ ਸਥੰਡਲ ਮਹਾਂ।
ਚਾਰ ਕੋਰ[1] ਜੁਤਿ ਸਿਰਜੇ ਤਹਾਂ ॥੩੯॥ [1]ਕੋਨੇ।
ਮੰਦਰ ਬਨਯੋ ਬ੍ਰਿੰਦ ਦਰਵਾਜੇ।
ਸੁੰਦਰ ਦੇਤਿ ਅਨੰਦ ਬਿਰਾਜੇ[1]। [1]ਬਿਰਾਜਦਿਆਂ।
ਤਹਾਂ ਜਾਇ ਉਤਰੇ ਗੁਰ ਪੂਰੇ।
ਕਰੈਂ ਬਿਲੋਕਨਿ ਉਪਬਨ ਰੂਰੇ[†] ॥੪੦॥

[†]ਬਾਗ ਵਿਚ ਜਾਣ ਤੋਂ ਪਹਿਲਾਂ ਤਵਾ: ਖਾ: ਨੇ ਇਕ ਹੋਰ ਸਾਖੀ ਦਿੱਤੀ ਹੈ ਤੇ ਆਗਰੇ ਜਾਣ ਦਾ ਪ੍ਰਯੋਜਨ ਦੱਸਿਆ ਹੈ ਕਿ ਆਗਰੇ ਵਿਚ ਇਕ ਬ੍ਰਿਧ ਮਾਈ ਸਤਿਗੁਰਾਂ ਦੇ ਦਰਸ਼ਨਾਂ ਦੀ ਉਡੀਕ ਕਰ ਰਹੀ ਸੀ। ਉਸਦੀ ਸ਼ਰਧਾ ਪੂਰੀ ਕਰਨ ਤੇ ਇਕ ਹਸਨ ਅਲੀ ਨੂੰ ਆਪਣੀ ਗ੍ਰਿਫਤਾਰੀ ਦਾ ਇਨਾਮ ਦੁਆਉਣ ਲਈ ਆਗਰੇ ਆਏ। ਇਤਿਹਾਸ ਗੁਰੂ ਖਾ: (ਹਿੰਦੀ) ਨੇ ਲਿਖਿਆ ਹੈ ਕਿ ਇਕ ਪ੍ਰੇਮੀ ਸਿੱਖ ਦੇ ਆਕਰਖਣ ਨਾਲ ਗੁਰੂ ਜੀ ਮਥੁਰਾ ਪੁੱਜੇ ਤੇ ਫਿਰ ਆਗਰੇ ਸਿੱਖਾਂ ਨੂੰ ਕ੍ਰਿਤਾਰਥ ਕਰਕੇ ਦਿੱਲੀ ਆਏ। ਆਗਰੇ ਵਿਚ ਮਾਈ ਥਾਨ ਗੁਰਦੁਆਰਾ ਨਾਵੇਂ ਪਾਤਸ਼ਾਹ ਦਾ ਮੌਜੂਦ ਹੈ, ਇਸ ਮਾਈ ਨੂੰ ਕ੍ਰਿਤਾਰਥ ਕਰਕੇ ਬਾਗ਼ ਵਿਚ ਗਏ ਹਨ ਤੇ ਅਗਲੇ ਅੰਸੂ ਵਿੱਚ ਦਸੀ ਘਟਨਾ ਹੋਈ ਹੈ। ਬਾਅਜ਼ੇ ਲੇਖਕਾਂ ਨੇ ਸਿੱਧਾ ਦਿੱਲੀ ਜਾਣਾ ਬੀ ਲਿਖਿਆ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਆਗਰੇ ਸਤਿਗੁਰੂ ਆਗਵਨ' ਪ੍ਰਸੰਗ ਬਰਨਨੰ ਨਾਮ ਪੰਚ ਤ੍ਰਿੰਸਤੀ ਅੰਸੂ ॥੩੫॥

## ੩੬. [ਅਯਾਲੀ ਮਿਠਾਈ ਲੈਣ ਗਿਆ ਫੜਿਆ ਗਿਆ]

੩੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੭

ਦੋਹਰਾ:
ਉਪਬਨ ਬਿਖੈ ਪ੍ਰਵੇਸ਼ ਭੇ,
ਪਿਖਿ ਰਮਨੀਕ ਸਥਾਨ।
ਉਤਰੇ ਕਰਿ ਕੇ ਹਯ ਖਰੇ,
ਬੰਧਨ ਕਰਿ ਦ੍ਰਿਢ ਪਾਨ[1] ॥੧॥

[1]ਹੱਥਾਂ ਨਾਲ ਤਕੜੇ ਬੱਧੇ।

ਚੌਪਈ:
ਨਿਜ ਨਿਜ ਅਸੁ[1] ਢਿਗ ਸਿਖ ਤਬਿ ਬੈਸੇ।
ਚਿਤਵਤਿ -ਗੁਰੂ ਕਰਹਿਂ ਅਬਿ ਕੈਸੇ-।
ਦੇਖਹਿਂ ਬਾਗ ਪ੍ਰਭੂ ਬਹੁ ਭਾਂਤੇ।
ਇਤ ਕੋ ਆਵਤਿ ਉਤ ਕੋ ਜਾਤੇ ॥੨॥

[1]ਘੋੜੇ।

ਬਹੁਰ ਸਥੰਡਲ ਪਰ ਚਢਿ ਫਿਰੈਂ।
ਆਵਨਿ ਜਾਨਿ ਬਾਰਿ ਬਹੁ ਕਰੈਂ।
ਬਾਗ਼ ਪੌਰ ਕੀ ਦਿਸ਼ਾ ਬਿਲੋਕਹਿਂ।
ਅਪਰ ਦਿਸ਼ਨਿ ਤੇ ਦ੍ਰਿਸ਼ਟੀ ਰੋਕਹਿਂ
॥੩॥
ਫਿਰਹਿਂ ਕਦਮ ਪੋਸ਼ੀ[1] ਕਹੁ ਕਰਤੇ।

[1]ਫਾਰਸੀ ਵਿਚ ਪੇਸ਼ ਕਦਮੀ = ਪੈਰ ਆਗੇ ਧਰਨ ਨੂੰ ਕਹਿੰਦੇ ਹਨ। ਕਵੀ ਜੀ ਨੇ ਇਸ ਦਾ ਭਾਵ ਟਹਿਲਣਾ ਸਮਝਿਆ ਹੈ ਤੇ 'ਕਦਮ ਪੇਸ਼ੀ' ਉਲਟਾ ਕੇ ਬਨਾ ਲਿਆ ਹੈ ਤੇ ਲਿਖਾਰੀਆਂ ਦੀ ਕ੍ਰਿਪਾ ਨੇ 'ਪੇਸ਼ੀ' ਦਾ 'ਪੋਸ਼ੀ' ਕਰ ਦਿੱਤਾ ਹੈ। ਅਗਲੀਆਂ ਪਿਛਲੀਆਂ ਤੁਕਾਂ ਤੋਂ ਭਾਵ, ਟਹਿਲਣ ਦਾ ਹੀ ਸਹੀ ਹੋ ਰਿਹਾ ਹੈ। ਕਈ ਗਜਾਨੀ ਇਸ ਨੂੰ 'ਕਦਮ ਬੋਸੀ = ਪੈਰ ਚੁੰਮਣਾ' ਸਮਝਦੇ ਹਨ, ਪੈਰ ਚੁੰਮਣ ਦਾ ਭਾਵ ਏਥੇ ਅਪ੍ਰਸੰਗਕ ਹੈ।

ਉਪਬਨ ਦਰ ਕੋ ਬਹੁਤ ਨਿਹਰਿਤੇ।
ਤਿਸ ਛਿਨ ਏਕ ਅਯਾਲੀ ਆਯੋ।
ਅਜਾ ਬ੍ਰਿੰਦ ਕੋ ਫਿਰਤਿ ਚਰਾਯੋ ॥੪॥
ਗਮਨਤਿ ਦੇਖਿ ਹਕਾਰਜੋ ਤਾਂਹੀ।
ਸੁਨਿ ਗੁਹਾਰ ਚਲਿ ਆਯੋ ਪਾਹੀ।
ਦਰਸ਼ਨ ਕਰਿ ਪਗ ਬੰਦਨ ਠਾਨੀ।
ਤਬਿ ਗੁਰੁਦੇਵ ਕਹੀ ਮੁਖ ਬਾਨੀ ॥੫॥
'ਹਮਰੋ ਕਾਮ ਏਕ ਕਰਿ ਆਉ।
ਨਿਜ ਮਿਹਨਤ ਲੇ ਕਰਿ ਪੁਨ ਜਾਉ।
ਅਜਾ ਬ੍ਰਿੰਦ ਹਮ ਰਹਹਿਂ ਬਿਲੋਕਤਿ।
ਰਾਖਹਿਂਗੇ ਚਹੁੰ ਦਿਸ਼ਿ ਤੇ ਰੋਕਤਿ' ॥੬॥

ਸੁਨਤਿ ਅਯਾਲੀ ਲਬੁ ਨੇ ਪ੍ਰੇਰਯੋ।
ਅਰੁ ਬਡ ਪੁਰਖ ਸੁ ਦਰਸ਼ਨ ਹੇਰਯੋ।
ਕਹਤਿ ਭਯੋ 'ਦੀਜਹਿ ਫੁਰਮਾਇ।
ਕਾਰਜ ਕਰਿਹੌਂ ਜਥਾ ਰਜਾਇ' ॥੭॥
ਮਾਨੀ ਬਾਤ ਸੁ ਕਰਯੋ ਨਿਹਾਰਨਿ।
ਹੁਤੀ ਛਾਪ ਕਰ[1] ਕਰੀ ਨਿਕਾਰਨ। [1]ਹੱਥ ਦੀ ਛਾਪ (ਸੋ)।
ਜਿਸ ਮਹਿਂ ਬਹੁਤ ਮੋਲ ਕੋ ਹੀਰਾ।
ਉੱਜਲ ਅਸ਼ਟ ਕੋਰ ਕਰਿ ਚੀਰਾ ॥੮॥
ਦਈ ਅਯਾਲੀ ਕੇ ਤਬਿ ਕਰਿ ਮੈਂ।
ਕਰਯੋ ਬਹੁਰ 'ਲੇ ਜਾਹੁ ਨਗਰ ਮੈਂ।
ਦੋਇ ਰਜਤਪਣ ਕੋ ਪਕਵਾਨ।
ਹੋਇ ਸਨਿਘਧ ਅਧਿਕ ਮਿਸ਼ਟਾਨ ॥੯॥
ਗਹਿਣੇ ਧਰਹੁ ਛਾਪ ਕੋ ਜਾਵਹੁ।
ਸੋ ਅਬਿ ਹੀ ਪੁਰਿ ਤੇ ਲੈ ਆਵਹੁ।'
ਸੁਨਤਿ ਅਯਾਲੀ ਨੇ ਤਬਿ ਕਹਯੋ।
'ਮੋ ਪਰ ਚੀਰ ਸੁ ਜੀਰਣ[1] ਰਹਯੋ ॥੧੦॥ [1]ਪੁਰਾਣਾ।
ਕਿਸ ਮਹਿਂ ਆਨੌਂ ਪਾਇ ਮਿਠਾਈ।
ਆਛੀ ਰਹੈ ਲੇਹੁ ਤੁਮ ਖਾਈ।'
ਤਬਿ ਗੁਰੂ ਅਪਣੇ ਊਪਰ ਕੇਰਾ।
ਹੁਤੋ ਦੁਸ਼ਾਲਾ ਮੋਲ ਬਡੇਰਾ ॥੧੧॥
ਲਿਯੋ ਉਤਾਰਿ ਦਿਯੋ ਕਰ ਤਾਂਹੀ।
'ਕਹਯੋ ਪਾਇ ਆਨਹੁ ਇਸ ਮਾਂਹੀ।
ਬਿਲਮ ਨ ਕੀਜਹਿ ਗਮਨਹੁ ਪੁਰਿ ਮੈਂ।
ਜਾਇ ਖਰੀਦ ਨ ਸੰਕਹੁ ਉਰ ਮੈਂ'
॥੧੨॥
ਪਟੀ ਕਾਮਰੀ ਬਿਖੈ ਛਪਾਇ[1]। [1]ਪਾਟੀ ਹੋਈ ਕੰਬਲੀ ਵਿਚ (ਦੁਸ਼ਾਲਾ) ਛੁਪਾਕੇ।
ਚਲਯੋ ਆਯਾਲੀ ਪੁਰਿ ਦਿਸ਼ਿ ਧਾਇ।
ਮਤੀਦਾਸ ਥਿਰ ਦੂਰ ਦਿਵਾਨ।
ਦੇਖਿ ਕ੍ਰਿਯਾ ਕਿਯ ਕ੍ਰਿਪਾ ਨਿਧਾਨ[1] [1]ਕੀਤੀ ਕਿਰਿਆ ਗੁਰਾਂ ਦੀ ਦੇਖਕੇ।
॥੧੩॥
ਆਇ ਸਮੀਪ ਬੂਝਿਬੋ ਕੀਨਿ।
'ਕਹਾਂ ਰੰਕ ਕੇ ਕਰ ਤੁਮ ਦੀਨ?

ਕਹਾਂ ਪਠ੍ਯੋ? ਕ੍ਯਾ ਲ੍ਯਾਵਨਿ ਕਰੈ?
ਗਮਨ੍ਯੋਂ ਨਗਰ ਛਿੱਪ੍ਰਤਾ ਧਰੈ' ॥੧੪॥
ਸੁਨਿ ਸਤਿਗੁਰ ਤਿਹ ਸਕਲ ਬਤਾਈ।
'ਹਮ ਕੋ ਛੁਧਾ ਲਗੀ ਅਧਿਕਾਈ।
ਕੁਛ ਪਕਵਾਨ ਮੰਗਾਵਨ ਠਾਨਾ।
ਤੁਮ ਭੀ ਛੁਧਤਿ ਕੀਜਿਯਹਿ ਖਾਨਾ' ॥੧੫॥
ਮਤੀਦਾਸ ਬੋਲ੍ਯੋ ਕਰ ਜੋਰਿ।
'ਮੁਝ ਢਿਗ ਹੁਤੇ ਰਜਤਪਣ ਔਰ।
ਸੋ ਪਠਿ ਦੇਤਿ ਛਾਪ ਕ੍ਯੋਂ ਦਈ।
ਜਿਸ ਮਹਿਂ ਬੱਜ੍ਰ[1] ਮੋਲ ਬਹੁ ਮਈ ॥੧੬॥ [1]ਹੀਰਾ।
ਬਹੁਰ ਦੁਸ਼ਾਲਾ ਬਿਗਰਹਿ ਰੰਗ।
ਰਹੈ ਨ ਅਸ ਜੇ ਪਹਿਰਹੁ ਅੰਗ।
ਅਪਰ ਬਸਤ੍ਰ ਲੇ ਕਰਿ ਸਿਖ ਜਾਤੇ।
ਆਨਿਤ ਛਿੱਪ੍ਰ ਜਥਾ ਰੁਚਿ ਖਾਤੇ' ॥੧੭॥
ਸੁਨਿ ਗੁਰ ਕਹ੍ਯੋ 'ਬਿਲਮ ਇਮ ਲਾਗਤਿ।
ਪੁਰਿ ਗ੍ਯਾਤਾ, ਭੇਜ੍ਯੋ, ਗਾ ਭਾਗਤਿ[1]। [1]ਭੱਜਾ ਗਿਆ ਹੈ।
ਖੁਰਜੀ ਖੋਲਿ ਰਜਤਪਣ ਲੇਤਿ।
ਸਿਖ ਸੁਚੇਤ ਕਰਿ[1] ਤਿਸ ਕੇ ਦੇਤਿ ॥੧੮॥ [1]ਸਿਖ ਨੂੰ ਸਾਵਧਾਨ ਕਰਦੇ (ਭਾਵ ਸ਼ਹਿਤ ਦੇ ਪੱਤੇ ਦੱਸਦੇ)।
ਗਰੀ ਬਜਾਰ ਨਹੀਂ ਜਿਨ ਹੇਰਾ।
ਆਵਤਿ ਜਾਤੇ ਲਾਗਤਿ ਦੇਰਾ।'
ਬਾਕ ਅਪੂਰਬ ਗੁਰ ਕੇ ਸੁਨਿਕੈ।
ਤੂਸ਼ਨਿ ਠਾਨਿ ਰਹ੍ਯੋ ਮਨ ਗੁਨਿ ਕੈ ॥੧੯॥
-ਇਨਹੁ ਕਹੀ ਨਹਿਂ ਕਬਿਹੂੰ ਐਸੇ।
ਕਹਾਂ ਛੁਧਾ ਅਰੁ ਬੋਲਹਿਂ ਕੈਸੇ।
ਕੋ ਜਾਨਹਿਂ ਕ੍ਯਾ ਰਚਨਾ ਰਚੀ!
ਦਈ ਛਾਪ ਹੀਰਾ ਬਿਚ ਖਚੀ ॥੨੦॥
ਬਿਸਮਤ ਸਿੱਖਨਿ ਸੰਗ ਸੁਨਾਇ।
ਸਤਿਗੁਰੁ ਫੇਰ੍ਯੋ ਅਪਰ ਸੁਭਾਇ।

ਬੰਧਿ ਤੁਰੰਗ ਤਰੋਵਰ ਸਾਥ।
ਬੈਠਿ ਆਇ ਸਕਲ ਢਿਗ ਨਾਥ ॥੨੧॥
ਸ੍ਰੀ ਮੁਖ ਤੇ ਐਸੇ ਫੁਰਮਾਇ।
'ਰਹੀਅਹਿ ਪਿਖਤਿ ਅਜਾ[1] ਸਮੁਦਾਇ। [1]ਬੱਕਰੀਆਂ।
ਚਲੀ ਨ ਜਾਇੰ ਗਰੀਬ ਅਯਾਲੀ।
ਆਵਤਿ ਲਗਿ ਸਭਿ ਰਖਹੁ ਸੰਭਾਲੀ' ॥੨੨॥
ਤਬਿ ਸਿੱਖਜਨਿ ਮਾਨਜੋਂ ਕਰ ਜੋਰਿ।
ਦੇਖਤਿ ਰਹੇ ਅਜਾ ਕੀ ਓਰ।
ਅਬਹਿ ਅਯਾਲੀ ਕੋ ਜੁ ਬ੍ਰਿਤਾਂਤ।
ਸੁਨੀਅਹਿ ਗਨ ਸ਼੍ਰੋਤਾ ਅਵਿਦਾਤ ॥੨੩॥
ਲੇ ਕਰਿ ਛਾਪ ਦੁਸ਼ਾਲਾ ਗਯੋ।
ਬਡੇ ਬਜ਼ਾਰ ਪ੍ਰਵੇਸ਼ਤਿ ਭਯੋ।
ਦੇਖੀ ਜਾਇ ਹਾਟ ਹਲਵਾਈ।
ਜਹਿਂ ਨਾਨਾ ਬਿਧਿ ਬ੍ਰਿੰਦ ਮਿਠਾਈ ॥੨੪॥
ਖਰੋ ਹੋਇ ਕਰਿ ਹਾਥ ਉਭਾਰਾ।
ਦੇਤਿ ਮੁੰਦਰੀ ਬਚਨ ਉਚਾਰਾ।
'ਇਹ ਰਾਖਹੁ ਗਹਿਣਾ ਢਿਗ[1] ਲੈਹੌਂ। [1]ਇਹ ਅਪਨੇ ਪਾਸ ਗਹਿਣੇ ਰੱਖ ਲਵੋ।
ਦੋਇ ਰਜਤਪਣ ਸੌਦਾ ਦੈ ਹੌ' ॥੨੫॥
ਜਬਹਿ ਬਾਨੀਅਹਿ ਕਰ ਮਹਿਂ ਲੀਨਿ।
ਬਹੁ ਮੋਲਾ ਪਿਖਿ ਹੀਰਾ ਚੀਨਿ।
ਮਨ ਬਿਸਮਾਨਜੋ ਬੂਝਨਿ ਠਾਨਜੋਂ।
'ਇਹ ਤੈਂ ਕਹਹੁ ਕਹਾਂ ਤੇ ਆਨਜੋਂ ॥੨੬॥
ਕਿਸ ਉਮਰਾਵ ਹਾਥ ਕੀ ਅਹੈ।
ਤੋਹਿ ਉਚਿਤ ਨਹਿਂ, ਕਿਮ ਤੂੰ ਕਹੈਂ[1]। [1]ਕਿਵੇਂ ਤੂੰ ਕਹਿੰਦਾ ਹੈ ਕਿ (ਗਹਿਣੇ ਰੱਖ ਲੈ)।
ਤਸਕਰ ਕਰਿ ਚੋਰੀ ਕਹੁ ਲਯਾਯਹੁ।
ਕੈ ਬੰਚਕ[1] ਹਤਿ ਕਰਿ ਕਿਸ ਆਯਹੁ [1](ਤੂੰ) ਠੱਗ ਹੈਂ।
॥੨੭॥
ਕਹਹੁ ਸਾਚ ਨਤੁ ਦੇਉਂ ਗਹਾਇ।
ਇਹ ਸੌਦਾ ਮੋ ਕਹੁ ਦੁਖਦਾਇ।'

ਡਰਤਿ ਅਯਾਲੀ ਸਕਲ ਸੁਨਾਯੋ।
'ਇਕ ਉਮਰਾਵ ਬਾਗ਼ ਮਹਿਂ ਆਯੋ ॥੨੮॥
ਦੇ ਮੋ ਕਹੁ ਹਿਤ ਪਠਜੋ ਮਿਠਾਈ।
ਨਹਿਂ ਚੋਰੀ ਕਰਿ ਮੈਂ ਇਹ ਪਾਈ।
ਦੇਹਿ ਰਜਤਪਣ ਤਬਿ ਇਹ ਲੈ ਹੈ[1]।
ਛੁਧਿਤ ਛਿੱਪ੍ਰ, ਇੱਛਤ ਸੋ ਖੈ ਹੈ[1]' ॥੨੯॥
ਧੀਰਜ ਬਾਕ ਸੁਨੇ ਹਲਵਾਈ।
ਗਹੀ ਤਰਾਜੂ ਤੁਲਨਿ ਮਿਠਾਈ।
ਜਬਹਿ ਤੋਲ ਕਰਿ ਪਾਵਨ ਲਾਗਾ।
ਪੱਲਾ ਕਰਜੋ ਦੁਸ਼ਾਲੇ ਆਗਾ ॥੩੦॥
ਪਿਖਤਿ ਅਚੰਭੈ ਹੁਇ ਹਲਵਾਈ-।
ਇਹ ਮੂਰਖ ਕਜਾ ਕਰਹਿ ਬੁਰਾਈ।
ਬਸਤ੍ਰ ਹਜ਼ਾਰ ਰਜਤਪਣ ਕੇਰਾ।
ਹਿਤ ਪਕਵਾਨ ਬਿਗਾਰ ਬਡੇਰਾ ॥੩੧॥
ਸਹੀ ਚੋਰ ਇਹ ਜਾਨਜੋਂ ਜਾਇ।
ਕੋ ਮਾਲਿਕ ਅਸ ਬਸਤ੍ਰ ਗਵਾਇ।
ਬਡ ਮੂਰਖ ਕੀਮਤਿ[1] ਨਹਿਂ ਜਾਨਹਿਂ।
ਲਜਾਇ ਚੁਰਾਇ ਬਿਗਾਰਨਿ ਠਾਨਹਿਂ- ॥੩੨॥
ਉਠਜੋ ਹਾਟ ਪਰ ਤੇ ਹਲਵਾਈ।
ਗਹੀ ਭੁਜਾ ਦਿਢ ਭਾਜ ਨ ਜਾਈ।
ਜਹਿਂ ਚਬੂਤਰਾ ਬਡ ਕੁਤਵਾਲੀ[1]।
ਤਹਿਂ ਲੇ ਗਮਨਜੋ ਤ੍ਰਸਤਿ ਬਿਸਾਲੀ ॥੩੩॥
ਬ੍ਰਿੰਦ ਨਰਨਿ ਮੈਂ ਥਿਰ ਕੁਤਵਾਲ।
ਪਕਰਹਿ ਚੋਰ ਯਾਰ ਜਹਿਂ ਜਾਲ।
ਤਿਹ ਠਾਂ ਠਾਂਢੇ ਹੋਇ ਪੁਕਾਰਾ।
'ਸੁਨਿ ਅਦਾਲਤੀ! ਕਾਜ ਹਮਾਰਾ ॥੩੪॥
ਇਹ ਬੰਚਕ ਕੈ ਤਸਕਰ ਕੋਈ।

[1]ਰੁਪਏ ਦੇਕੇ ਓਹ ਵਾਪਸ ਲੈ ਲਏਗਾ।
[1]ਭੁੱਖਾ ਹੋਣ ਕਰਕੇ ਛੇਤੀ ਖਾਣ ਦੀ ਇੱਛਾ ਕਰਦਾ ਹੈ।
[1]ਮੁੱਲ (ਦੁਸ਼ਾਲੇ) ਦਾ।
[1]ਕੁਤਵਾਲੀ ਦਾ ਚਬੂਤਰਾ।

ਵਸਤੁ ਅਜਾਇਬ ਹੈਂ ਢਿਗ ਦੋਈ।
ਗਹਿਣੇ ਧਰਨਿ ਹੇਤੁ ਇਹ ਲਜਾਯੋ।
ਅਸਮੰਜਸ ਪਿਖਿ ਮੈਂ ਲਖਿਪਾਯੋ ॥ ੩੫ ॥
ਮਮ ਸਿਰ ਦੋਸ ਨ ਆਵੈ ਕੋਈ।
ਤੁਮ ਹਦੂਰ[1] ਕੀਨਿ ਮੈਂ ਸੋਈ। [1]ਤੇਰੇ ਸਾਹਮਣੇ।
ਕਰਿ ਲਿਹੁ ਨਿਰਨੈ ਹੁਇ ਜਿਸ ਭਾਂਤੀ।
ਤਸਕਰ, ਬਾਟਪਾਰ ਕਿਹ ਘਾਤੀ[1]' [1]ਧਾੜਵੀ ਕਿਸੇ ਦੇ ਮਾਰਨ ਵਾਲਾ।
॥ ੩੬ ॥
ਇਮ ਕਹਿ ਦੋਨੋਂ ਛਾਪ ਦੁਸ਼ਾਲਾ।
ਧਰਿ ਦੀਨੇ ਸਭਿ ਮਹਿਂ ਤਿਸ ਕਾਲਾ।
ਪਿਖਿ ਕੁਤਵਾਲ ਬਿਸਾਲੀ ਮੋਲ।
ਤਾੜਜੋ ਕਹਿ ਕਰਿ ਕੂਰ ਜਿ ਬੋਲ ॥ ੩੭ ॥
'ਕਹਹੁ ਸਾਚ ਨਤੁ ਦੈ ਹੌਂ ਫਾਂਸੀ।
ਕਹਿਂ ਤੇ ਆਨੇ ਘਾਤ ਬਿਸਾਸੀ[1]। [1]ਹੇ ਵਿਸਾਹ ਘਾਤ ਕਰਨੇ ਵਾਲੇ।
ਸਕਲ ਖੋਜ ਕੋ ਦੇਹੁ ਬਤਾਇ।
ਨਾਂਹਿ ਤ ਪ੍ਰਾਨ ਤੁਰਤ ਤੁਵ ਜਾਇਂ
॥ ੩੮ ॥
ਸਭਿ ਨਰ ਤਿਸ ਕੇ ਮੁਖ ਕੋ ਹੇਰਤਿ।
ਸੁਨਿਬੇ ਹੇਤੁ ਕਹਨਿ ਕੋ ਪ੍ਰੇਰਤਿ।
ਤ੍ਰਸਤਿ ਬਿਸਾਲ ਅਯਾਲੀ ਬੋਲਜੋ।
'ਚੋਰ ਨਹੀਂ ਮੈਂ ਕਿਸ ਘਰ ਫੋਲਜੋ[1] [1]ਮੈਂ ਚੋਰ ਹੋਕੇ ਕਿਸੇ ਦੇ ਘਰ ਚੋਰੀ ਨਹੀਂ ਕੀਤੀ।
॥ ੩੯ ॥
ਨਹਿਂ ਬਟਵਾਰ ਨ ਬੰਚਕ ਕੋਈ।
ਸੁਨਿਯਹਿ ਬ੍ਰਿਥਾ ਜਥਾ ਇਹ ਹੋਈ।
ਅਜਾ ਚਰਾਵਤਿ ਵਹਿਰ ਫਿਰੰਤਾ।
ਆਯੋ ਉਪਬਨ ਨਿਕਟਿ ਤਿਖੰਤਾ ॥ ੪੦ ॥
ਤਹਿਂ ਉਮਰਾਵ ਮਹਾਨ ਸਮਾਨਾ।
ਉਤਰਜੋ ਆਨਿ ਤੁਰਤ ਹੀ ਜਾਨਾ।
ਆਵਤਿ ਮੋ ਕਹੁ ਨਿਕਟਿ ਬੁਲਾਯੋ।
ਦੀਨਿ ਮੁੰਦਰੀ ਹਾਥ, ਅਲਾਯੋ ॥ ੪੧ ॥
-ਇਸ ਕੋ ਧਰਿ[1] ਲੇ ਆਉ ਮਿਠਾਈ। [1]ਗਹਿਣੇ) ਧਰਿਕੈ।
ਬੀਚ ਦੁਸ਼ਾਲੇ ਲੇਹੁ ਪਵਾਈ-।

ਆਨਿ ਉਤਾਇਲ ਮੈਂ ਇਸ ਦੀਨੀ।
ਲਖਿ ਕਰਿ ਤਸਕਰ ਭੁਜ ਗਹਿ ਲੀਨੀ[1] ॥੪੨॥
ਬਰਜਿ ਬਰਜਿ ਮੈਂ ਇਹ ਸਮੁਝਾਯੋ।
ਨਾਹਕ ਜਬਰੀ ਤੇ ਗਹਿ ਲਜਾਯੋ।
ਉਪਬਨ ਬਿਖੈ ਖਸ਼ਟ ਅਸਵਾਰ।
ਜਾਨਹੁਂ ਤਸਕਰ ਕੈ ਬਟਪਾਰ ॥੪੩॥
ਕੈ ਕਿਸ ਥਲ ਕੌ ਬਡ ਸਰਦਾਰ।
ਸਾਧੁ ਅਸਾਧੁ ਲੇਹੁ ਨਿਰਧਾਰ।
ਕਹੌਂ ਨ ਕੂਰ, ਹੇਰਿ ਤਿਨ ਲੀਜਹਿ।
ਬੂਝਹੁ ਚਲਿ ਕਰਿ ਨਿਰਨੈ ਕੀਜਹਿ ॥੪੪॥
ਮੋ ਮਹਿਂ ਦੋਸ਼ ਹੋਇ ਜੇ ਕੋਈ।
ਚਹਹੁ ਸਾਸਨਾ ਦੀਜਹਿ ਸੋਈ।'
ਇਮ[†] ਸੁਨਿ ਸਭਿ ਹੀ ਲਖ੍ਯੋ ਅਯਾਲੀ।
ਨਿਰਨੇ ਕਰਿਬੇ ਚਹ੍ਯੋ ਬਿਸਾਲੀ ॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਅਯਾਲੀ' ਪ੍ਰਸੰਗ ਬਰਨਨੰ ਨਾਮ ਖਸ਼ਟ ਤ੍ਰਿੰਸਤੀ ਅੰਸੂ ॥੩੬॥

[1]ਇਸ ਹਲਵਾਈ ਨੇ ਮੇਰੀ) ਬਾਂਹ ਫੜ ਲਈ ਹੈ।

[†]ਪਾ:-ਜਬਿ।

## ੩੭. [ਅਪਣੇ ਆਪ ਨੂੰ ਹਵਾਲੇ ਕੀਤਾ]

੩੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੮

ਦੋਹਰਾ:

ਸੁਨਿ ਅਦਾਲਤੀ[1] ਸਭਿਨਿ ਮਹਿਂ,
ਸਾਚ ਲਖਨਿ ਕੇ ਹੇਤੁ।
ਜੁਗਲ ਸਿਪਾਹੀ ਸੋਂ ਕਹ੍ਯੋ,
'ਗਮਨਹੁਂ ਸੰਗ ਸੁਚੇਤ ॥੧॥

ਚੌਪਈ:

ਉਪਬਨ ਬਿਖੈ ਜਾਹੁ ਇਸ ਸੰਗ।
ਪਿਖਹੁ ਤਹਾਂ ਅਸਵਾਰਨਿ ਢੰਗ।
ਨਾਉਂ ਗਾਉਂ ਬੂਝਹੁ ਸਭਿ ਭਾਂਤੀ।
ਆਵਨਿ ਜਾਨਿ ਕਹਾਂ ਕੋ, ਜਾਤੀ[1]? ॥੨॥
ਕਿਸ ਥਲ ਕੇ ਹੁਇ ਹੈਂ ਸਰਦਾਰ?
ਨਾਂਹਿ ਤ ਲਖੇ ਪਰਹਿਂ ਬਟਪਾਰ।
ਮਾਲ ਖਸੋਟਨਿ ਕਿਸ ਕੋ ਆਏ।
ਬੈਠਿ ਵਹਿਰ ਜਿਨ ਅਸਨ ਮੰਗਾਏ ॥੩॥
ਜਿਮ ਭਾਜਹਿਂ ਨਹਿਂ, ਸੋ ਗਤਿ ਕੀਜੈ।
ਭੇਦ ਮਧੁਰ ਬਾਕਨਿ ਤੇ ਲੀਜੈ।
ਇਕ ਤਹਿਂ ਰਹਹੁ ਸ਼ੀਘ੍ਰ ਇਕ ਆਵੈ।
ਜਥਾ ਹੋਇ ਤਿਮ ਆਨਿ ਸੁਨਾਵੈ' ॥੪॥
ਕਰ੍ਯੋ ਅਗਾਰੀ ਤਬਹਿ ਅਯਾਲੀ।
ਚਲੇ ਸਿਪਾਹੀ ਸਾਥ ਉਤਾਲੀ।
ਖੜਗ ਸਿਪਰ ਜਿਨ ਧਾਰਨਿ ਕੀਨਿ।
ਉਪਬਨ ਕੋ ਗਮਨੇ ਸੰਗ ਲੀਨ ॥੫॥
ਆਵਤਿ ਦੇਖਿ ਦੂਰ ਤੇ ਜਬੈ।
ਮਤੀਦਾਸ ਇਮ ਬੋਲ੍ਯੋ ਤਬੈ।
'ਪਠ੍ਯੋ ਆਪ ਕੋ ਆਵਤਿ ਸੋਈ।
ਆਨ੍ਯੋ ਅਸਨ ਭਿ ਨਾਂਹਿਨ ਜੋਈ' ॥੬॥
ਸਭਿਨਿ ਸੁਨਾਵਤਿ ਸਤਿਗੁਰ ਕਹ੍ਯੋ।
'ਆਵਤਿ ਉਹੀ ਠੀਕ ਤੁਮ ਲਹ੍ਯੋ।
ਤਉ ਜਾਨੀਅਹਿ ਬਨ੍ਯੋ ਕੁਸੂਤ।
ਆਨੇ ਸੰਗ ਦੋਇ ਜਮਦੂਤ ॥੭॥

[1]ਪਿਛਲੇ ਅੰਸੂ ਦੇ ਅੰਕ ੩੪ ਤੋਂ ਅਦਾਲਤ ਤੋਂ ਮੁਰਾਦ 'ਕੁਤਵਾਲ' ਸਹੀ ਹੋ ਰਹੀ ਹੈ।

[1]ਕਿਸ ਜਾਤ ਦੇ ਹਨ।

ਨਹਿਂ ਸੌਦਾ ਆਨਜੋਂ ਇਮ ਲਖੀਯਤਿ।
ਅੱਗ੍ਰ ਜੁਗਨਿ ਕੇ ਛੂਛੋ ਪਿਖੀਯਤਿ[1]।'
ਸੁਨਿ ਕੈ ਮਤੀਦਾਸ ਤੇ ਆਦਿ।
ਗੁਰੁ ਚਰਿੱਤ੍ਰ ਤੇ ਭੇ ਬਿਸਮਾਦਿ ॥ ੮ ॥
-ਪਾਨ ਅਯਾਲੀ ਕੇ ਪਕਵਾਨ।
ਅਨਵਾਵਨਿ ਕਰਿ ਚਾਹਤਿ ਖਾਨ।
ਜੇ ਨਿਤ ਸੁਚਿ ਸੋਂ ਕਰਤਿ ਅਹਾਰ।
ਅਬਿ ਬਿਲੋਕਿ ਕਜਾ ਕੀਨਿ ਉਚਾਰ ॥ ੯ ॥
ਦੋ ਜਮਦੂਤ ਆਵਤੇ ਸਾਥ।
ਕਹਾਂ ਰਚੀ ਗਤਿ ਇਸ ਬਿਧਿ ਨਾਥ-।
ਕਰਹਿਂ ਬਿਚਾਰਨਿ ਕੋ ਬਹੁ ਬਾਰੀ।
ਨਹਿਂ ਬੋਲੇ, ਪ੍ਰਣ ਗੁਰੁ ਅਨੁਸਾਰੀ[1] ॥ ੧੦ ॥
ਬ੍ਰਿਧ ਕੇ ਬੰਸ ਸਾਧੁ ਗੁਰਦਿੱਤਾ।
ਹੋਨਹਾਰ ਪਰ ਮਨ ਦ੍ਰਿੜ ਕਿੱਤਾ।
-ਜੋ ਗੁਰ ਕਰਹਿਂ ਭਲੀ ਸਭਿ ਹੋਇ।
ਕੋਟਿ ਜਤਨ ਤੇ ਮਿਟਹਿ ਨ ਸੋਇ- ॥ ੧੧ ॥
ਇਮ ਲਖਿ ਕੈ ਤੁਸ਼ਨਿ ਹੁਇ ਰਹਜੋ।
ਭਲੀ ਕਿ ਬੁਰੀ ਨਹੀਂ ਬਚ ਕਹਜੋ।
ਇਤਨੇ ਮਹਿਂ ਪਹੁੰਚੇ ਚਲਿ ਤੀਨੋ।
ਉਪਬਨ ਬਿਖੈ ਪ੍ਰਵੇਸ਼ਨਿ ਕੀਨੋ ॥ ੧੨ ॥
ਖਰੇ ਹਜ਼ੂਰ ਗੁਰੂ ਕੇ ਹੋਇ।
ਬੂਝੇ 'ਕਿਤ ਤੇ ਹਹੁ ਤੁਮ ਕੋਇ?
ਕਹਾਂ ਨਾਮ ਕਿਸ ਗ੍ਰਾਮ ਬਸੰਤੇ?
ਕਿਤ ਤੇ ਆਇ ਕਹਾਂ ਗਮਨੰਤੇ' ॥ ੧੩ ॥
ਸੁਨਿ ਬੋਲੇ ਸਤਿਗੁਰੂ ਸੁਖਧਾਮੂ।
'ਤੇਗ ਬਹਾਦੁਰ ਹੈ ਹਮ ਨਾਮੂ।
ਸ਼੍ਰੀ ਨਾਨਕ ਕੀ ਕਰੁਨਾ ਅਹੈ।
ਯਾਂ ਤੇ ਗੁਰੂ ਜਗਤ ਮੈਂ ਕਹੈਂ ॥ ੧੪ ॥
ਬਿਚਰਹਿਂ ਜਿਤ ਕਿਤ ਸਹਿਜ ਸੁਭਾਇ।

[1]ਦੋਹਾਂ ਅੱਗੇ ਇਹ ਖਾਲੀ ਆਂਵਦਾ ਦਿਖਾਈ ਦਿੰਦਾ ਹੈ।

[1]ਗੁਰਾਂ ਦੇ ਅਨੁਸਾਰ ਰਹਿਣ ਦਾ (ਪਹਿਲੋਂ) ਪ੍ਰਣ ਕੀਤਾ ਹੋਯਾ ਸੀ।

ਥਿਰ ਹੁਇ ਬਸਹਿਂ ਨਹੀਂ ਇਕ ਥਾਇਂ।'
ਇਮ ਸੁਨਿ ਕੈ ਗੁਰ ਤੇ ਤਿਸ ਠੌਰਾ।
ਗਮਨਜੋ ਏਕ ਸਿਪਾਹੀ ਦੌਰਾ ॥੧੫॥
ਸੰਗ ਅਯਾਲੀ ਕੈ ਇਕ ਖਰਜੋ।
ਪ੍ਰਭੁ ਨੇ ਤਬਹਿ ਬੂਝਿਬੋ ਕਰਜੋ।
'ਛਾਪ ਦੁਸ਼ਾਲਾ ਕਹਾਂ ਮਿਠਾਈ।
ਨਹਿਂ ਆਨਜੋ ਕੁਛ ਨਿਕਟਿ ਇਥਾਈ[1]' [1]ਇੱਥੇ।
॥੧੬॥
ਸੁਨਿ ਕਰਿ ਜੋਰਿ ਕਹਜੋ ਤਿਸ ਕਾਲਾ।
'ਗਹਜੋ ਬਾਨੀਏ ਦੇਖਿ ਦੁਸ਼ਾਲਾ।
ਚਲਿ ਚਬੂਤਰੇ ਮਹਿਂ ਪਹੁੰਚਾਯੋ।
ਛੀਨ ਮੋਹਿ ਤੇ ਤਹਾਂ ਰਖਾਯੋ ॥੧੭॥
ਹੀਰਾ ਹੇਰਿ ਮੁੰਦਰੀ ਮਾਂਹੀ।
ਧਰਿ ਅਦਾਲਤੀ ਅਪਨੇ ਪਾਹੀ।
ਨਿਰਨੇ ਕਰਨਿ ਹੇਤੁ ਪਠਿ ਦੋਇ।
ਇਕ ਤੋ ਗਯੋ ਬੂਝ ਕਰਿ ਸੋਇ ॥੧੮॥
ਇਮ ਮੋ ਕਉ ਮੁਸ਼ਕਲ ਬਨਿ ਗਈ।
ਅਬਿ ਗਮਨੋਂ ਸਭਿ ਹੀ ਕਹਿ ਦਈ[1]।' [1]ਮੈਂ) ਹੁਣ ਜਾਂਦਾ ਹੈ, ਸਾਰੀ ਗਲ ਮੈਂ ਦੱਸ ਦਿੱਤੀ ਹੈ।
ਜਾਇ ਅਯਾਲੀ ਅਜਾ ਸਮ੍ਹਾਰੀ।
ਗਯੋ ਸਿਪਾਹੀ ਸਕਲ ਉਚਾਰੀ ॥੧੯॥
'ਸੋਢੀ ਸ੍ਰੀ ਗੁਰ ਤੇਗ ਬਹਾਦਰ।
ਮਾਨਤਿ ਸਭਿ ਹਿੰਦੂ ਜਿਹ ਸਾਦਰ।
ਛਾਪ ਦੁਸ਼ਾਲਾ ਹੈ ਤਿਨ ਕੇਰਾ।
ਖਟ ਅਸਵਾਰ ਸੰਗ ਤਿਹ ਹੇਰਾ[1]' [1]ਅਸਵਾਰਾਂ ਸਮੇਤ ਤਿਨ੍ਹਾਂ ਛੇਆਂ ਨੂੰ ਦੇਖਿਆ।
॥੨੦॥
ਸੁਨਿ ਅਦਾਲਤੀ ਉਰ ਹਰਖਾਨਾ।
ਔਚਕ ਭਲੋ ਆਪਨੋ ਜਾਨਾ।
-ਜਿਸ ਕੇ ਹਿਤ ਖੋਜਤਿ ਬਹੁ ਦੇਸ਼।
ਗਹਿਨ ਸ਼ਾਹੁ ਨਿਤ ਚਹੈ ਵਿਸ਼ੇਸ਼ ॥੨੧॥
ਆਇ ਅਚਾਨਕ ਹੀ ਅਬਿ ਗਯੋ।
ਖੋਜੈ ਕਹੂੰ ਨ ਪ੍ਰਾਪਤਿ ਭਯੋ।
ਗਹਿ ਕਰਿ ਸੁਧਿ ਕੋ ਦੇਹਿਂ ਪਠਾਈ।

ਸ਼ਾਹੁ ਪ੍ਰਸੰਨ ਹੋਹਿ ਅਧਿਕਾਈ- ॥੨੨॥
ਇਮ ਠਹਿਰਾਇ ਬਿਚਾਰਤਿ ਔਰੇ।
-ਮਮ ਢਿਗ ਅਹੈਂ ਸਿਪਾਹੀ ਥੋਰੇ-।
ਕਿਲੇ ਦਾਰ ਕੇ ਪਹੁੰਚਜੋ ਪਾਸ।
ਸਰਬ ਬਾਰਤਾ ਕਰੀ ਪ੍ਰਕਾਸ਼ ॥੨੩॥
'ਤੁਝ ਮੁਝ ਪਰ ਪ੍ਰਸੰਨ ਹ੍ਵੈ ਸ਼ਾਹੂ।
ਔਚਕ ਆਇ ਗਯੋ ਗੁਰ ਪਾਹੂ।
ਜਿਸ ਹਿਤ ਕਈ ਬਾਰ ਪਰਵਾਨੇ।
ਆਏ ਹੁਤੇ ਪਠੇ ਤਬਿ ਜਾਨਨੇ ॥੨੪॥
ਇਸੀ ਰੀਤਿ ਸਭਿ ਦੇਸ਼ਨਿ ਮਾਂਹੀ।
ਸ਼ਾਹੁ ਤਗੀਦ, ਪਾਇ ਕਿਤ ਨਾਂਹੀ[1]।
ਪੂਰਬ ਉੱਤਰ ਪਸ਼ਚਮ ਦੱਛਣ।
ਖੋਜਤਿ ਰਹੇ ਨ ਲਹਜੋ ਬਿਚੱਛਣ[1] ॥੨੫॥
ਸੋ ਤੁਮ ਫਤੇ ਲੇਹੁ ਇਸ ਕਾਲਾ।
ਗਹਿ ਲੀਜਹਿ ਗੁਰ ਕੋ ਦਰਹਾਲਾ[1]।
ਸੁਖ ਸੋਂ ਰਾਖਹੁ ਦੁਰਗ ਮਝਾਰੇ।
ਸੁਧਿ ਪਠਿ ਦੇਹੁ ਸ਼ਾਹੁ ਕੇ ਦ੍ਵਾਰੇ' ॥੨੬॥
ਕਹਿ ਸੁਨਿ ਕਰਿ ਦੋਨਹੁਂ ਹਰਖਾਏ।
ਬ੍ਰਿੰਦ ਸਿਪਾਹੀ ਕਰਿ ਇਕ ਥਾਏਂ।
ਚਲਜੋ ਦੁਰਗਪਤਿ ਅਰੁ ਕੁਤਵਾਲ।
ਬੋਲਤਿ ਮੋਦਤਿ ਕਰਤਿ ਉਤਾਲ ॥੨੭॥
ਜੋ ਉਪਬਨ ਕੀ ਹੈ ਦਿਸ਼ਿ ਚਾਰ[1]।
ਪਠੇ ਚਾਰ ਸੈਂ ਤਹਿਂ ਅਸਵਾਰ।
'ਬਨਿ ਸੁਚੇਤ ਹੂਜਹਿ ਸਭਿ ਠਾਢੇ।
ਹੋਹਿ ਨ ਅਸ ਭਾਜੈ ਬਨਿ ਗਾਢੇ ॥੨੮॥
ਵਹਿਰ ਬਾਗ਼ ਤੇ ਥਿਰ ਸਭਿ ਰਹੀਯਹਿ।
ਨਿਕਸਿ ਨ ਭਾਜਹਿ ਦਿਢ ਹ੍ਵੈ ਲਹੀਯਹਿ।'
ਆਪ ਪ੍ਰਵੇਸ਼ੇ ਅੰਤਰ ਜਾਇ।
ਲਿਏ ਸੰਗ ਮਾਨਵ ਸਮੁਦਾਇ ॥੨੯॥
ਸਤਿਗੁਰ ਬੈਠੇ ਜਾਇ ਨਿਹਾਰੇ।
ਦੋਨਹੁਂ ਠਾਢੇ ਭਏ ਅਗਾਰੇ।

[1]ਪਰ) ਲੱਭੇ ਨਹੀਂ ਸਨ ਕਿਤੇ ਭੀ।

[1]ਚਤੁਰਾਂ ਨੂੰ ਨਾ ਲੱਭੇ (ਅ)। ਚਤੁਰ (ਗੁਰੂ ਜੀ ਨੂੰ) ਨਾ ਲੱਭ ਸਕੇ।

[1]ਛੇਤੀ।

[1]ਚਾਰ ਪਾਸੇ।

ਬੂਝਨਿ ਲਗੇ 'ਗੁਰੂ ਤੁਮ ਅਹੋ?
ਨਾਮ ਸਮੇਤ ਹਮਹਿਂ ਸਭਿ ਕਹੋ ॥੩੦॥
ਹਿੰਦੂ ਜਨ ਕੇ ਪੂਜ ਕਹਾਵਹੁ?
ਅਪਨੋ ਬਰਨ ਸਥਾਨ ਬਤਾਵਹੁ।'
ਸੁਨਿ ਤੁਰਕਨਿ ਤੇ ਪ੍ਰਭੁ ਜੀ ਕਹੈਂ।
'ਜਗਤ ਗੁਰੂ ਸ਼੍ਰੀ ਨਾਨਕ ਅਹੈਂ ॥੩੧॥
ਹਮ ਤਿਨ ਕੇ ਦਾਸਨ ਕੇ ਦਾਸੇ।
ਮੱਦ੍ਰ[1] ਦੇਸ਼ ਮਹਿਂ ਬਾਸ ਅਵਾਸੇ। [1]ਪੰਜਾਬ।
ਤੇਗ ਬਹਾਦਰ ਨਾਮ ਹਮਾਰਾ।
ਕੁਲ ਸੋਢੀ ਜਗ ਮਹਿਂ ਉਜਿਆਰਾ[1]' [1]ਪ੍ਰਸਿੱਧ ਹੈ।
॥੩੨॥
ਸੁਨਤਿ ਦੁਰਗਪਤਿ ਅਰੁ ਕੁਤਵਾਲੂ।
ਲਖ੍ਯੋ ਭੇਦ ਬੋਲੇ ਤਤਕਾਲੂ।
'ਹੁਕਮ ਹਮਹੁਂ ਪਰ ਹਜ਼ਰਤ ਕੇਰਾ।
ਪਰਵਾਨਾ ਭੇਜ੍ਯੋ ਬਹੁ ਬੇਰਾ ॥੩੩॥
ਇਕ ਹਮ ਪਰ ਹੀ ਨਹੀਂ ਪਠਾਯੋ।
ਦੇਸ਼ ਬਿਦੇਸ਼ਨਿ ਸਭਿਨਿ ਜਨਾਯੋ।
-ਸ਼੍ਰੀ ਗੁਰੂ ਤੇਗ ਬਹਾਦਰ ਜੋਊ।
ਜਿਸ ਕੋ ਜਿਸ ਥਲ ਪ੍ਰਾਪਤਿ ਹੋਊ
॥੩੪॥
ਰਖਹੁ ਟਿਕਾਇ ਖ਼ਬਰ ਪਹੁੰਚਾਵਹੁ।
ਖੋਜਹੁ ਗ੍ਰਾਮ ਨਗਰ ਜਿਹ ਪਾਵਹੁ-।
ਅਬਿ ਆਗਵਨ ਅਚਾਨਕ ਭਯੋ।
ਹਜ਼ਰਤ ਕੋ ਕਾਰਜ ਹੁਇ ਗਯੋ ॥੩੫॥
ਮਿਹਰਵਾਨਗੀ ਹਮ ਪਰ ਧਾਰਹੁ।
ਦੁਰਗ ਬਿਖੈ ਡੇਰਾ ਚਲਿ ਡਾਰਹੁ।
ਤੂਰਨ ਸੁਧਿ ਲਿਖਿ ਪਠਹਿਂ ਤੁਮਾਰੀ।
ਸੁਨਹਿ ਸ਼ਾਹੁ, ਜਿਮ ਕਰਹਿ ਉਚਾਰੀ
॥੩੬॥
ਹੁਇ ਹੈ ਤਥਾ, ਕਿ ਨਿਕਟਿ ਬੁਲਾਵੈ।
ਕੈ ਲਿਖਿ ਕਰਿ ਤੁਮ ਕੋ ਛੁਟਕਾਵੈ।
-[1]ਕ੍ਯੋਂ ਤੁਮ ਗਹਹੁ-? ਆਦਿ ਇਸ [1]ਭਾਵ ਇਸ ਤਰ੍ਹਾਂ ਦੀਆਂ ਗੱਲਾਂ ਕਿ ਤੁਸੀਂ ਕਿਉਂ ਸਾਨੂੰ

ਬਾਤ।

ਜੇ ਹਮ ਕਹੁ ਬੂਝਹੁ ਬਿਰਤਾਂਤ ॥੩੭॥
ਹਮ ਤੇ ਉੱਤਰ ਲਹਹੁ ਨ ਕੋਈ[3]।
ਜਾਨਹਿਂ ਹਜ਼ਰਤ, ਕਰਹਿ ਸੁ ਹੋਈ।
ਕਹਨਿ ਸੁਨਨਿ ਕੀ ਚਾਹਿ ਨ ਰਾਖਹੁ।
ਚਲਿਬੇ ਦੁਰਗ ਬਿਖੈ ਅਭਿਲਾਖਹੁ'
॥੩੮॥
ਸ਼੍ਰੀ ਗੁਰ ਬੀਰ ਧੀਰ ਗੰਭੀਰ।
ਚਢਿਬੇ ਤੁਰੰਗ ਮੰਗਾਯਹੁ ਤੀਰ।
ਭਏ ਅਰੂਢਿ ਬਾਗ ਤੇ ਚਾਲੇ।
ਪੰਚਹੁੰ ਸਿੱਖ ਭਏ ਚਢਿ ਨਾਲੇ ॥੩੯॥
ਸੰਗ ਦੁਰਗਪਤਿ ਅਰ ਕੁਤਵਾਲ।
ਪੀਛੈ ਚਢੇ ਜਾਹਿਂ ਗੁਰ ਨਾਲ।
ਹੈਂ ਅਸਵਾਰ ਚਾਰ ਸੈ ਜੋਈ।
ਚਾਰੋਂ ਦਿਸ਼ਿ ਹ੍ਵੈ ਗਮਨੇ ਸੋਈ ॥੪੦॥
ਸਨੇ ਸਨੇ ਚਲਿ ਪੰਥ ਮਝਾਰੀ।
ਜਾਇ ਪ੍ਰਵੇਸ਼ੇ ਦੁਰਗ ਮਝਾਰੀ।
ਸੁੰਦਰ ਸਦਨ ਦੀਨਿ ਹਿਤ ਡੇਰੇ।
ਉਤਰਿ ਪਰੇ ਸਤਿਗੁਰੁ ਤਿਸ ਬੇਰੇ ॥੪੧॥
ਖਾਨ ਪਾਨ ਹਿਤ ਤ੍ਰਿਣ ਅਰੁ ਦਾਨਾ।
ਲੀਨਿ ਮੰਗਾਇ ਖਰਚ ਜਸ ਜਾਨਾ।
ਪਾਕ ਸਿੱਧ ਕਰਿ[1], ਅਚਜੋ ਅਹਾਰਾ।
ਸੁਪਤ ਜਥਾ ਸੁਖ ਰਾਤਿ ਮਝਾਰਾ ॥੪੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਆਗਰੇ ਦੁਰਗ' ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤੀ ਅੰਸੂ ॥੩੭॥

ਫੜਦੇ ਹੋ? -ਸਾਥੋਂ ਪੁੱਛੋ ਤਾਂ ਅਸੀਂ ਕੁਛ ਉੱਤਰ ਨਹੀਂ ਦਿਆਂਗੇ।

[1]ਰਸੋਈ ਤਿਆਰ ਕਰਕੇ।

## ੩੮. [ਦਿੱਲੀ ਆਉਣਾ]

੩੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੯

ਦੋਹਰਾ:
ਤੇਗ ਬਹਾਦਰ ਸਤਿਗੁਰੂ,
ਦੁਰਗ ਥਿਰੇ ਇਸ ਰੀਤਿ।
ਤੁਰਕ ਹਰਖ ਉਰ ਮਹਿਂ ਅਧਿਕ,
ਜਾਨਿ ਦੀਨ ਕੀ ਜੀਤ[1] ॥੧॥ [1]ਤੁਰਕ ਮਜ਼ਹਬ ਦੀ ਜਿੱਤ ਜਾਣ ਕੇ।
ਚੌਪਈ:
ਹੋਨਹਾਰ ਮੂਰਖ ਨਹਿਂ ਜਾਨਹਿਂ।
ਅਪਨੀ ਜਰਾਂ[1] ਲਗੀ ਕੋ ਹਾਨਹਿਂ। [1]ਜੜਾਂ।
ਸੰਗ ਦੁਰਗਪਤਿ ਕੇ ਕੁਤਵਾਲ।
ਮਿਲਿ ਮਸਲਤ ਕੀਨਸਿ ਤਿਸ ਕਾਲ ॥੨॥
ਲਿਖੀ ਬਨਾਇ ਸ਼ੀਘ੍ਰ ਤਬਿ ਅਰਜ਼ੀ।
'ਹਜ਼ਰਤ! ਪਾਇ ਆਪ ਕੀ ਮਰਜ਼ੀ।
ਹਿੰਦੁਨਿ ਗੁਰ ਸ਼੍ਰੀ ਤੇਗ ਬਹਾਦਰ।
ਰਾਖੜੋ ਰੋਕਿ ਦੁਰਗ ਮਹਿਂ ਸਾਦਰ ॥੩॥
ਉਤਰੇ ਹੁਤੇ ਬਾਗ ਮਹਿਂ ਆਇ।
ਹਮ ਤੁਰਨ ਗਮਨੇ ਸੁਧਿ ਪਾਇ।
ਪੰਚ ਸਊਰ ਸਾਥ ਜਿਨ ਔਰ।
ਆਨੇ ਸਾਥ ਜਾਇ ਤਿਸ ਠੌਰ ॥੪॥
ਅਬਿ ਰਾਵਰ ਕੀ ਮਰਜ਼ੀ ਜੈਸੇ।
ਲਿਖਿ ਪਰਵਾਨਾ ਪਠੀਅਹਿ ਤੈਸੇ।'
ਇਮ ਕਾਗਦ ਪਰ ਲਿਖੜੋ ਬਨਾਈ।
ਕਹੜੋ ਸਊਰ ਸੰਗ ਸਮੁਝਾਈ ॥੫॥
'ਨਹਿਂ ਬਿਲਮਹੁ ਬਿਸਰਾਮਹੁ ਥੋਰਾ[1]। [1]ਰਾਹ ਵਿੱਚ) ਆਰਾਮ ਥੋੜਾ ਕਰਨਾ।
ਦੌਰੜੋ ਜਾਹੁ ਸ਼ਾਹਿ ਕੀ ਓਰਾ।
ਪਹੁੰਚਹੁ ਜਾਇ ਦੇਹੁ ਤਬਿ ਅਰਜ਼ੀ।
ਪਢਿ ਕਰਿ ਲਿਖਹਿ ਬਹੁਰ ਨਿਜ ਮਰਜ਼ੀ ॥੬॥
ਸਭਿ ਸੁਧਿ ਦੇਇ, ਆਉ ਤਤਕਾਲਾ।
ਲੇ ਇਨਾਮ ਕੋ ਦਰਬ[1] ਬਿਸਾਲਾ।' [1]ਇਨਾਮ ਦਾ ਧਨ।

ਸੁਨਿ ਸਉਰ ਹਯ ਦੀਨਿ ਨਿਹਾਰੀ।
ਜ਼ੀਨ ਪਾਇ ਕੀਨਸਿ ਅਸਵਾਰੀ ॥੭॥
ਦਿੱਲੀ ਕੇ ਮਗ ਕੋ ਤਬਿ ਚਾਲਾ।
ਬਿਲਮ ਬਿਹੀਨਾ ਸ਼ੀਘ੍ਰ ਬਿਸਾਲਾ।
ਨਿਸ ਬਾਸੁਰ ਮਹਿਂ ਪੰਥ ਪਯਾਨਹਿ।
ਅਧਿਕ ਥਕਹਿ ਬਿਸਰਾਮ ਸੁ ਠਾਨਹਿ ॥੮॥
ਦਿਨ ਦੋ ਇਕ ਮੈਂ ਪਹੁੰਚਯੋ ਆਈ।
ਅਰਜ਼ੀ ਸ਼ਾਹੁ ਸਮੀਪ ਪਠਾਈ।
ਨਵੀਸਿੰਦ ਨੇ ਖੋਲਿ ਸੁਨਾਈ।
'ਹਿੰਦੁਨਿ ਗੁਰੂ ਲੀਨਿ ਅਟਕਾਈ' ॥੯॥
ਸੁਨਿ ਹਰਖਯੋ ਮੂਰਖ ਚਵਗੱਤਾ।
ਅਵਨੀ ਰਾਜ ਤੇਜ ਮਦਮੱਤਾ[1]।

[1]ਪ੍ਰਿਥਵੀ ਦੇ ਰਾਜ ਦੇ ਤੇਜ ਦੇ ਅਹੰਕਾਰ ਵਿੱਚ ਮਸਤਿਆ ਹੋਇਆ।

ਕਹਿ ਤੂਰਨ ਉਮਰਾਵ ਚਢਾਯੋ।
ਲਸ਼ਕਰ ਸੰਗ ਸਮੂਹ ਪਠਾਯੋ ॥੧੦॥
ਸਭਿ ਹਜ਼ਾਰ ਦ੍ਵਾਦਸ ਅਸਵਾਰ[1†]।

[1]ਸਾਰੇ ੧੨ ਹਜ਼ਾਰ ਅਸਵਾਰ। [†]ਇਤਨੀ ਫੌਜ ਨਾਲ ਭੇਜਣ ਦਾ ਕਾਰਨ ਕਵਿ ਜੀ ਅੱਗੇ ਆਪ ਹੀ ਦੱਸਦੇ ਹਨ।

ਚਲੇ ਆਗਰੇ ਪੰਥ ਮਝਾਰ।
ਨਰ ਪਠਿ ਪੁਨ ਕੀਨਸਿ ਤਕਰਾਈ।
'ਸਭਿ ਬਿਧਿ ਕਰਿ ਰਾਖਹੁ ਚੁਕਸਾਈ ॥੧੧॥
ਅਜ਼ਮਤਵੰਤਿ ਕਿਤਿਕ ਕਹਿਂ ਜਗ ਮਹਿਂ[1]।

[1]ਜਗਤ ਵਿੱਚ ਕਈ (ਲੋਕ) ਉਨ੍ਹਾਂ ਨੂੰ ਕਰਾਮਾਤੀ ਕਹਿੰਦੇ ਹਨ।

ਛਲ ਕਰਿ ਛੁਟਿ ਜਾਹਿਂ ਨ ਮਗ ਮਹਿਂ।
ਘਨੇ ਸਿਪਾਹੀ ਜਾਗਤਿ ਰਖੀਅਹਿ।
ਨਿਸ ਬਾਸੁਰ ਢਿਗ ਦ੍ਰਿਗ ਤੇ ਲਖੀਅਹਿ ॥੧੨॥
ਕੋ ਰਾਜਾ ਰਜਪੂਤ ਨ ਆਵੈ।
ਲਰੈ ਅਚਾਨਕ ਗੁਰੂ ਛੁਟਾਵੈ।
ਤਯੋਂ ਹਿੰਦੂ ਕੇਤਿਕ ਖਗ ਧਾਰੀ।
ਕਰਹਿਂ ਮੁਚਾਵਨਿ ਮਰਹਿਂ ਕਿ ਮਾਰੀ[1] ॥੧੩॥

[1]ਆਪ ਮਰਨ ਕਿ ਮਾਰ ਕੇ ਛੁਡਾਵਣਾ ਕਰਨ।

ਇਨ ਬਾਤਨਿ ਤੇ ਹੁਇ ਸਵਧਾਨ।
ਆਨਹੁ ਸ਼ੀਘ੍ਰ ਗੁਰੂ ਇਸ ਥਾਨ।
ਚਿਰੰਕਾਲ ਕੇ ਖੋਜਤਿ ਰਹੇ।
ਔਚਕ ਭੇ ਪ੍ਰਾਪਤ ਅਬਿ ਗਹੇ ॥੧੪॥
ਸਭਿ ਮਹਿਂ ਬਜਹਿ ਦੀਨ ਕੋ ਡੰਕਾ।
ਰਾਵ ਰੰਕ ਨਰ ਧਰਹਿਂ ਅਤੰਕਾ[1]। [1]ਡਰ ਧਾਰਨਗੇ।
ਸਿੱਧ ਮਨੋਰਥ ਅਬਿ ਹੁਇ ਮੋਰਾ।
ਟੂਟਹਿ ਸਭਿ ਹਿੰਦੁਨਿ ਕੋ ਜ਼ੋਰਾ ॥੧੫॥
ਸ਼ਰਾ ਬਿਖੈ ਗੁਰ ਜਬਿਹੂੰ ਆਇ।
ਦਿਜ ਆਦਿਕ ਆਪੇ ਬਨਿ ਜਾਇਂ[1]। [1]ਤੁਰਕ) ਬਣ ਜਾਣਗੇ।
ਪ੍ਰਥਮ ਪ੍ਰਸੰਗ, ਪਿਤਾ ਇਨ ਭਯੋ[1]। [1]ਪਹਿਲੋਂ ਦਾ ਪ੍ਰਸੰਗ ਹੈ ਕਿ ਇਨ੍ਹਾਂ ਦੇ ਪਿਤਾ (ਸ਼੍ਰੀ ਹਰਿ ਗੋਬਿੰਦ ਜੀ ਹੋਏ ਹਨ)।
ਮੋਰ ਪਿਤਾਮੇਂ ਹੂਤਨਿ ਕਿਯੋ[1] ॥੧੬॥ [1]ਮੇਰੇ ਦਾਦੇ (ਜਹਾਂਗੀਰ ਨੇ) ਬੁਲਾਏ ਸਨ।
ਤਬਿ ਰਾਜੇ ਰਜਪੂਤ ਬਵੰਜਾ।
ਕਰੇ ਛੁਟਾਵਨਿ ਤਿਨ ਭਯ ਭੰਜਾ।
ਸੋ ਸਿਮਰਹਿਂ ਜੇ ਗੁਰ ਉਪਕਾਰਾ।
ਕਰਹਿਂ ਬਟੋਰਨਿ[1] ਲਸ਼ਕਰ ਭਾਰਾ ॥੧੭॥ [1]ਕੱਠਾ ਕਰਨ।
ਆਨਿ ਲਰਹਿਂ ਨਹਿਂ ਲੇਹਿਂ ਛੁਟਾਇ।
ਯਾਂ ਤੇ ਜਾਇ ਸੈਨ ਸਮੁਦਾਇ।
ਅਪਰ[1] ਤਜਾਰ ਦਿੱਲੀ ਬਨਿ ਰਹੈ। [1]ਹੋਰ (ਫੌਜ)।
ਚਢਹਿ ਤੁਰਤੁ ਜੋ ਸੁਧਿ ਅਸ ਲਹੈ' ॥੧੮॥
ਇੱਤਜਾਦਿਕ ਗਿਨਤੀ ਕਰਿ ਬ੍ਰਿੰਦ।
ਸਾਵਧਾਨਤਾ ਰਚੀ ਬਿਲੰਦ।
ਲਸ਼ਕਰ ਚਢਿ ਦਿੱਲੀ ਤੇ ਗਯੋ।
ਚਲਹਿ ਅਧਿਕ ਹੀ ਸ਼੍ਰਮ ਬਹੁ ਕਿਯੋ ॥੧੯॥
ਮਗ ਉਲੰਘਿ ਸਗਰੋ ਜਬਿ ਗਏ।
ਨਗਰ ਆਗਰੇ ਪ੍ਰਾਪਤਿ ਭਏ।
ਸੁਨਤਿ ਦੁਰਗਪਤਿ ਅਰੁ ਕੁਤਵਾਲ।
ਮਿਲਿਬੇ ਹਿਤ ਨਿਕਸੇ ਤਤਕਾਲ ॥੧੦॥

ਭਾਂਤਿ ਭਾਂਤਿ ਕੀ ਦੇ ਉਪਹਾਰ।
ਮਿਲੇ ਸਲਾਮਾਲੇਕ ਉਚਾਰਿ।
ਖਾਨ ਪਾਨ ਤ੍ਰਿਣ ਦਾਨੇ ਕੇਰੀ।
ਲਸ਼ਕਰ ਕੀ ਸੁਧਿ ਲੀਨਿ ਘਨੇਰੀ ॥੨੧॥
ਸਭਿ ਮਿਲਿ ਗੁਰੂ ਪਾਸ ਚਲਿ ਆਏ।
ਨਿਕਟਿ ਬੈਠਿ ਕਰਿ ਭੇਵ ਬਤਾਏ।
'ਹਜ਼ਰਤ ਅਧਿਕ ਤਲਾਸ਼ੀ ਠਾਨਹਿ।
ਬਹੁ ਦਿਨ ਤੇ ਬਹੁ ਨਗਰ ਬਖਾਨਹਿ ॥੨੨॥
ਦੇਸ਼ ਬਿਦੇਸ਼ਨਿ ਮੈਂ ਬਹੁ ਫਿਰੇ।
ਨਹਿਂ ਪ੍ਰਾਪਤਿ ਭੇ ਨਹਿਂ ਕਿਤ ਥਿਰੇ[1]। — [1]ਤੇ) ਨਾ ਹੀ (ਆਪ) ਕਿਤੇ ਟਿਕੇ ਹੋ।
ਸਭਿ ਜਹਾਨ ਕੋ ਮਾਲਿਕ[1] ਆਜ। — [1]ਭਾਵ ਔਰੰਗਾ।
ਭਯੋ ਅਧਿਕ ਤੇ ਅਧਿਕ ਸਮਾਜ ॥੨੩॥
ਕਜੋਂ ਨ ਬਨਹੁ ਤਿਸ ਕੇ ਅਨੁਸਾਰੀ।
ਸੁਧਰਿ ਜਾਇ ਸਭਿ ਬਾਤ ਤਿਹਾਰੀ।'
ਸੁਨਿ ਸਤਿਗੁਰ ਪ੍ਰਸੰਨ ਮੁਖ ਕਹਜੋ।
'ਕੋ ਬਿਗਾਰ[1] ਹਮਰੋ ਪਿਖਿ ਗਹਜੋ ॥੨੪॥ — [1]ਵਿਗਾੜ।
ਇਕ ਖ਼ੁਦਾਇ ਕੋ ਸਕਲ ਜਹਾਨ।
ਸਿਰਜਹਿ, ਪੋਖਹਿ, ਹਰਹਿ ਨਿਦਾਨ[1]। — [1]ਸਾਰਾ ਜਹਾਨ ਇਕ ਖੁਦਾ ਦਾ ਹੈ, (ਉਹੋ ਹੀ) ਬਣਾਉਂਦਾ ਹੈ, ਪਾਲਦਾ ਹੈ ਤੇ ਸੰਘਾਰਦਾ ਹੈ ਅੰਤ ਨੂੰ।
ਰੰਕ ਰਾਵ ਸਭਿ ਜਗ ਮਹਿਂ ਰਹਿਈਂ।
ਦੰਡਹਿ ਸ਼ਾਹੁ ਖੋਟ ਕਿਸ ਲਹਿਈ[1] ॥੨੫॥ — [1]ਜੇ ਕਿਸੇ ਦਾ ਖੋਟ ਵੇਖਦਾ ਹੈ ਤਾਂ ਪਾਤਸ਼ਾਹ ਦੰਡ ਦੇਂਦਾ ਹੈ।
ਹਮ ਸੋਂ ਕਾਜ ਸ਼ਾਹੁ ਕੋ ਕਹਾਂ।
ਰਾਜ ਨ ਵਿਰਸੇਦਾਰ ਨ ਲਹਾ[1]। — [1]ਨਾ (ਸਾਡਾ) ਰਾਜ ਹੈ ਨਾ (ਅਸੀਂ ਉਸਦੇ ਰਾਜ ਦੇ) ਵਿਰਸੇ ਦਾਰ (ਹਿੱਸੇ ਦਾਰ) ਹਾਂ।
ਦਰਵੇਸ਼ਨਿ ਕੀ ਰੀਤਿ ਹਮਾਰੀ।
ਯਾਂ ਤੇ ਹਮ ਸ਼ੰਕਾ ਨਹਿਂ ਧਾਰੀ' ॥੨੬॥
ਪੁਨ ਉਮਰਾਵ ਕਹਤਿ 'ਹਮ ਆਏ।
ਚਲਹੁ ਸਮੀਪੀ ਸ਼ਾਹੁ ਬੁਲਾਏ।
ਕਹਨਿ ਹੋਇ ਜੋ ਕੁਛ, ਤਹਿਂ ਕਹੋ।
ਅਨੁਸਾਰੀ ਹੁਇ ਸਭਿ ਸੁਖ ਲਹੋ'

॥੨੭॥
ਇਮ ਕਹਿ ਜਾਮਨਿ ਸੁਪਤ ਬਿਤਾਈ।
ਭਈ ਪ੍ਰਾਤਿ ਤਜਾਰੀ ਕਰਿਵਾਈ।
ਡਾਰਿ ਤੁਰੰਗਨਿ ਜ਼ੀਨ ਬਿਸਾਲੇ।
ਚਢੇ ਗੁਰੂ ਭਾ ਲਸ਼ਕਰ ਨਾਲੇ ॥੨੮॥
ਨਿਕਟਿ ਨਿਕਟਿ ਉਮਰਾਵ ਚਲੰਤਾ।
ਚਹੁਂ ਦਿਸ਼ਿ ਮਹਿਂ ਦਲ ਬਡ ਗਮਨੰਤਾ।
ਤੁਪਕਨ ਕੇ ਧੁਖਾਇ ਕਰਿ ਤੋੜੇ।
ਤਜਾਰੀ ਠਾਨਿ ਕਲਾ ਪਰ ਜੋੜੇ ॥੨੯॥
ਸਾਵਧਾਨਤਾ ਕਰਤਿ ਘਨੇਰੇ।
ਪੰਥ ਪਯਾਨਹਿਂ ਪ੍ਰਭੁ ਕੋ ਘੇਰੇ।
ਦੀਰਘ ਮਜਲ ਕਰਤਿ ਚਲਿ ਆਏ।
ਨਿਸ ਬਿਸਰਾਮਹਿਂ ਦਿਨਹਿਂ ਸਿਧਾਏ
॥੩੦॥
ਪੰਚਹੁਂ ਸਿੱਖ ਸੰਗ ਗੁਰ ਚਾਲੇ।
ਸਭਿ ਬਿਧਿ ਸੇਵਾ ਕਰਹਿਂ ਬਿਸਾਲੇ।
ਸਿਧ ਰਸੋਈ ਕਰਿ ਤ੍ਰਿਪਤਾਵੈਂ।
ਜਾਮ ਨਿਸਾ ਤੇ ਨਾਨ੍ਹ ਕਰਾਵੈਂ ॥੩੧॥
ਥੋਰਨਿ ਦਿਨ ਮਹਿਂ ਪਹੁਂਚੇ ਆਈ।
ਪ੍ਰਥਮ ਸ਼ਾਹੁ ਢਿਗ ਸੁਧਿ ਪਹੁਂਚਾਈ।
'ਹਿੰਦੁਨਿ ਗੁਰ ਸ਼੍ਰੀ ਤੇਗ ਬਹਾਦਰ।
ਆਨਜੋ ਸਹਿਤ ਸੁਚੇਤੀ ਸਾਦਰ[1] ॥੩੨॥ [1]ਚੁਕਸਾਈ ਤੇ ਆਦਰ ਨਾਲ।
ਜਥਾ ਹੁਕਮ ਅਬਿ ਰਾਵਰ ਕੇਰਾ।
ਤਥਾ ਕਰਹਿਂ ਕਰਿਵਾਵਹਿਂ ਡੇਰਾ।'
ਸੁਨਿ ਅਵਰੰਗ ਆਨੰਦ ਉਰ ਪੀਨੇ[1]। [1]ਤੱਕੜਾ ਖੁਸ਼ੀ।
ਸਭਾ ਮੁਲਾਨੇ ਬੂਝਨਿ ਕੀਨੇ ॥੩੩॥
'ਕਿਮ ਪਰਖਹਿਂ ਅਜ਼ਮਤ ਕੁਛ ਇਨ ਕੀ।
ਦਿਹੁ ਬਤਾਇ ਚਾਤੁਰਤਾ ਮਨ ਕੀ।'
ਸੁਨਿ ਦੁਰਮਤਿ ਚਿਤ ਕਹਤਿ ਮੁਲਾਨੇ।
'ਇਕ ਉਪਾਵ ਹਮ ਕਰਹਿਂ ਬਖਾਨੇ
॥੩੪॥
ਪੁਰਿ ਮਹਿਂ ਏਕ ਹਵੇਲੀ ਅਹੈ।

ਸੂਨੀ ਪਰੀ ਨਹੀਂ ਕੋ ਰਹੈ।
ਨਹਿਂ ਬਸਿਬੇ ਕੋ ਕਾਰਨ ਜਾਨੋ।
ਰਹੈ ਤਹਾਂ ਕੋ ਪ੍ਰੇਤ ਕਿ ਦਾਨੋ[1†] ॥੩੫॥ [1]ਭੂਤ ਕਿ ਦਾਨਵ। [†]ਪਾ:-ਕਦਾਨੋ।
ਜੋ ਤਿਸ ਮਹਿਂ ਨਿਸ ਬਾਸ ਕਰੰਤਾ।
ਬਡੇ ਤ੍ਰਾਸ ਕੋ ਪਾਇ ਮਰੰਤਾ।
ਲਗੇ ਰਜਤਪਣ ਕਈ ਹਜ਼ਾਰ।
ਤਜੀ ਸਭਿਨਿ ਸੋ ਡਰ ਉਰ ਧਾਰਿ ॥੩੬॥
ਨਹਿਂ ਪ੍ਰਵੇਸ਼ ਦਿਨ ਮਹਿਂ ਭੀ ਕਰੈਂ।
ਮਾਰ ਨ ਦੇਹਿ ਦੇਵ ਤੇ[1] ਡਰੈਂ। [1]ਦੈਂਤ ਤੋਂ।
ਪ੍ਰਥਮ ਉਤਾਰਹੁ ਗੁਰ ਤਿਸ ਮਾਂਹੀ।
ਕਹੇ ਜਿ ਤਹਾਂ ਪ੍ਰਵੇਸ਼ਹਿ ਨਾਂਹੀ ॥੩੭॥
ਤੌ ਤੁਮ ਸ਼ਰ੍ਹਾ ਲੇਹੁ ਮਨਵਾਇ।
ਹੁਇ ਅਨੁਸਾਰੀ ਸਹਿਜ ਸੁਭਾਇ।
ਜੇ ਨਹਿਂ ਮਾਨਹਿ ਕਹਯੋ ਤੁਮਾਰੋ।
ਨਿਸ ਬਸਾਇ ਤਿਸ ਘਰ ਮੈਂ ਮਾਰੋ' ॥੩੮॥
ਸੁਨਿ ਅਵਿਰੰਗ ਜਾਨਿ ਚਤੁਰਾਈ।
ਸੰਗ ਮੁਲਾਨੇ 'ਸਾਧ[1]' ਅਲਾਈ। [1]ਸ਼ਾਬਾਸ਼।
'ਆਛੀ ਕਹੀ ਪਰਖਿਬੋ ਹੋਇ।
ਜੇ ਕਿਛੁ ਅਜ਼ਮਤ, ਲਖੀਯਹਿ ਸੋਇ ॥੩੯॥
ਸ਼ਰਾ ਬੀਚ ਜੋ ਅਸ ਨਰ ਆਵਹਿ।
ਦੀਨ, ਹਮਾਰੋ ਅਤਿ ਬਿਰਧਾਵਹਿ।'
ਅਸ ਮਸਲਤ ਕਰਿ ਸਭਾ ਮਝਾਰਾ।
ਇਕ ਨਰ ਸੋਂ ਤਬਿ ਹੁਕਮ ਉਚਾਰਾ ॥੪੦॥
'ਤਿਸ ਉਮਰਾਵ ਸੰਗ ਕਹਿ ਜਾਇ।
ਜੋ ਗੁਰ ਹੈ ਹਿੰਦੁਨਿ ਸਮੁਦਾਇ।
ਪ੍ਰੇਤ ਭਯਾਨਕ ਜਿਸ ਮਹਿਂ ਰਹੈ।
ਨਹਿਂਨ ਪ੍ਰਵੇਸ਼ਹਿ[1], ਡਰ ਸਭਿ ਲਹੈਂ ॥੪੧॥ [1](ਕੋਈ ਵੀ) ਨਹੀਂ ਪ੍ਰਵੇਸ਼ ਕਰਦਾ ਜਿਥੇ।

ਤਿਸ ਮਹਿਂ ਨਿਸ ਬਿਸਰਾਮ ਕਰਾਵਹੁ।
ਏਕਲ ਕੋ ਅੰਤਰ ਪ੍ਰਵਿਸ਼ਾਵਹੁ।
ਸੰਗੀ ਤਿਸ ਕੇ ਵਹਿਰ ਉਤਾਰਹੁ।
ਚਹੁੰ ਦਿਸ਼ਿ ਮਹਿਂ ਨਰ ਗਨ ਥਿਰ ਧਾਰਹੁ
॥੪੨॥
ਜਾਗਤ ਰਹੋ, ਕਰਹੁ ਤਕਰਾਈ।
ਹੋਇ ਨ ਅਸ ਜੇ ਨਿਕਸਿ ਸਿਧਾਈਂ।'
ਸੁਨਤਿ ਗਯੋ ਤਿਨ ਜਾਇ ਸੁਨਾਯੋ।
'ਹਜ਼ਰਤ ਏਵ ਹੁਕਮ ਫੁਰਮਾਯੋ' ॥੪੩॥
ਸੋ ਉਮਰਾਵ ਗੁਰੂ ਸੰਗ ਲੀਨੇ।
ਗਯੋ ਸਦਨ ਤਿਸ ਬੂਝਨਿ ਕੀਨੇ।
ਲੋਕ ਸੈਂਕਰੇ ਦੇਖਨਿ ਆਏ।
ਤਰਜਿ ਤਰਜਿ ਕਰਿ ਸਰਬ ਹਟਾਏ
॥੪੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਦਿੱਲੀ ਆਗਵਨ ਗੁਰੂ' ਪ੍ਰਸੰਗ ਬਰਨਨੰ ਨਾਮ ਅਸ਼ਟ ਤ੍ਰਿੰਸਤੀ ਅੰਸੂ ॥੩੮॥

## ੩੯. [ਸਾਹਿਬਜ਼ਾਦੇ ਜੀ ਨੇ ਘੜੇ ਫੁੰਡਣੇ। ਮਿੱਠਾ ਖੂਹ ਖਾਰਾ ਹੋਇਆ]

੩੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੦

ਦੋਹਰਾ:
ਦਿੱਲੀ ਮਹਿਂ ਪ੍ਰਵਿਸ਼ੇ ਗੁਰੂ,
ਗਏ ਹਵੇਲੀ ਮਾਂਹਿ।
ਉਤਰੇ ਭਯੋ ਬ੍ਰਿਤੰਤ ਜਿਮ,
ਕਹੌਂ ਕਥਾ ਪੁਨ ਤਾਂਹਿ[1] ॥੧॥ [1]ਓਥੋਂ ਦੀ ਕਥਾ ਫੇਰ ਕਹਾਂਗਾ।
ਚੌਪਈ:
ਸਰਬ ਪ੍ਰਸੰਗ ਸੁਨਾਵੌਂ ਫੇਰ।
ਜਿਮ ਤੁਰਕੇਸ਼ੁਰ ਅਰੁ ਗੁਰ ਕੇਰ।
ਅਬਿ ਪਟਣੇ ਕੀ ਕਥਾ ਬਖਾਨੌਂ।
ਅਵਸਰ[1] ਇਹਾਂ ਕਹਨਿ ਕੋ ਜਾਨੌਂ ॥੨॥ [1]ਸਮਾਂ।
ਜਬਿ ਤੇ ਸਤਿਗੁਰ ਸੁਤ ਤਜਿ ਆਏ।
ਤਿਨ ਪੀਛੇ ਜਿਮ ਖੇਲ ਮਚਾਏ।
ਨਿਤ ਸ਼ਸਤ੍ਰਨਿ ਸੋਂ ਪ੍ਰੇਮ ਕਰੰਤੇ।
ਜਿਸ ਕਿਸ ਤੇ ਮੰਗਵਾਇ ਰਖੰਤੇ ॥੩॥
ਏਕ ਮੰਚ ਪਰ ਰਾਖਿ ਟਿਕਾਏ।
ਤਿਨ ਢਿਗ ਨਿਤ ਪ੍ਰਤਿ ਧੂਪ ਧੁਖਾਏ।
ਪੁਸ਼ਪ ਅਨੇਕ ਬਰਨ ਅਨਵਾਵੈਂ।
ਕਬਹੂੰ ਗੁੰਦਿ ਮਾਲ ਅਰਪਾਵੈਂ ॥੪॥
ਕਬਹੂੰ ਅੰਜੁਲ ਭਰਹਿਂ[1] ਚਢਾਵੈਂ। [1]ਬੁੱਕ ਭਰ ਕੇ।
ਬੰਦਨ ਠਾਨਹਿਂ ਸੀਸ ਨਿਵਾਵੈਂ।
ਫਿਰਹਿਂ ਪ੍ਰਦਛਨਾ ਚਹੁੰਦਿਸ਼ਿ ਤੀਨ।
ਚੰਦਨ ਚਰਚਹਿਂ ਪ੍ਰੇਮ ਸੁ ਪੀਨ ॥੫॥
ਢਿਗ ਸ਼ਾਹੁਨਿ ਕੇ ਸਿਸ ਜਬਿ ਆਵੈਂ।
ਕਹਿ ਮਹਿਮਾ ਕੋ ਬਹੁਤ ਸੁਨਾਵੈਂ।
'ਇਹ ਆਛੋ ਛੋਟੋ ਹਮ ਲਾਇਕ।
ਕਰਹਿਂ ਪ੍ਰਹਾਰਨ ਰਿਪੁ ਗਨ ਘਾਇਕ'
॥੬॥
ਕਰਹਿਂ ਬਿਲੋਕਨ ਮਾਤੁ ਰੁ ਦਾਦੀ।
-ਕਜਾ ਲੀਲਾ ਧਾਰਹਿਂ ਅਹਿਲਾਦੀ।
ਰਚਹਿਂ ਪਿਤਾਮਾ ਸਮ ਕ੍ਰਿਤ ਏਈ।

ਬਡੇ ਹੋਇ ਕਰਿ ਠਾਨਹਿਂ ਸੇਈ[1]- ॥੭॥
ਕਰ ਗੁਲੇਲ ਕੋ ਧਾਰਿਤ ਘਨੇ।
ਤਾਕਹਿਂ ਦੂਰ ਨਿਸ਼ਾਨੋ ਹਨੇ।
ਗੁਰ ਘਰ ਮਹਿਂ ਇਕ ਕੂਪ ਛੁਟੇਰਾ।
ਜਿਸ ਕੋ ਬਾਰੀ ਮਧੁਰ ਬਡੇਰਾ ॥੮॥
ਨਿਕਟਿ ਨਿਕਟਿ ਜੇ ਸਦਨ ਬਸੰਤੇ।
ਤਹਾਂ ਆਨਿ ਕਰਿ ਪੀਰ ਭਰੰਤੇ।
ਘਟ ਭਰਿ ਕਰਿ ਲੇ ਜਾਹਿਂ ਸੁ ਨੀਤਾ।
ਕਰਹਿਂ ਪਾਨ[1] ਕੋ ਹਰਖਤਿ ਚੀਤਾ ॥੯॥
ਕਈ ਬਾਰ ਦੁਰ ਦੁਰ ਕਰਿ ਮਾਰਹਿਂ।
ਘਟ ਕੋ ਫੋਰਿ ਤੁਰਤ ਗੁਰ ਡਾਰਹਿਂ।
ਇਤਿ ਉਤ ਦੇਖਤਿ ਦੁਖ ਕੋ ਪਾਇ।
-ਕਿਨਹੁਂ ਅਚਾਨਕ ਕੁੰਭ ਨਸਾਇ[1]? - ॥੧੦॥
ਬਰਜਤਿ ਗੁਜਰੀ ਮਾਤ ਘਨੇਰਾ।
ਇਤ ਉਤ ਧਾਇ ਜਾਇਂ ਬਹੁ ਬੇਰਾ।
ਏਕ ਦਿਵਸ ਇਕ ਤੁਰਕਨਿ ਆਈ।
ਬਾਰੀ[1] ਭਰਿਬੇ ਕਹੁ ਉਤਲਾਈ ॥੧੧॥
ਧਰਿ ਸਿਰ ਪਰ ਜਬ ਘਰ ਕੋ ਚਾਲੀ।
ਤਬਿ ਗੁਰ ਹਾਥ ਗੁਲੇਲ ਸੰਭਾਲੀ।
ਤਾਕਿ ਹਤਜੋ ਕਰ ਹਾਲਤਿ ਭਯੋ।
ਘਟ ਬਚ ਗਯੋ, ਭਾਲ ਮਹਿਂ ਹਯੋ ॥੧੨॥
ਛੁਟਜੋ ਰਕਤ ਦੁਖ ਪਾਇ ਘਨੇਰਾ।
ਊਚੇ ਬੋਲ ਕਹੈ ਤਿਸ ਬੇਰਾ।
'ਹਾਇ ਹਾਇ' ਕਰਤੀ ਚਲਿ ਆਈ।
ਜਹਿਂ ਥਿਰ ਗੁਜਰੀ ਅਰੁ ਬਡ ਮਾਈ ॥੧੩॥
'ਊਚ ਅਟਾਰੀ ਤੇ ਮੁਹਿ ਮਾਰਯੋ।
ਲਗਜੋ ਭਾਲ ਮੈਂ ਸ਼੍ਰੋਣ ਨਿਕਾਰਜੋ।
ਜਾਉਂ ਪੁਕਾਰੂ ਮੈਂ ਦੁਖ ਪਾਯੋ।
ਤੁਵ ਸੁਤ ਅਤਿ ਉਤਪਾਤ ਉਠਾਯੋ ॥੧੪॥

[1]ਉਹੀ ਕ੍ਰਿਤ।
[1]ਪੀਂਦੇ ਹਨ।
[1]ਕਿਸੇ ਨੇ ਅਚਾਨਕ ਘੜਾ ਤੋੜ ਦਿੱਤਾ ਹੈ?
[1]ਜਲ।

ਲੋਕਨਿ ਕੇ ਘਟ ਭਗਨਿ ਕਰੰਤੇ।
ਧਰਤਿ ਛਿਮਾ, ਲਖਿ ਨਿਕਟਿ ਬਸੰਤੇ।
ਕਹਹੁ ਕਹਾਂ ਲਗਿ ਕਰਹਿਂ ਸਮਾਈ।
ਨਹਿਂ ਤੂੰ ਬਰਜਤਿ ਦੇਖਤਿ ਮਾਈ!
॥੧੫॥
ਤੁਰਕੇਸ਼ੁਰ ਕੇ ਆਇਂ ਸਿਪਾਹੀ।
ਬਾਧ ਘਾਟ ਬੋਲਹਿਂ ਤੁਮ ਪਾਹੀ।'
ਸੁਨਿ ਮਾਤਾ ਉਰ ਕ੍ਰੋਧ ਬਿਸਾਲਾ।
ਲੇ ਕਰਿ ਛਰੀ ਉਠੀ ਤਤਕਾਲਾ ॥੧੬॥
ਊਚੇ ਬੋਲਤਿ ਤਾੜਨ ਹੇਤੁ।
ਤੂਰਨ ਊਪਰ ਗਈ ਨਿਕੇਤ।
ਜਾਨੀ ਸ਼੍ਰੀ ਗੋਬਿੰਦ ਸਿੰਘ-ਮਾਤਾ।
ਤਾੜਨ ਕਾਰਨ ਮਨ ਰਿਸ ਰਾਤਾ-
॥੧੭॥
ਦੌਰਿ ਪ੍ਰਵੇਸ਼ੇ ਬੀਚ ਅਟਾਰੀ।
ਤੁਰਤ ਭੇਰਿ ਦ੍ਰਿਢ ਕੀਨਿ ਕਿਵਾਰੀ।
ਸ਼੍ਰਿੰਖਲ ਕੋ ਲਗਾਇ ਤਤਕਾਲਾ।
ਬੈਠਿ ਰਹੇ ਨਿਸ਼ਚਿੰਤ ਕ੍ਰਿਪਾਲਾ ॥੧੮॥
ਸ਼੍ਰੀ ਗੁਜਰੀ ਦਰ ਦੇਖਿ ਕਿਵਾਰਾ।
ਦੇਤਿ ਧਕੇਲਾ ਨਹਿਂਨ ਉਘਾਰਾ[1]। [1]ਖੋਲ੍ਹਿਆ ਨਹੀਂ।
ਖਰੀ ਹੋਇ ਕਹਿ ਕ੍ਰੂਰ ਬਡੇਰੇ।
'ਨਿਤ ਹੇਰਤਿ ਮੈਂ ਅਵਗੁਨ ਤੇਰੇ ॥੧੯॥
ਤੁਰਕ ਰਾਜ ਮਹਿਂ ਕਰਿ ਉਤਪਾਤਾ।
ਤ੍ਰਿਯ ਕੇ ਕੀਨਿ ਗੁਲੇਲੋ ਘਾਤਾ[1]। [1]ਗੁਲੇਲਾ ਮਾਰਿਆ ਹੈ।
ਸ਼੍ਰੋਣਤ ਬਹਯੋ ਜਾਤਿ ਬਿਲਲਾਵੈ।
ਅਬਹਿ ਪੁਕਾਰੂ ਸੋ ਚਲਿ ਜਾਵੈ ॥੨੦॥
ਕਯਾ ਹਮ ਕਹਹਿਂ ਜਤਨ ਕਯਾ ਕਰੈਂ।
ਰਾਜ ਤੁਰਕ ਤੇ ਦੀਰਘ ਡਰੈਂ।'
ਸੁਨਿ ਬੋਲੇ ਅੰਤਰ ਤਿਸ ਕਾਲਾ।
'ਮੈਂ ਨ ਜਾਨਿ ਮਾਰਯੋ ਬਿਚ ਭਾਲਾ
॥੨੧॥
ਤਾਕਿ ਨਿਸ਼ਾਨੋ ਦੀਨਿ ਚਲਾਈ।

ਸੋ ਚਲਿ ਤਬਹਿ ਅੱਗ੍ਰ ਕਜੋਂ ਆਈ।
ਕਹਾਂ ਦੋਸ਼ ਮੇਰੋ ਇਸ ਮਾਂਹੀ।
ਕਜਾ ਹਮ ਤੁਰਕਨਿ ਤੇ ਡਰਪਾਹੀ'
॥੨੨॥
ਸੁਨਿ ਗੁਜਰੀ ਕਹਿ 'ਮੈਂ ਮਨ ਜਾਨੀ।
ਨਹਿਂ ਤੂ ਬਸਿਬੇ ਦੇ ਇਸ ਥਾਨੀ।
ਥਿਰ ਨ ਰਹਹੁ ਇਕ ਛਿਨ ਭੀ ਬੈਠਿ।
ਸ਼ਾਹੁਨਿ ਬਾਲਿਕ ਬ੍ਰਿੰਦ ਇਕੈਠਿ ॥੨੩॥
ਕਰਤਿ ਰਹਹੁ ਉਤਪਾਤ ਬਡੇਰੇ।
ਬਰਜਜੋ ਰਹੈਂ ਨਹੀਂ ਇਕ ਬੇਰੇ।'
ਇਮ ਬੋਲਤਿ ਉਤਰੀ ਤਰ ਆਈ।
ਕ੍ਰੋਧ ਭਰੀ ਇਮ ਗਿਰਾ ਅਲਾਈ ॥੨੪॥
'ਸ਼੍ਰੀ ਨਾਨਕ ਪਰਮੇਸ਼ੁਰ ਰੂਪ।
ਤੌਂ ਖਾਰਾ ਅਬਿ ਹੋਵਹਿ ਕੂਪ।
ਨਹਿਂ ਕੋ ਆਵਹਿ ਭਰਿਬੇ ਪਾਨੀ।
ਇਹ ਬਿਨਤੀ ਮਮ ਲੀਜਹਿ ਮਾਨੀ'
॥੨੫॥
ਇਮ ਕਹਿ ਤੁਰਕਨਿ ਨਿਕਟਿ ਹਕਾਰੀ।
ਦੀਨਿ ਦਿਲਾਸਾ ਮ੍ਰਿਦੁਲ ਉਚਾਰੀ।
ਪੰਚ ਰਜਤਪਨ ਦਏ ਸੁ ਤਾਂਹੀ।
ਪਹਿਰਨਿ ਕੋ ਪਟ ਦੇ ਕਰਿ ਪ੍ਰਾਹੀ† †ਪਾ:-ਦੇ ਕਬਿ ਪਾਹੀ।
॥੨੬॥
'ਸਾਹਿਬਜ਼ਾਦਾ ਅਹੈ ਅਯਾਨੋ।
ਹਤਤਿ ਹੁਤੋ ਕਿਹ ਤਾਕ ਨਿਸ਼ਾਨੋ।
ਔਚਕ ਤੂੰ ਚਲਿ ਆਇ ਅਗਾਰੀ।
ਲਗਜੋ ਗੁਲੇਲਾ ਭਾਲ ਮਝਾਰੀ ॥੨੭॥
ਅਬਿ ਤੂੰ ਛਿਮਾ ਕਰਹੁ ਨਹਿਂ ਜਾਹੌਂ[1]। [1]ਪੁਕਾਰੂ) ਨਾ ਜਾਓ।
ਘ੍ਰਿਤ ਮਿਸਟਾਨ ਖਾਹੁ ਘਰ ਮਾਂਹੋ।
ਅਪਰ ਖ਼ਬਰ ਤੇਰੀ ਹਮ ਲਹੈਂ।
ਜਬਿ ਲੌ ਘਾਵ ਭਾਲ ਮੈਂ ਰਹੈ' ॥੨੮॥
ਦੇਖਿ ਲੋਭ ਕੋ ਤੁਸ਼ਨਿ ਠਾਨੀ।
ਗਮਨੀ ਅਪਨੇ ਘਰ ਤੁਰਕਾਨੀ।

ਤਬਿ ਤੇ ਭਯੋ ਕੂਪ ਸੋ ਖਾਰਾ।
ਪੁਰਿ ਪਟਣਾ ਜਾਨਤਿ ਹੈ ਸਾਰਾ ॥੨੯॥
ਚਾਰ ਘਟੀ ਲਗਿ ਅੰਤਰਿ ਥਿਰੇ।
ਦ੍ਵਾਰ ਕਿਵਾਰ ਉਘਾਰਨਿ ਕਰੇ[1]। — [1]ਬੂਹੇ ਖੋਲ੍ਹਣੇ ਕੀਤੇ।
ਤਹਿਂ ਹੀ ਬੈਠਿ ਰਹੇ ਸੁਖ ਸਾਗਰ।
ਤੂਸ਼ਨਿ ਠਾਨਿ ਇਕਾਕੀ ਨਾਗਰ[1] ॥੩੦॥ — [1]ਚਤੁਰ (ਸਾਹਿਬਜ਼ਾਦੇ ਜੀ)।
ਸਾਸ ਨਿਕਟਿ ਗੁਜਰੀ ਪਛੁਤਾਵਤਿ।
ਸਕਲ ਬਾਰਤਾ ਆਦਿ ਬਤਾਵਤਿ।
'ਮੋ ਪ੍ਰਤਿ ਸੁਤ ਕੀ[1] ਕਹਤਿ ਬਡਾਈ। — [1]ਕਹਿੰਦੇ ਸੀ ਬਡਾਈ (ਮੇਰੇ ਪਤੀ ਜੀ) ਕਿ ਕਦੇ ਇਨ੍ਹਾਂ ਦੇ ਵਿਰੁੱਧ ਕਿਸੇ ਤਰ੍ਹਾਂ ਕੁਛ ਨਾ ਕਰਨਾ।
-ਇਨ ਪ੍ਰਤਿਕੂਲ ਨ ਕਰਿ ਬਿਧਿ ਕਾਈ[3]- ॥੩੧॥
ਆਜ ਕ੍ਰੋਧ ਤੇ ਕਹਿ ਦੁਰਬਾਨੀ।
ਪਿਖੀ ਚੋਟ ਲਾਗੀ ਤੁਰਕਾਨੀ।
ਕਰੌਂ ਕਹਾਂ ਮੈਂ ਲਖਿ ਉਤਪਾਤਾ।
ਘਟ ਪਰ ਕਰਤਿ ਗੁਲੇਲਨਿ ਘਾਤਾ' ॥੩੨॥
ਸੁਨਤਿ ਨਾਨਕੀ ਤਿਹ ਸਮੁਝਾਵੈ।
'ਜੋਧਾ ਬਨਹਿ ਬੈਸ ਤਰੁਨਾਵੈ।
ਨਹਿਂ ਬੋਲਹੁ ਦੁਰਬੈਨ ਕਦਾਈ।
ਬਾਲ ਆਰਬਲ ਮਹਿ ਚਪਲਾਈ[1] ॥੩੩॥ — [1]ਬਾਲ ਅਵਸਥਾ ਵਿਚ ਚੰਚਲਤਾ (ਹੁੰਦੀ ਹੀ) ਹੈ।
ਮੈਂ ਅਬਿ ਜੈ ਹੌਂ ਆਨੌਂ ਪਾਸ।
ਦੇਉਂ ਦਿਲਾਸਾ ਮ੍ਰਿਦੁਲ ਪ੍ਰਕਾਸ਼ਿ।'
ਇਮ ਕਹਿ ਬ੍ਰਿਧਾ ਮਹਾਂ, ਉਠਿ ਕਰਿ ਕੈ।
ਸਨੇ ਸਨੇ ਮੰਦਿਰ ਪਰ ਚਰਿ ਕੈ ॥੩੪॥
ਪੌਤ੍ਰਾ ਦੇਖਿ ਪ੍ਰੇਮ ਬਹੁ ਧਾਰਾ।
ਗਹੀ ਬਾਹੁ ਨਿਜ ਅੰਕ ਬਿਠਾਰਾ[1]। — [1]ਗੋਦੀ ਵਿਚ ਬਿਠਾਇਆ।
ਮੁਖ ਪਰ ਕਰ ਫੇਰਤਿ ਦ੍ਰਿਗ ਹੇਰਤਿ।
'ਚਲਹੁ ਤਰੇ ਕੋ' ਕਹਿ ਕਹਿ ਪ੍ਰੇਰਤਿ ॥੩੫॥
ਚਹਤਿ ਉਠਾਯੋ ਅੰਕ ਮਝਾਰੀ।

ਨਹਿਂਨ ਉਠਾਯੋ ਜਾਇ, ਸੁ ਭਾਰੀ।
ਇਕ ਤੌ ਬ੍ਰਿਧ ਸਰੀਰ ਬਹੁ ਭਯੋ।
ਦੁਤੀਏ ਭਾਰ ਗੁਰੂ ਬਹੁ ਕਯੋ ॥੩੬॥
ਮ੍ਰਿਦੁਲ ਭਨਤਿ ਗਹਿ ਭੁਜਾ ਖਰੇ ਕਰਿ।
ਸਨੇ ਸਨੇ ਲੇ ਆਵਤਿ ਭੀ ਤਰ[1]। [1]ਹੇਠ ਲੈ ਆਈ।
ਮਧੁਰ ਬਾਕ ਪੁਨ ਗੁਜਰੀ ਕਹੈ।
'ਤੁਰਕ ਰਾਜ ਤੈਂ ਕਜੋਂ ਨਹਿਂ ਲਹੈਂ?' ॥੩੭॥
ਅਪਨੇ ਅੰਕ ਬਿਖੈ ਬੈਠਾਇ।
ਕਰੇ ਪ੍ਰਸੰਨ ਭਲੇ ਪਰਚਾਇ।
ਇਤਨੇ ਮਹਿਂ ਭਾ ਤਜਾਰ ਅਹਾਰ।
ਸੂਪਕਾਰ ਆਨਜੋ ਧਰਿ ਥਾਰ ॥੩੮॥
ਕਹਤਿ ਬਚਨ ਗੁਰ ਦਿਸ਼ਿ ਕੇ ਭਏ।
'ਕੇਤਿਕ ਕਾਲ ਬਿਤਜੋ ਚਲਿ ਗਏ।
ਨਹਿਂ ਸੁਧਿ ਕੀਨਿ ਪਠਾਵਨਿ ਕੋਈ।
ਆਨੰਦਪੁਰਿ ਪਹੁੰਚੇ ਨਹਿਂ ਸੋਈ ॥੩੯॥
ਕਿਸੀ ਥਾਨ ਸੰਗਤਿ ਅਟਕਾਏ।
ਭਾਉ ਬਿਲੋਕਿ ਥਿਰੇ ਲਖਿ ਪਾਏ।'
ਇੱਤਜਾਦਿਕ ਕਹਿ ਕਰਿ ਹਰਖਾਏ।
ਭੋਜਨ ਕੋ ਕਰਾਇ ਤ੍ਰਿਪਤਾਏ ॥੪੦॥
ਸੁਨਿ ਕੈ ਕਹਤਿ 'ਨ ਹਮ ਇਤ ਰਹੈਂ।
ਅਪਨੇ ਦੇਸ਼ ਪਯਾਨੋ ਚਹੈਂ।
ਪਿਤਾ ਸਮੀਪ ਥਿਰੈਂਗੇ ਜਾਇ।
ਪਿਖਿ ਪੰਜਾਬ ਅਨੰਦਪੁਰਿ ਥਾਇਂ' ॥੪੧॥
ਸੁਨਿ ਕੈ ਮਾਤਾ ਗੁਜਰੀ ਬੈਨ।
ਚਹਤਿ ਰਿਦੈ ਕਿਮ ਗਮਨੈ ਹੈਂ ਨ[1]। [1]ਕਿਵੇਂ ਨਾ ਜਾਵਣ।
'ਹੇ ਸੁਤ! ਦੇਸ਼ ਭਲੋ ਇਹ ਮਾਨਹੁ।
ਅਨਿਕ ਰੀਤਿ ਕੇ ਸੁਖ ਪਹਿਚਾਨਹੁ ॥੪੨॥
ਜਬਹਿ ਪਿਤਾ ਤੁਮਰੇ ਪੁਰਿ ਜੈ ਹੈਂ।
ਦੇਸ਼ ਨਰਨਿ ਕੋ ਉਰ ਪਰਖੈ ਹੈਂ[1]। [1]ਪਰਖ ਲੈਣਗੇ।

ਲਖਹਿਂ ਬੁਲਾਵਨਿ ਕੋ ਜਬਿ ਸਮੈਂ।
ਭੇਜਹਿਂ ਲਿਖੀ ਪੱਤ੍ਰਿਕਾ ਹਮੈਂ ॥੪੩॥
ਇਹਾਂ ਮਸੰਦ ਸਿੱਖ ਸਭਿ ਦਾਸ।
ਚਹਿਤਿ ਵਸਤੁ ਕੋ ਭੇਜਹਿਂ ਪਾਸ।
ਸਭਿ ਸੁਖ ਸੋਂ ਬਸਿ ਸਮੈਂ ਬਿਤਾਵੈਂ।
ਤੁਵ ਪਿਤ ਮਰਜ਼ੀ ਬਿਨ ਕਿਮ ਜਾਵੈਂ'
॥੪੪॥
ਸੁਨਤਿ ਬਖਾਨਹਿਂ 'ਪਿਤਾ ਗਏ ਜਬਿ।
ਹਮ ਕੋ ਆਗਜਾ ਕਰਤਿ ਭਏ ਤਬਿ।
ਤਿਨਕੀ ਮਰਜ਼ੀ ਪਾਇ ਚਲੰਤੇ।
ਇਹਾਂ ਨ ਠਹਿਰਹਿਂ ਇਹੀ ਮਤੰਤੇ'
॥੪੫॥
ਇਸਿ ਬਿਧਿ ਕਹੈਂ ਨਿਤਾਪ੍ਰਤਿ ਬਾਤੀ।
ਚਾਹਤਿ ਚਿਤ ਮਹਿਂ ਪੰਥ ਪ੍ਰਯਾਤੀ[1]।
ਸਿਖ ਮਸੰਦ ਗਨ ਆਇ ਹਮੇਸ਼।
ਠਹਿਰਾਵਨਿ ਹਿਤ ਕਹੈਂ ਵਿਸ਼ੇਸ਼ ॥੪੬॥
ਤਊ ਆਪਨੋ ਹਠ ਕਰਿ ਗਾਢੋ।
ਚਲਨਿ ਪੰਜਾਬ ਚਾਉ ਚਿਤ ਬਾਢੋ।
ਮਾਤਾ ਗੁਜਰੀ ਕੇ ਸੰਗ ਕਹੈਂ।
'ਹਮ ਤੌਂ ਇਸ ਪੁਰਿ ਨਾਂਹਿਨ ਰਹੈਂ'
॥੪੭॥

[1]ਚੱਲਣਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਤੁਰਕਨੀ' ਪ੍ਰਸੰਗ ਬਰਨਨੰ ਨਾਮ ਊਨਚੱਤ੍ਵਾਰਿੰਸਤੀ ਅੰਸੂ ॥੩੯॥

## ੪੦. [ਪੰਜਾਬ ਜਾਣ ਦੀ ਸਿੱਕ। ਮੁਹਾਫਾ]

੩੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੧

ਦੋਹਰਾ:

[1]ਜੇ ਮਸੰਦ ਸਿਖ ਬਯ ਬਡੇ, ਪ੍ਰਥਮ ਗੁਰਨ ਕੀ ਰੀਤਿ।
ਸੋ ਚਾਹਤਿ ਮਨ ਭਾਵਤੀ, ਕਰਹਿਂ ਮੇਲ ਧਰਿ ਪ੍ਰੀਤ[3] ॥ ੧ ॥

[1]ਜੇ ਸਿੱਖ ਮਸੰਦ ਵਡੀ ਉਮਰਾ ਦੇ ਹਨ ਤੇ ਪਹਿਲੇ ਗੁਰਾਂ ਦੀ ਨੀਤੀ (ਦੇ ਜਾਣੂ ਹਨ), ਓਹ (ਹੁਣ) ਚਾਹੁੰਦੇ ਹਨ ਕਿ (ਅਸੀਂ) ਮਨ ਭਾਂਵਦੀਆਂ ਕਰੀਏ (ਗੁਰੂ ਜੀ ਫੇਰ ਵੀ ਸਾਨੂੰ) ਪ੍ਰੀਤੀ ਨਾਲ ਹੀ ਮਿਲਨ।

ਚੌਪਈ:

ਨਿਤ ਪ੍ਰਤਿ ਗੁਰ ਕੇ ਦਰਸ਼ਨ ਆਵੈਂ।
ਧਰਹਿਂ ਕਾਮਨਾ ਬਾਂਛਤਿ ਪਾਵੈਂ।
'ਇਹ ਸਤਿਗੁਰ ਨਵਤਨ ਮਗ ਚਾਹੇ[1]।
ਜਗਤਿ ਰੀਤਿ ਮਹਿਂ ਨਹਿਂਨ ਉਮਾਹੇ' ॥ ੨ ॥

[1]ਨਵਾਂ ਰਾਹ (ਟੋਰਨਾ) ਚਾਹੁੰਦੇ ਹਨ।

ਸੰਗਤਿ ਪਟਣੇ ਬਸਹਿ ਮਹਾਨੀ।
ਸਭਿਹਿਨਿ ਕੇ ਮਨ ਕੀ ਗੁਰ ਜਾਨੀ।
-ਇਹ ਪੂਰਬ ਨਰ[1] ਸਹਿਜ ਸੁਭਾਊ।
ਖਿਨਕ ਭਾਉ ਧਰਿ ਖਿਨਕ ਅਭਾਊ[1] ॥ ੩ ॥

[1]ਪੂਰਬ ਦੇ ਲੋਗ।

[1]ਖਿਨ ਵਿਚ ਪ੍ਰੇਮ ਧਾਰਦੇ ਹਨ ਖਿਨ ਵਿਚ ਅਪ੍ਰੇਮ।

ਦ੍ਰਿੜ੍ਹ ਨਿਹਚਾ ਨਹਿਂ ਧਾਰਨ ਕਰੈਂ।
ਹੋਹਿ ਕਾਮਨਾ ਸ਼ਰਧਾ ਧਰੈਂ[1]।
ਮੱਦ੍ਰ ਦੇਸ਼ ਕੋ ਚਿਤਵਤਿ ਰਹੈਂ[1]।
ਅਪਨੋ ਥਾਨ ਰਿਦੈ ਮਹਿਂ ਲਹੈਂ ॥ ੪ ॥

[1]ਜੇ ਕੋਈ) ਕਾਮਨਾ ਹੋਵੇ ਤਾਂ ਸ਼ਰਧਾ ਧਾਰਦੇ ਹਨ।

[1]ਅਸੀਂ ਤਾਂ) ਪੰਜਾਬ ਨੂੰ ਚਿਤਵਦੇ ਰਹਿੰਦੇ ਹਾਂ।

ਬਡੇ ਹਮਾਰੇ ਬਾਸਤਿ ਨੀਤ।
ਸਭਿ ਨਰ ਜਾਨਤਿ ਗੁਰ ਕੀ ਰੀਤਿ।
ਤਨ ਮਨ ਧਨੁ ਅਰਪਨਿ ਸਭਿ ਕਰੈਂ।
ਇਕ ਸਮ ਸਦਾ ਪ੍ਰੇਮ ਕੋ ਧਰੈਂ ॥ ੫ ॥
ਜੁੱਧ ਪਿਤਾਮੇ ਹਮਰੇ ਕੀਨਸਿ।
ਰਹੇ ਸੰਗ ਲਰਿ ਪ੍ਰਾਨ ਸੁ ਦੀਨਸਿ-।
ਇਕ ਦਿਨ ਪਿਤ ਮਾਤਾ ਕੇ ਸਾਥ[1]।
ਕਰਜੋ ਬਾਕ ਸ਼੍ਰੀ ਸਤਿਗੁਰ ਨਾਥ ॥ ੬ ॥

[1]ਪਿਤਾ ਜੀ ਦੀ ਮਾਤਾ) ਦਾਦੀ ਜੀ ਦੇ ਨਾਲ।

'ਮੁਝ ਕੋ ਮੱਦ੍ਰ ਦੇਸ਼ ਹੀ ਭਾਵੈ।
ਤਹਾਂ ਚਲਨਿ ਕੋ ਚਿਤ ਲਲਚਾਵੈ।

ਪ੍ਰਥਮ ਦੇਸ਼ ਹੈ ਵਹੀ[1] ਹਮਾਰੋ।
ਥਾਨ ਬਡਿਨਿ ਕੇ ਤਹਿਂ ਨਿਰਧਾਰੋ ॥੭॥
ਅਨਿਕ ਬਿਲਾਸ ਕਰਤਿ ਤਹਿਂ ਰਹੇ।
ਹਮ ਸਿੱਖਜਨਿ ਤੇ ਸੁਨ ਕਰਿ ਚਹੇ[1]।
ਤਹਾਂ ਹਮਾਰੀ ਵਿਰਸੇ ਦਾਰੀ[1]।
ਤਹਿਂ ਕੇ ਨਰ ਸਿੱਖੀ ਅਧਿਕਾਰੀ ॥੮॥
ਨਹਿਂ ਇਤ ਦੇਸ਼ ਲਗਹਿ ਚਿਤ ਮੇਰੋ।
ਗਮਨ ਕਰਨਿ ਹੀ ਅਹੈ ਅਛੇਰੋ।'
ਸੁਨਿ ਸਤਿਗੁਰ ਦਾਦੀ ਇਮ ਬੈਨ।
ਭਰੇ ਨੀਰ ਸੋਂ ਦੀਰਘ ਨੈਨ ॥੯॥
ਬਹੁ ਬਿਰਧਾ ਸੋਂ ਸਮੈਂ[1] ਬਿਚਾਰੇ।
ਜਿਸ ਮਹਿਂ ਭੇ ਸੰਗ੍ਰਾਮ ਅਖਾਰੇ।
ਸਿਮਰਿ ਸਿਮਰਿ ਪਾਛਲ ਗਤਿ ਸੋਈ।
ਕੰਪਤਿ ਗਾਤ[1] ਧੀਰ ਉਰ ਖੋਈ ॥੧੦॥
ਪੌਤ੍ਰ ਸਾਥ ਬਿਰਤੰਤ ਬਖਾਨਾ।
'ਭਯੋ ਖੇਦ ਤਿਸ ਦੇਸ਼ ਮਹਾਨਾ[1]।
ਜਬਿ ਸੋ ਸਮੈ ਮੋਹਿ ਚਿਤ ਆਵੈ।
ਤਬਿ ਮਮ ਮਨ ਕੋ ਸੁਖ ਨਹਿਂ ਭਾਵੈ ॥੧੧॥
ਜਬਿ ਤੇ ਹੋਇਸਿ ਜਨਮ ਤੁਮਾਰਾ।
ਸਭਿ ਸੁਖ ਸੋਂ ਸੁਭ ਸਮੈਂ ਗੁਜ਼ਾਰਾ।
ਸਭਿ ਪੂਰਬ ਕੀ ਸੰਗਤਿ ਸੇਵਤਿ।
ਮਨ ਬਾਂਛਤਿ ਤਿਨ ਕੋ ਤੁਮ ਦੇਵਤਿ ॥੧੨॥
ਸਭਿ ਮਸੰਦ ਅਪਨੇ ਅਨੁਸਾਰੀ।
ਸੇਵਤਿ ਭੇਜਤਿ ਕਾਰ ਤੁਮਾਰੀ।
ਨਹੀਂ ਗਮਨ ਕੀ ਬੁੱਧੀ[1] ਕਰੀਅਹਿ।
ਸੁਖ ਸਮੇਤ ਪੁਰਿ ਬਾਸ ਬਿਚਰੀਅਹਿ' ॥੧੩॥
ਪਿਤਾ ਮਾਤ ਤੇ[1] ਸੁਨਿ ਪੁਨ ਕਹਜੋ।
'ਸਭਿ ਸੁਖ ਬਾਸ ਇਹਾਂ[1] ਤੁਮ ਲਹਜੋ।
ਸੰਗਤਿ ਕੋ ਬਿਗਾਰ[1] ਇਸ ਥਾਨ।

[1]ਉਹੋ ਹੀ।
[1]ਪੰਜਾਬ ਨੂੰ ਹੀ) ਚਾਹੁੰਦੇ ਹਾਂ।
[1]ਮਾਲਕੀ।
[1]ਭਾਵ ਪਿਛਲੇ ਦੁਖਦਾਈ ਸਮੇਂ ਨੂੰ।
[1]ਸਰੀਰ ਕੰਬਦਾ ਹੈ।
[1]ਬੜਾ ਦੁਖ ਹੋਯਾ ਸੀ।
[1]ਜਾਣ ਦੀ ਸਲਾਹ।
[1]ਦਾਦੀ ਜੀ ਤੋਂ।
[1]ਇੱਥੇ ਵੱਸਕੇ।
[1]ਵਿਗੜੀ ਹੋਈ ਹੈ।

ਨਹਿਂ ਸੁਧਰਹਿ, ਹਮ ਲੀਨਸਿ ਜਾਨ ॥੧੪॥
ਵਿਰਲੇ ਲਖੀਯਤਿ ਹੈਂ ਸਿਖ ਪ੍ਰੇਮੀ।
[1]ਨਾਂਹਿਤ ਸਕਲ ਸੰਗਤਾਂ ਨੇਮੀ।
ਫਸੇ ਜਗਤ ਕੀ ਰੀਤਿ ਮਝਾਰੀ[12]।
ਨਾਮ ਧਰੀਕੀ ਕੇ ਅਧਿਕਾਰੀ[1] ॥੧੫॥
ਪ੍ਰੇਮੀ ਨੇਮੀ ਸਭਿ ਮਮ ਸ਼ਰਨਾ।
ਹਮ ਨੇ ਇਨ ਉਧਾਰ ਜਗ ਕਰਨਾ।
ਬਿਧਿ ਨਿਖੇਧ ਮੈਂ ਇਹ ਸਿਖ ਰਹੈਂ[1]।
ਮੁਝ ਕੋ ਇਹ ਬਾਲਿਕ ਹੀ ਲਹੈਂ ॥੧੬॥
ਜਨਮ ਭੂਮਕਾ ਹੈ ਇਹ ਮੇਰੀ।
ਯਾਂ ਤੇ ਸ਼ਰਧਾ ਹੈ ਨ ਘਨੇਰੀ।
ਇਨ ਕੇ ਮਨ ਕੀ ਮੈਂ ਸਭਿ ਜਾਨੀ।
ਨਹਿਂ ਮਹਿੰਮਾ ਮਿਤ ਮੋਰ ਪਛਾਨੀ[1] ॥੧੭॥
ਮੱਦ੍ਰ ਦੇਸ਼ ਗਮਨਹਿਂ ਹਮ ਜਬੈ।
ਬਹੁ ਗੁਨ ਹੋਹਿਂ ਸਭਿਨਿ ਕੋ ਤਬੈ।
ਇਹ ਸੰਗਤਿ ਨਿਤ ਦਰਸ਼ਨ ਚਾਹੈ।
ਬਧਹਿ ਪ੍ਰੇਮ ਕਬਿ ਮਿਲਹਿ ਉਮਾਹੈ ॥੧੮॥
ਇਸ ਬਿਧਿ ਤੇ ਇਨ ਕੋ ਹੁਇ ਆਛੇ।
ਦੂਰ ਰਹੈ ਤੇ ਦਰਸ਼ਨ ਬਾਂਛੇ।
ਅਪਰ ਸੁਨਹੁ ਤਿਸ ਦੇਸ਼ ਮਝਾਰਾ।
ਕਰਨੇ ਬਹੁਤ ਕਾਰ ਬਿਵਹਾਰਾ' ॥੧੯॥
ਸੁਨਿ ਆਸ਼ੈ ਨਿਜ ਪੌਤ੍ਰਹਿ ਉਰ ਕੋ।
ਗਿਰਾ ਬਖਾਨੀ ਪੁਨ ਸ਼੍ਰੀ ਗੁਰ ਕੋ।
'ਇਹਾਂ ਮਸੰਦ ਸੰਗਤਾਂ ਸਾਰੀ।
ਤੁਮ ਕੋ ਲਖਹਿਂ ਗੁਰੂ ਅਵਤਾਰੀ ॥੨੦॥
ਜਿਮ ਨਵ ਗੁਰ ਕੋ ਜਾਨਤਿ ਅਹੈਂ।
ਤਿਮ ਨਿਸ਼ਚੈ ਤੁਮਰੇ ਮਹਿਂ ਲਹੈਂ।

[1]ਨਹੀਂ ਤਾਂ ਸਭ ਸੰਗਤਾਂ (ਨਿਰੀਆਂ) ਨੇਮੀ ਹੀ ਹੈਨ (ਉਵ ਏਹ) ਜਗਤ ਰੀਤੀ ਵਿਚ ਫਸੇ ਪਏ ਹਨ।

[1]ਨਾਮ ਮਾਤ੍ਰ (ਸਿੱਖੀ ਦੇ) ਅਧਿਕਾਰੀ ਹਨ।

[1]ਸ਼ਾਸਤ੍ਰ ਵਿਚ ਦਸੇ ਕਰਨੇ ਯੋਗ ਤੇ ਨਾ ਕਰਨੇ ਯੋਗ ਕਰਮਾਂ (ਦੇ ਭੈ ਭਰਮ) ਵਿਚ ਏਹ ਸਿੱਖ ਰਹਿੰਦੇ ਹਨ। ਭਾਵ ਕਰਮ ਕਾਂਡ ਤੋਂ ਉੱਚੇ ਉੱਠ ਕੇ ਭਗਤੀ ਵਿਚ ਨਹੀਂ ਆਉਂਦੇ।

[1]ਮੇਰੀ ਮਹਿੰਮਾ ਦੀ ਮਿਰਯਾਦਾ ਨਹੀਂ ਜਾਣੀ।

ਕਿਮ ਇਨ ਬਿਖੈ ਅਰੋਪਹੁ ਦੋਸ਼ੇ?
ਸਿਖ ਸੰਗਤਿ ਸਭਿ ਤੋਹਿ ਭਰੋਸੇ ॥੨੧॥
ਕਰਹਿਂ ਭਾਉ ਸਭਿ ਵਸਤੂ ਆਨੈਂ।
ਕਾਰਨ ਕਰਨ ਆਪ ਕੋ ਜਾਨੈਂ।
ਨਾਂਹਿ ਤ ਇਨਹੁਂ ਪ੍ਰਤੱਗਜਾ ਲੀਜਹਿ[1]। [1]ਭਾਵ ਇਨ੍ਹਾਂ ਨੂੰ ਪਰਖੋ।
ਸਭਿ ਪਰ ਅਪਨੋ ਹੁਕਮ ਭਨੀਜਹਿ ॥੨੨॥
ਹੁਇ ਅਨੁਸਾਰਿ ਕਰਹਿਂ ਸੋ ਕਾਰ।
ਤੌ ਜਾਨਹੁ ਇਨ ਸੁਧ ਬਿਵਹਾਰ।
ਫੇਰੈਂ ਹੁਕਮ, ਤਫਾਵਤ ਕਰੈਂ[1]। [1]ਫਰਕ ਰੱਖਣ।
ਕਿਧੌਂ ਕਪਟ ਕੌ ਉਰ ਮਹਿਂ ਧਰੈਂ ॥੨੩॥
ਮੁਖ ਪਰ ਕਿਮ, ਪਾਛੈ ਕਿਮ ਹੋਇ।
ਇਸ ਪ੍ਰਕਾਰ ਕੋ ਦੇਖਹੁ ਕੋਇ।
ਤੌ ਪੂਰਬ ਕੀ ਸੰਗਤਿ ਦੋਸ਼।
ਕਹੀਐ ਆਪ ਧਾਰਿ ਕੁਛ ਰੋਸ[1]' ॥੨੪॥ [1]ਗੁੱਸਾ ਧਾਰਕੇ।
ਸੁਨਿ ਸ਼੍ਰੀ ਸਤਿਗੁਰ ਜੀ ਮੁਸਕਾਨੇ।
ਚਹਤਿ ਦਿਖਾਯਹੁ ਜਿਮ ਛਲ ਠਾਨੇ[1]। [1]ਜਿਵੇਂ ਮਸੰਦ) ਛਲ ਕਰਦੇ ਹਨ।
ਨਿਕਟਿ ਲਿਖਾਰੀ ਤਬਹਿ ਹਕਾਰਾ।
ਸੁਨਤਿ ਸਭਿਨਿ ਕੇ ਗੁਰੂ ਉਚਾਰਾ ॥੨੫॥
'ਲਿਖਹੁ ਹੁਕਮ ਨਾਮਾ ਪਠਿ ਪਾਸ।
ਬਡਾ ਮਸੰਦ ਬੁਲਾਕੀ ਦਾਸ।
ਢਾਕੇ ਕੀ ਸੰਗਤਿ ਗਨ ਸਾਰੀ।
ਸਭਿ ਤੇ ਲੇਤਿ ਦਰਬ ਕੋ ਭਾਰੀ ॥੨੬॥
ਏਕ ਮੁਹਾਫਾ[1] ਸੁਠ ਬਨਿਵਾਵਹੁ। [1]ਖਾਸਾ, ਪਾਲਕੀ [ਅ਼: = ਮੁਹਾਫ਼ਾ]
ਚਿੱਤ੍ਰਤਿ ਰਚਿ ਗਜਦੰਤ ਲਗਾਵਹੁ।
ਹੇਮ ਸਾਤ ਸੈ ਤੋਲਾ ਤੋਲ।
ਲਗਹਿ ਸਕਲ ਜੋ ਹੁਇ ਬਡ ਮੋਲ' ॥੨੭॥
ਸੁਨਿ ਸਤਿਗੁਰ ਤੇ ਲਿਖਯੋ ਲਿਖਾਰੀ।
ਕਰਿ ਇਕੱਤ੍ਰ ਸਿਖ ਲੇ ਕਰ ਧਾਰੀ[1]। [1]ਪੱਤ੍ਰਿਕਾ) ਕੱਠੀ ਕਰਕੇ ਸਿੱਖ ਨੇ ਲੈ ਕੇ ਹੱਥ ਵਿਚ ਧਾਰੀ।
ਬੰਦਨ ਕਰਿ ਢਾਕੇ ਕੋ ਗਯੋ।
ਗੁਰ ਕੋ ਹੁਕਮ ਮਸੰਦਹਿ ਦਯੋ ॥੨੮॥

ਲੇ ਤਿਸ ਨੇ ਤਤਕਾਲ ਹਕਾਰੇ।
ਦਿਯੋ ਦਰਬ 'ਸੁਠ ਕਰਹੁ' ਉਚਾਰੇ।
ਬਹੁਤੇ ਕਾਰੀਗਰ ਲਗਵਾਏ।
ਕੰਚਨ ਕਾਂਟਾ ਕੜੀ ਘੜਾਏ[1] ॥੨੯॥
ਥੋਰਨਿ ਦਿਨ ਮਹਿਂ ਭਯੋ ਤਯਾਰਾ।
ਸਰਬ ਰੀਤਿ ਤੇ ਨੀਕ ਸੁਧਾਰਾ।
ਢਾਕੇ ਤੇ ਤਿਨ ਦੀਨਿ ਪਠਾਈ।
ਪੁਰਿ ਪਟਣੇ ਮਹਿਂ ਪਹੁੰਚਯੋ ਆਈ ॥੩੦॥
ਸ਼੍ਰੀ ਗੁਰ ਗੋਬਿੰਦ ਸਿੰਘ ਅਗਾਰੀ।
ਧਰ ਕਰਿ ਤਿਸ ਕੀ ਬਿਨੈ ਉਚਾਰੀ।
ਤਿਨ ਕੇ ਸੁਨਤਿ ਭਨਯੋਂ 'ਭਾ ਸੁੰਦਰ।
ਪਠਿ ਦੀਜਹਿ ਮਾਤਾ ਢਿਗ ਅੰਦਰ' ॥੩੧॥
ਕਪਟ ਜੁ ਕਰਯੋ ਮਸੰਦ ਧਨ ਰਾਖਨਿ।
ਜਾਨਯੋ ਸਤਿਗੁਰ ਕਿਯੋ ਨ ਭਾਖਨਿ।
ਪਿਖਿ ਮਾਤਾ ਦੋਨਹੁਂ ਹਰਿਖਾਈ।
ਭਨੀ ਮਸੰਦਨਿ ਕੀ ਭਲਿਆਈ ॥੩੨॥
'ਬਡ ਗੁਰ ਸਿੱਖ ਬੁਲਾਕੀ ਦਾਸ।
ਤੁਰਤ ਤਜਾਰ ਕਰਿ ਭੇਜਯੋ ਪਾਸ।
ਅਤਿ ਸੁੰਦਰ ਕਹਿ ਕੈ ਬਨਿਵਾਯਹੁ।
ਕੰਚਨ ਜਿਸ ਮਹਿਂ ਬਹੁਤ ਲਗਾਯਹੁ ॥੩੩॥
ਅਬਿ ਲਗਿ ਅਪਰ ਨ ਹਮ ਨੇ ਹੇਰਾ।
ਰਚਯੋ ਰੁਚਿਰ ਇਹ ਮੋਲ ਬਡੇਰਾ।'
ਮਾਤ ਨਾਨਕੀ ਨੇ ਸਮੁਝਾਏ।
'ਦੇਖਹੁ ਸੁਤ! ਸਿੱਖੀ ਇਸ ਭਾਏ ॥੩੪॥
ਮਾਨਹਿਂ ਸਗਰੇ ਹੁਕਮ ਤੁਮਾਰੋ।
ਕਹਹੁ ਜਥਾ ਭੇਜਹਿਂ ਕਰਿ ਤਜਾਰੋ।
ਸੇਵ ਬਿਖੈ ਸਭਿ ਕੇ ਮਨ ਰਾਤੇ।
ਪੂਰਨ ਗੁਰੂ ਆਪ ਕੋ ਜਾਤੇ[1] ॥੩੫॥
ਸਿਖ ਸੰਗਤਿ ਅਸ ਬ੍ਰਿੰਦ ਮਸੰਦ।

[1]ਕੁੰਡੇ ਕੜੀਆਂ ਘੜਾਈਆਂ।

[1]ਜਾਣਦੇ ਹਨ।

ਤੁਮਰੇ ਪ੍ਰੇਮੀ ਰਿਦੈ ਬਿਲੰਦ।
ਮੱਦ੍ਰ ਦੇਸ਼ ਤੇ ਹਮ ਜਬਿ ਆਏ।
ਸੰਕਟ ਬਿਨਾਂ ਸਰਬ ਸੁਖ ਪਾਏ ॥੩੬॥
ਤਹਾਂ ਉਪੱਦ੍ਰਵ ਅਨਗਨ ਹੇਰੇ।
ਤੁਰਕਨ ਸੋਂ ਰਣ ਮਚੇ ਘਨੇਰੇ।
ਸ਼੍ਰੀ ਅੰਮ੍ਰਿਤਸਰ ਬਡ ਸੰਗ੍ਰਾਮਾ।
ਸੈਨ ਘਨੀ ਤੇ ਤਜਿ ਕਰਿ ਧਾਮਾ ॥੩੭॥
ਬੀਬੀ ਬੀਰੋ† ਬਜਾਹ ਤਿਸ ਕਾਲਾ।
ਕਰਜੋ ਹੁਤੋ ਪਕਵਾਨ ਬਿਸਾਲਾ।
ਤਿਸ ਤੇ ਆਦਿ ਸਮੱਗ੍ਰੀ ਜੇਤੀ।
ਭਏ ਜੁੱਧ ਤੇ ਲੁਟ ਗਈ ਤੇਤੀ ॥੩੮॥
ਹਮ ਤੁਰਕਨਿ ਤੇ ਭੈ ਬਡ ਧਾਰੇ।
ਨੀਠ ਨੀਠ ਨਿਕਸੇ ਨਿਜ ਦ੍ਵਾਰੇ।
ਤਿਸ ਤੇ ਆਦਿ ਬਿਘਨ ਸਮੁਦਾਏ।
ਭਏ ਦੇਸ਼ ਤਿਸ ਕਿਤਿਕ ਗਿਨਾਏ ॥੩੯॥
ਤੁਮਰੋ ਜਨਮ ਦੇਸ਼ ਇਸ ਭਯੋ।
ਹੇ ਸੁਤ! ਹਮ ਤਬਿ ਕੋ ਸੁਖ ਲਯੋ।
ਆਦਿ ਬੁਲਾਕੀ ਦਾਸ ਮਸੰਦ।
ਅਪਰ ਸਿੱਖ ਸੰਗਤਿ ਜੇ ਬ੍ਰਿੰਦ ॥੪੦॥
ਨਿਸ਼ਚਾ ਕਰਹਿਂ ਸੁ ਬੀਚ ਤੁਮਾਰੇ।
ਰਿਦੈ ਕਪਟ ਕੋ ਨਰ ਨਹਿਂ ਧਾਰੇ।
ਰਹਿਬੋ ਇਸੀ ਦੇਸ਼ ਕੋ ਕੀਜੈ।
ਮੱਦ੍ਰ ਦੇਸ਼ ਕੋ ਨਾਮ ਨ ਲੀਜੈ ॥੪੧॥
ਤਹਾਂ ਸ਼ਰੀਕ ਮਹਾਂ ਦੁਖਦਾਈ।
ਪਿਖਿ ਨਹਿਂ ਸਕਹਿਂ, ਸੁ ਬਿਘਨ ਉਠਾਈ[1]।
ਅਨਿਕ ਬਿਧਿਨਿ ਕੇ ਦੁਖ ਤਿਸ ਦੇਸ਼।
ਹੇ ਸੁਤ! ਹਮ ਪਰ ਬਿਤੇ ਅਸ਼ੇਸ਼ ॥੪੨॥
ਸੋ ਮੇਰੇ ਜਬਿ ਹੀ ਚਿਤ ਆਵੈਂ।
ਧੀਰ ਨ ਉਪਜਤਿ ਅਜਹੁ ਡਰਾਵੈ[1]।
ਨਰ ਪੂਰਬ ਮਹਿਂ ਸ਼ਰਧਾ ਧਾਰੀ[1]।

†ਪਾ:-ਬੀਰੁ।

[1]ਉਹ ਵਿਘਨ ਉਠਾਉਂਦੇ ਹਨ।

[1]ਅਜੇ ਵੀ ਡਰ ਆਉਂਦਾ ਹੈ।

[1]ਪੂਰਬ ਵਿਚਲੇ ਆਦਮੀ ਸ਼ਰਧਾ ਧਾਰੀ ਭਾਵ ਸ਼੍ਰਧਾਲੂ

ਹਨ।

ਇਹਾਂ ਬਸਹੁ ਨਿਤ ਪ੍ਰਤਿ ਸੁਖਭਾਰੀ'
॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਮੁਹਾਫੇ ਕੋ' ਪ੍ਰਸੰਗ ਬਰਨਨੰ ਨਾਮ ਚੱਤ੍ਵਾਰਿੰਸਤੀ ਅੰਸੂ ॥੪੦॥

## ੪੧. [ਪੰਜਾਬ ਨੂੰ ਤਿਆਰੀ। ਜਗਤੇ ਸੇਠ ਨੂੰ ਵਰ]

੪੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੨

ਦੋਹਰਾ:
ਪਿਤ ਕੀ ਮਾਤਾ ਕੇ ਬਚਨ ਸੁਨਿ, ਸ੍ਰੀ ਗੁਰੂ ਗੋਬਿੰਦ ਸਿੰਘ।
ਤੁਰਕਨਿ ਮ੍ਰਿਗ ਸਮੁਦਾਇ ਕੋ, ਚਹਤਿ ਹਨਜੋਂ ਜਿਮ ਸਿੰਘ ॥੧॥
ਚੌਪਈ:
ਸਿੱਖ ਮਸੰਦਨਿ ਕੀ ਬਡਿਆਈ।
ਜਬਿ ਮਾਤਾ ਨੇ ਇਸ ਬਿਧਿ ਗਾਈ।
ਲਖਿ ਕੈ ਸਭਿ ਸ਼ਰਧਾਲੂ ਵਿਸ਼ੇਸ਼।
ਚਹਤਿ ਰਹਜੋ ਪੂਰਬ ਹੀ ਦੇਸ਼ ॥੨॥
ਇਸ ਨਿਸ਼ਚੈ ਕੇ ਟਾਰਨ ਕਾਰਨ।
ਮੱਦ੍ਰ ਦੇਸ਼ ਹਿਤ ਕਰਨਿ ਪਧਾਰਨਿ।
ਲੀਲਾ ਰਚੀ ਤਬਹਿ ਗੁਰ ਸ੍ਵਾਮੀ।
ਸਭਿ ਘਟ ਘਟ ਕੇ ਅੰਤਰ ਜਾਮੀ ॥੩॥
ਵਹਿਰ ਮੁਹਾਫਾ[1] ਸੋ ਨਿਕਸਾਯੋ। [1]ਖਾਸਾ।
ਸੰਗਤਿ ਨਿਕਟਿ ਹੁਕਮ ਫੁਰਮਾਯਹੁ।
'ਈਂਧਨ ਭਾਰ ਸਕੇਲਨਿ ਕਰੋ।
ਆਨਿ ਆਨਿ ਕਰਿ ਇਸ ਥਲ ਧਰੋ' ॥੪॥
ਸਮਧਾ[1] ਜਬਿ ਦੇਖੀ ਸਮੁਦਾਯਾ। [1]ਬਾਲਨ।
ਬੀਚ ਮੁਹਾਫਾ ਤਬਹਿ ਟਿਕਾਯਾ।
ਦਿਯੋ ਹੁਕਮ ਪਾਵਕ ਮੰਗਵਾਏ।
ਤਤਛਿਨ ਦਈ ਤਾਂਹਿ ਲਗਵਾਏ ॥੫॥
ਜਰਨਿ ਲਗਜੋ ਸਭਿ ਨਰ ਬਿਸਮਾਏ।
-ਲਾਇ ਦਰਬ ਬਹੁ ਇਹੁ ਬਨਵਾਏ।
ਮਾਤਨਿ ਕਹਿ ਮੰਗਵਾਵਨਿ ਠਾਨਾ।
ਕਬਹੁਂ ਅਰੂਢਿ ਨ ਕੀਨਿ ਪਯਾਨਾ ॥੬॥
ਨਹਿਂ ਕੋ ਦਿਨ ਇਸ ਕੋ ਸੁਖ ਲਯੋ।
ਆਵਤਿ ਹੀ ਜਰਾਇ ਕਰਿ ਦਯੋ-।
ਜਾਇ ਨਾਨਕੀ ਨਿਕਟਿ ਬਤਾਵਾ।

ਸੋ[1] ਪਾਵਕ ਕੇ ਬੀਚ ਜਰਾਵਾ' ॥੭॥

[1]ਉਹ (ਖਾਸਾ)।

ਸੁਨਿ ਕਰਿ ਦਾਸਨਿ ਸਾਥ ਬਖਾਨਾ।
'ਮਹਾਂ ਪੁਰਖ ਇਹੁ ਗੁਰੂ ਮਹਾਨਾ।
ਹੁਕਮ ਨ ਫੇਰਜੋ ਜਾਇ ਤਿਨੋ ਕਾ।
ਨਿਕਸਤਿ ਮੁਖ ਤੇ ਫੁਰਹਿ ਜਿਨੋ ਕਾ'
॥੮॥
ਲਗੀ ਆਗ ਸਗਰੋ ਜਰਿ ਗਯੋ।
ਸੀਤਲ ਭਸਮ ਜਬਹਿ ਤਿਸ ਭਯੋ[1]।

[1]ਜਦ ਸਵਾਹ ਠੰਢੀ ਹੋ ਗਈ।

ਜਿਤੋ ਹੇਮ ਤਿਸ ਤੇ ਨਿਕਸਾਯਹੁ।
ਕਹਿ ਸਤਿਗੁਰ ਨੇ ਸਰਬ ਚੁਨਾਯਹੁ ॥੯॥
ਨੀਕੇ ਜਲ ਮੈਂ ਕੀਨਿ ਪਖਾਰਨਿ।
ਨਿਕਟਿ ਅਨਾਯਹੁ ਕਰਜੋ ਨਿਹਾਰਨ।
ਦਾਸਨ ਕੇ ਕਰ ਮਹਿਂ ਉਚਵਾਏ।
ਅੰਤਰ ਮਾਤਾ ਤੀਰ ਸਿਧਾਏ ॥੧੦॥
ਧਰਜੋ ਸੁ ਜਾਇ ਨਾਨਕੀ ਪਾਸ।
'ਬਡੋ ਮਸੰਦ ਬੁਲਾਕੀ ਦਾਸ।
ਤਿਸ ਕੀ ਇਹ ਕਰਤੂਤ ਨਿਹਾਰਹੁ।
ਜਿਸ ਤਰੀਫ ਕੋ ਆਪ ਉਚਾਰਹੁ ॥੧੧॥
-ਬਡ ਸ਼ਰਧਾਲੂ ਪੂਰਬ ਦੇਸ਼-।
ਦੇਖਹੁ ਤਿਨ ਕੇ ਕਪਟ ਵਿਸ਼ੇਸ਼।
ਦਸਮ ਅੰਸ[1] ਕੰਚਨ ਇਸ ਮਾਂਹੀ।

[1]ਦਸਵਾਂ ਹਿੱਸਾ।

ਤਾਂਬਾ ਅਪਰ ਘਰਾਯਹੁ ਤਾਂਹੀ[1] ॥੧੨॥

[1]ਹੋਰ (ਸਾਰਾ) ਤਾਂਬਾ ਤਿਸ (ਬੁਲਾਕੀ ਦਾਸ) ਨੇ ਘੜਾਇਆ ਹੈ।

ਗੁਰੁ ਘਰ ਤਿਸ ਮੁਜਰੈ ਸਭਿ ਦੇਤਿ[1]।

[1]ਗੁਰੂ ਘਰ ਤਿਸ ਨੂੰ (ਮੁਹਾਫੇ ਦਾ ਮੁੱਲ) ਸਾਰਾ ਮੁਜਰੇ ਦਿੰਦਾ ਹੈ।

ਸਕਲ ਮੋਲ ਹਾਟਿਕ ਕੋ ਲੇਤਿ।
ਰਾਖਤਿ ਘਰ ਸਤਿਗੁਰੁ ਕੀ ਕਾਰ।
ਭਾਖਤਿ -ਕਰਜੋ ਮੁਹਾਫਾ ਤਜਾਰ-
॥੧੩॥
ਐਸੇ ਨਰ ਹੈਂ ਪੂਰਬ ਦੇਸ਼।
ਬੁਧਿ ਹੌਰੀ, ਕੂਰੇ ਇਨ ਬੇਸ।
ਬਡਜੋਂ ਬਡਜੋਂ ਕੀ ਜੇ ਅਸ ਮਤਿ ਹੈ।
ਤੌ ਛੋਟਜੋਂ ਕੀ ਕਹਾਂ ਸੁ ਗਤਿ ਹੈ' ॥੧੪॥

ਦੇਖਿ ਮਾਤ ਤੁਸ਼ਨਿ ਹੁਇ ਰਹੀ।
ਪੌਤ੍ਰ ਪਾਸ ਕੁਛ ਜਾਇ ਨ ਕਹੀ।
-ਸਭਿ ਘਟ ਕੋ ਮਾਲਿਕ ਗੁਰ ਰੂਰਾ।
ਬੋਲੇ ਉਤਰਜੋ ਜਾਇ ਨ ਪੂਰਾ[1]- ॥੧੫॥
ਸ੍ਰੀ ਗੁਜਰੀ ਦਿਸ਼ਿ ਸਾਸੁ ਨਿਹਾਰਾ।
ਪੁੱਤ੍ਰ ਸਾਥ ਸ਼ੁਭ ਬਾਕ ਉਚਾਰਾ।
'ਪਿਤਾ ਤੁਮਾਰੋ ਇਤ ਚਲਿ ਆਯੋ।
ਬਹੁ ਤੀਰਥ ਕੋ ਹਮਹਿਂ ਕਰਾਯੋ ॥੧੬॥
ਪੁਨ ਹਮ ਕੋ ਇਸ ਪੁਰਿ ਮਹਿਂ ਤਜਾਗੇ।
ਆਪ ਗਏ ਚਲਿ ਪੂਰਬ ਆਗੇ।
ਜਬਿ ਕੇ ਇਹ ਥਲ ਕੀਨਸਿ ਬਾਸ।
ਕਰਤਿ ਸੇਵ ਕੋ ਸੰਗਤਿ ਰਾਸ ॥੧੭॥
ਅਬਿ ਪੰਜਾਬ ਗਏ ਪਿਤ ਤੁਮਰੇ।
ਲਿਖ ਪਾਤੀ ਭੇਜਹਿਂ ਢਿਗ ਹਮਰੇ।
ਜਿਸ ਪ੍ਰਕਾਰ ਕੀ ਸੁਧਿ ਪਹੁੰਚਾਵੈ।
ਹਮ ਕੋ ਕਰਨੀ ਤਿਮ ਬਨਿ ਆਵੈ ॥੧੮॥
ਯਾਂ ਤੇ ਰੁਚਹਿ ਬਾਸ ਸੁਖ ਪਾਏ[1]।
ਬਸਤੇ ਸੰਮਤ ਕਿਤਿਕ ਬਿਤਾਏ।
ਬਹੁ ਲੋਕਨਿ ਮਿਲਿ ਪ੍ਰੀਤ ਉਪਾਈ।
ਸਗਲੀ ਵਸਤੁ ਆਨਿ ਅਰਪਾਈ ॥੧੯॥
ਪ੍ਰਥਮ ਜਨਮ ਧਰਿ[1], ਅਲਪ ਸਰੀਰ।
ਸਭਿ ਸੁਧ ਲਗੇ ਸੰਭਾਰਨਿ ਧੀਰ।
ਆਗੈ ਮਰਜ਼ੀ ਜਥਾ ਤੁਮਾਰੀ।
ਤਜੋਂ ਬਰਤਹਿਂਗੇ ਹੁਇ ਅਨੁਸਾਰੀ'
॥੨੦॥
ਸੁਨਤਿ ਮਾਤ ਤੇ ਗੁਰੂ ਉਚਾਰੀ।
'ਮੱਦ੍ਰ ਦੇਸ਼ ਸਿੱਖੀ ਹੈ ਭਾਰੀ।
ਸਕਲ ਗੁਰਨਿ ਤਹਿਂ ਬਾਸਾ ਕੀਨੇ।
ਅਪਨੇ ਪੁਰਿ ਤੀਰਥ ਰਚਿ ਦੀਨੇ ॥੨੧॥
ਤਿਸੀ ਦੇਸ਼ ਤੇ ਸੈਨ ਬਨਾਈ।
ਦਿੱਲੀਪਤਿ ਸੋਂ ਕੀਨਿ ਲਰਾਈ।

[1]ਬੋਲਣ ਨਾਲ ਪੂਰਾ ਨਹੀਂ ਉੱਤਰ ਸਕੀਦਾ।

[1]ਇਸੇ ਲਈ (ਸਾਨੂੰ ਇਹੋ) ਚੰਗਾ ਲਗਦਾ ਹੈ ਕਿ ਇੱਥੇ ਵੱਸਕੇ ਸੁਖ ਪਾਈਏ।

[1]ਪਹਿਲਾਂ (ਆਪ ਨੇ) ਜਨਮ (ਇਥੇ) ਧਾਰਿਆ ਹੈ।

ਕੇਤਿਕ ਸਿੱਖ ਭਾਉ ਧਰਿ ਰਹੇ।
ਕਿਨਹੁਂ ਨੌਕਰੀ ਗੁਰ ਘਰ ਲਹੇ ॥੨੨॥
ਬਨਹਿ ਨ ਸੋ ਇਸ ਦੇਸ਼ ਮਝਾਰੀ।
ਊਪਰ ਬੇਸ਼ ਦਿਖਾਵਹਿਂ ਧਾਰੀ।
ਜਬਿ ਗੁਰ ਕੋ ਕਿਮ ਕਾਰਜ ਬਨੈ।
ਸਿੱਖੀ ਤਜਾਗਹਿਂ ਸ਼ਰਧਾ ਹਨੈਂ ॥੨੩॥
ਇੱਤਜਾਦਿਕ ਕਾਰਨ ਹੈਂ ਬ੍ਰਿੰਦ।
ਬਨਹਿ ਗਮਨ ਤਿਸ਼ ਦੇਸ਼ ਬਿਲੰਦ।'
ਸੁਧਿ ਪਟਣੇ ਪੁਰਿ ਮਹਿਂ ਬਿਸਤਰੀ।
-ਚਾਹਤਿ ਸਤਿਗੁਰ ਤਜਾਰੀ ਕਰੀ
॥੨੪॥
ਮੱਦ੍ਰ ਦੇਸ਼ ਕੋ ਚਹਤਿ ਸਿਧਾਵਨਿ।
ਜਿਤ ਗਮਨੈਂ ਤਿਤ ਕਰਿ ਹੈਂ ਪਾਵਨ-।
ਸਗਰੀ ਸੰਗਤਿ ਸੁਨਿ ਕਰਿ ਆਈ।
ਲਜਾਇ ਉਪਾਇਨ ਕੋ ਅਰਪਾਈ
॥੨੫॥
ਜਹਿਂ ਕਹਿਂ ਕੇ ਬਹੁ ਆਇ ਮਸੰਦ।
ਅਰਪਹਿਂ ਆਨਜੋ ਦਰਬ ਬਿਲੰਦ।
ਸ਼੍ਰੀ ਸਤਿਗੁਰ ਕੋ ਸਭਿ ਸਮੁਝਾਵੈ।
ਅਪਨੀ ਅਪਨੀ ਸੀਖ[1] ਬਤਾਵੈਂ ॥੨੬॥ [1]ਸਿੱਖਜਾ।
'ਗੁਰ ਜੀ! ਇਹਾਂ ਬਾਸ ਸੁਖ ਕੇਰਾ।
ਸੰਗਤਿ ਬ੍ਰਿੰਦ ਮਿਲਾਪ ਬਡੇਰਾ।
ਕਿਸੂ ਵਸਤੁ ਕੀ ਕਮੀ ਨ ਕੋਈ।
ਹਮ ਅਨੁਕੂਲੀ ਸਭਿ ਨਿਤ ਹੋਈ ॥੨੭॥
ਹੁਕਮ ਆਪ ਕੋ ਹੋਵਹਿ ਜੈਸਾ।
ਹਮ ਕਰਿ ਸਕਿ ਹੈਂ ਤਤਛਿਨ ਤੈਸਾ।
ਕਰਹੁ ਉਚਾਰਨਿ ਜਿਮੁ ਹੁਇ ਮਰਜ਼ੀ।
ਸਦਾ ਗੁਜ਼ਾਰਤਿ ਹੈਂ ਇਮ ਅਰਜ਼ੀ'
॥੨੮॥
ਸੁਨਿ ਸਤਿਗੁਰ ਬੋਲੇ ਬਚ ਪਾਵਨ।
'ਹਮ ਨੇ ਮੱਦ੍ਰ ਦੇਸ਼[1] ਕੋ ਜਾਵਨਿ। [1]ਪੰਜਾਬ।
ਬਹੁ ਕਾਰਜ ਤਿਹ ਠਾਂ ਬਸਿ ਕਰਨੇ[1]। [1]ਵੱਸਕੇ ਕਰਨੇ ਹਨ।

ਬਿਦਤਿ ਅਬਿਦਤ ਕਹਾਂ ਕੋ ਬਰਨੇ[1]' ॥੨੯॥
-ਨਿਸ਼ਚੈ ਇਨ ਕੋ ਰਿਦਾ ਗਮਨ ਮੈਂ-।
ਸਿੱਖ ਮਸੰਦਨ ਜਾਨੀ ਮਨ ਮੈਂ।
ਤੂਸ਼ਨਿ ਹੋਏ ਕੁਛ ਨ ਬਖਾਨੀ।
ਗਮਨੇ ਸਦਨ ਬੰਦਨਾਂ ਠਾਨੀ ॥੩੦॥
ਜਗਤ ਸੇਠ[1] ਪਟਣੇ ਪੁਰਿ ਬਾਸੀ।
ਗੁਰ ਕੋ ਸੇਵਕ ਬਹੁ ਧਨ ਪਾਸੀ।
-ਗਮਨ ਗੁਰੂ ਕੋ ਨਿਸ਼ਚੈ ਭਯੋ-।
ਜਬਿ ਐਸੇ ਸ਼੍ਰੋਨਨਿ ਸੁਨਿ ਲਯੋ ॥੩੧॥
ਲੇ ਮਿਸ਼ਟਾਨ ਰੁਚਿਰ ਪਕਵਾਨ।
ਭਰੇ ਥਾਰ ਬਹੁ ਧਰਿ ਧਰਿ ਪਾਨ।
ਸ਼੍ਰੀ ਸਤਿਗੁਰ ਕੇ ਢਿਗ ਚਲਿ ਆਯਹੁ।
ਹਾਥ ਜੋਰਿ ਕਰਿ ਸੀਸ ਨਿਵਾਯਹੁ ॥੩੨॥
ਦੋਨਹੁਂ ਮਾਤਨਿ ਕੋ ਕਰਿ ਨਮੋ।
ਹਾਥ ਬੰਦਿ ਬੋਲੵੋ ਤਿਹ ਸਮੋਂ।
'ਸ਼੍ਰੀ ਪ੍ਰਭੁ ! ਜਗਤ ਜੇਤਨੀ ਮਾਯਾ।
ਸਭਿ ਤੁਮਰੀ ਬਖਸ਼ੀ ਕਰਿ ਦਾਯਾ ॥੩੩॥
ਦਈ ਆਪ ਕੀ ਬਰਤਹਿਂ ਸਾਰੇ।
ਜਾਨਤਿ ਇਸ ਬਿਧਿ ਕੋ ਸਿਖ ਭਾਰੇ।
ਮੈਂ ਹੌਂ ਦਾਸ ਆਪ ਕੋ ਜੋਈ।
ਬਖਸ਼ੵੋ ਮੋਹਿ ਦਰਬ ਬਹੁ ਸੋਈ ॥੩੪॥
ਸਭਿ ਪੁਰਿ ਮਹਿਂ ਕੋਠੀ ਬਹੁ ਮੇਰੀ।
ਸਭਿ ਪ੍ਰਕਾਰ ਤਹਿਂ ਸੌਂਜ ਘਨੇਰੀ।
ਜਿਸ ਜਿਸ ਮਗ ਕੋ ਰਾਵਰ ਜਾਵਹੁ।
ਜਹਿਂ ਜਹਿਂ ਨਿਸ ਮਹਿਂ ਡੇਰੋ ਪਾਵਹੁ[1] ॥੩੫॥
ਤਹਿਂ ਤੇ ਖਰਚ ਲੇਹੁ ਮਨ ਭਾਯਾ।
ਰਹਹੁ ਜਿਤਿਕ ਦਿਨ ਮਹਿਂ ਹਰਖਾਯਾ।
ਖਾਨ ਪਾਨ ਸ਼ੁਭ ਬਸਤੂ ਜਿ ਚਹੀਅਹਿਂ।

[1]ਕਈ ਪ੍ਰਗਟ ਕਈ ਗੁਪਤ, ਕੀ ਕੋਈ ਦੱਸੇ।

[1]ਜਗਤ ਨਾਮੇ ਸੇਠ।

[1]ਡੇਰੇ ਪਾਵੋਗੇ।

ਮਮ ਕੋਠੀ ਸਿਖ ਕੋ ਪਠਿ ਕਹੀਅਹਿ ॥੩੬॥
ਮਮ ਗੁਮਾਸ਼ਤੇ ਮਗ ਮਹਿਂ ਜੇਈ।
ਮੈਂ ਲਿਖਿ ਦੇਹੁ ਮਾਨਿ ਹੈਂ ਸੇਈ।
ਜਿਤਿਕ ਸੇਵ ਮੋ ਤੇ ਹੁਇ ਜਾਈ।
ਮੈਂ ਨਿਸ਼ਚੈ ਜਾਨੌਂ ਸਫਲਾਈ' ॥੩੭॥
ਜਗਤ ਸੇਠ ਕੀ ਸੁਨਿ ਕਰਿ ਬਾਨੀ।
ਗੁਰ ਪ੍ਰਸੰਨਤਾ ਕੀਨਿ ਮਹਾਨੀ।
'ਜੋ ਤੁਮ ਭਾਉ ਹਮਾਰੋ ਕਰਜੋ।
ਸੇਵਾ ਬਿਖੈ ਪ੍ਰੇਮ ਕੋ ਧਰਜੋ ॥੩੮॥
ਤਿਸ ਕੋ ਫਲ ਹੋਵਹਿ ਤੁਝ ਭਾਰੋ।
ਲਛਮੀ ਬਹੁ ਘਰ ਥਿਰਹਿ ਉਦਾਰੋ।
ਤਿਸ ਤੇ ਤੋਟਾ ਕਿਤਹੁ ਨ ਪਾਵੈਂ।
ਲਾਭ ਲੇਤਿ ਹੀ ਬੈਸ ਬਿਤਾਵੈਂ ॥੩੯॥
ਹਮ ਕੋਠੀ ਤੇ ਲੈਹਿਂ ਕਿ ਨਾਂਹੀ।
ਕਹਿਬੇ ਤੇ ਫਲ ਭਾ ਤੁਵ ਪਾਹੀ।
ਹਮ ਸੁਨਿ ਕੈ, ਕਿਯ ਭਾਵ ਬਿਸਾਲਾ[1]।
ਤੁਝ ਕੋ ਫਲ ਪ੍ਰਾਪਤਿ ਇਸ ਕਾਲਾ' ॥੪੦॥

[1]ਅਸਾਡਾ (ਟੁਰਨਾ) ਸੁਣਕੇ ਤੂੰ ਬੜਾ ਪ੍ਰੇਮ ਕੀਤਾ ਹੈ। (ਅ) ਅਸਾਂ (ਕੋਠੀਆਂ ਵਾਲੀ ਗਲ) ਸੁਣਕੇ ਹੀ (ਜਿਸ ਤੋਂ ਜਾਣੀਂਦਾ ਹੈ ਕਿ ਤੂੰ) ਬਹੁਤ ਪ੍ਰੇਮ ਕੀਤਾ ਹੈ ਤੈਨੂੰ ਤਤਕਾਲ ਫਲ ਪ੍ਰਾਪਤੀ ਕਰਾ ਦਿੱਤੀ ਹੈ।

ਜਗਤ ਸੇਠ ਸੁਨਿ ਕੈ ਗੁਰ ਬਾਨੀ।
ਭਯੋ ਅਨੰਦ ਨ ਜਾਇ ਬਖਾਨੀ।
-ਗੁਰ ਪ੍ਰਸੰਨਤਾ ਮੋ ਪਰ ਹੋਈ-।
ਲਿਖੀ ਪੱਤ੍ਰਿਕਾ ਪੁਰਿ ਪੁਰਿ ਸੋਈ ॥੪੧॥
ਨਿਜ ਥਲ ਬਿਖੈ ਪੁਚਾਵਨਿ ਕਰੇ[1]।
'ਜਬਿ ਦੇਖਹੁ ਗੁਰ ਨਿਜ ਪੁਰਿ ਬਰੇ।
ਸਾਦਰ ਸਰਬ ਰੀਤਿ ਕੀ ਸੇਵਾ।
ਕਰਹੁ ਪ੍ਰਸੰਨ ਤਹਾਂ ਗੁਰਦੇਵਾ' ॥੪੨॥
ਕਹਿ ਮਾਤਾ ਕੋ ਸਭਿ ਸਮੁਝਾਈ।
ਪੁਨ ਪਗ ਪਰਿ ਨਿਜ ਗ੍ਰੀਵ ਨਿਵਾਈ।
ਲੇ ਕਰਿ ਬਰ ਗੁਰ ਤੇ ਮਨ ਭਾਯਾ।

[1]ਟਿਕਾਣੇ ਟਿਕਾਣੇ ਪੁਚਾਈਆਂ (ਪਤ੍ਰਿੱਕਾਂ)।

ਕਰਿ ਬੰਦਨ ਕੋ ਉਰ ਹਰਖਾਯਾ ॥੪੩॥
ਭੁਗਤਿ ਮੁਕਤਿ ਕੇ ਬਰ ਕੋ ਪਾਇ।
ਅਪਨੀ ਆਪਨ[1] ਪਹੁੰਚਯੋ ਜਾਇ।
ਸਭਿ ਸੰਗਤਿ ਮੈਂ ਜਸੁ ਬਿਸਤਰਾ।
'ਧੰਨ ਧੰਨ' ਤਿਸ ਕੋ ਸਭਿ ਕਰਾ ॥੪੪॥

[1]ਆਪਣੀ ਹੱਟੀ ਤੇ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਤਿਆਰ ਹੋਵਨਿ' ਪ੍ਰਸੰਗ ਬਰਨਨੰ ਨਾਮ ਏਕ ਚਤ੍ਵਾਰਿੰਸਤੀ ਅੰਸੂ ॥੪੧॥

## ੪੨. [ਪਟਣੇ ਤੋਂ ਵਿਦਾਇਗੀ]

੪੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੩

ਦੋਹਰਾ:
ਨਿਤਪ੍ਰਤਿ ਗੁਰ ਤਯਾਰੀ ਕਰਤਿ, ਭਏ ਚਲਨਿ ਕਹੁ ਤਯਾਰ।
ਇਤਨੇ ਮਹਿਂ ਆਵਤਿ ਭਯੋ, ਪਠਯੋ ਜੁ[1] ਗੁਰੂ ਉਦਾਰ ॥੧॥

[1]ਭਾਵ ਜੋ ਸਿੱਖ ਨਾਵੇਂ ਗੁਰਾਂ ਘੱਲਿਆ ਸੀ।

ਚੌਪਈ:
ਪਹੁੰਚਯੋ ਸਿੱਖ ਆਨਿ ਤਿਹ ਸਮੈਂ।
ਜੁਗ ਮਾਤਨਿ ਬੰਦਤਿ ਸਿਰ ਨਮੈ।
ਬਿਚਰਤਿ ਆਪ ਦੇਖਿ ਚਲਿ ਆਏ[1]।

[1]ਖੇਡਦੇ ਖੇਡਦੇ ਆਪ (ਦਸ਼ਮੇਸ਼ ਜੀ) ਦੇਖਕੇ (ਉਸ ਪੁਰਸ਼) ਨੂੰ ਆ ਗਏ।

ਨਰ ਪੰਜਾਬੀ ਲਖਿ ਹਰਿਖਾਏ ॥੨॥
ਸਿਖ ਪਦ ਬੰਦਤਿ ਜੁਗ ਕਰ ਬੰਦਿ।
ਗੁਰ ਕੋ ਸਭਿ ਬਿਧਿ ਕਹਯੋ ਅਨੰਦ[1]।

[1]ਭਾਵ ਸ਼੍ਰੀ ਗੁਰੂ ਤੇਗ ਬਹਾਦਰ ਜੀ ਦੀ ਸਭ ਤਰ੍ਹਾਂ ਦੀ ਆਨੰਦ ਕੁਸ਼ਲ ਕਹੀ।

ਹਾਥ ਬਿਖੈ ਤੇ ਦੀਨਸਿ ਪਾਤੀ।
ਦੇਖਿ ਤੀਨ ਹੂੰ ਸੀਤਲ ਛਾਤੀ[1] ॥੩॥

[1]ਦੇਖਕੇ ਤਿੰਨਾਂ ਭਾਵ ਦੋਵੇਂ ਮਾਤਾ ਜੀ ਤੇ ਸਾਹਿਬਜ਼ਾਦੇ ਜੀ ਦੀ ਛਾਤੀ ਸੀਤਲ ਹੋਈ ਭਾਵ ਸੁਖ ਪ੍ਰਾਪਤ ਹੋਇਆ।

ਤਤਛਿਨ ਖੋਲਿ ਪਢਾਵਨਿ ਕੀਨਿ।
ਲਿਖੀ ਕੁਸ਼ਲ ਸਭਿ ਗੁਰੂ ਪ੍ਰਬੀਨ।
[1]'ਸੰਗਤਿ ਸਹਤ ਮਸੰਦਨ ਸਾਰੇ।
ਹਮ ਦਿਸ਼ਿ ਤੇ ਦਿਹੁ ਖੁਸ਼ੀ ਉਚਾਰੇ ॥੪॥
ਸਭਿਹਿਨਿ ਕਹੁ ਬਹੁ ਕਹਹੁ ਦਿਲਾਸਾ।
ਨਿਜ ਦਿਸ਼ਿ ਤੇ ਪੂਰਹੁ ਤਿਨ ਆਸਾ।
ਸਿਖ ਸੰਗਤਿ ਕੋ ਉਰ ਹਰਿਖਾਇ।
ਤਯਾਰ ਹੋਇ ਲਿਹੁ ਨਰ ਸਮੁਦਾਇ ॥੫॥
ਚਲਿ ਪੰਜਾਬ ਦੇਸ਼ ਕੋ ਆਵਹੁ।
ਗਮਨਹੁ ਸੁਖ ਸੋਂ ਨਹਿਂ ਉਤਲਾਵਹੁ।
ਮਗ ਮਹਿਂ ਪੁਰਿ ਤਿਨ ਮਹਿਂ ਬਹੁ ਸੰਗਤ।
ਸਿਮਰਹਿਂ ਸਤਿਗੁਰ ਕਰਿ ਕਰਿ ਪੰਗਤਿ ॥੬॥
ਤਿਨ ਸਭਿਹਿਨਿ ਕਹੁ ਦਰਸ਼ਨ ਦੇਤੇ।
ਪੂਰਹੁ ਮਨੋਰਥ ਸਿਖ ਕਹਿਂ ਜੇਤੇ[1]।

[1]ਚਿੱਠੀ ਦਾ ਮਜ਼ਮੂਨ ਤੁਰਿਆ।

[1]ਜਿਤਨੇ ਮਨਰੋਥ ਸਿੱਖ ਕਹਿਣ।

ਸਨੇ ਸਨੇ ਮਗ ਉਲੰਘਨ ਕਰੀਅਹਿ।
ਆਨਿ ਅਨੰਦਪੁਰਿ ਨਗਰ ਨਿਹਰੀਅਹਿ
॥੭॥
ਬਸਹੁ ਜਥਾ ਸੁਖ ਇਤਿ ਚਿਰਕਾਲ।
ਗਮਨਹੁ ਮਗ ਸਭਿ ਬਿਧਿ ਸੰਭਾਲ।'
ਸੁਨਿ ਮਨ ਹਰਖੇ ਕਹਤਿ ਉਤਾਲੇ।
'ਭਲੀ ਭਈ ਪਿਤ ਮਰਜ਼ੀ ਚਾਲੇ[1] ॥੮॥
ਰਿਦੈ ਹਮਾਰੇ ਕੀ ਸਭਿ ਜਾਨਿ।
ਲਿਖੀ ਪੱਤ੍ਰਿਕਾ ਗੁਰ ਭਗਵਾਨ।'
ਪੁਨ ਸਿਖ ਤੇ ਸਭਿ ਬੂਝੀ ਗਾਥ।
'ਕਹਾਂ ਛੋਰਿ ਆਯੋ ਗੁਰ ਨਾਥ? ॥੯॥
ਕਹਾਂ ਬਿਲਾਸ ਕਰਤਿ ਮਨ ਭਾਏ?
ਸੰਗਤਿ ਰਹਹਿ ਕਿਤਿਕ ਢਿਗ ਆਏ?
ਕਿਸ ਬਿਧਿ ਕੋ ਅਨੰਦਪੁਰਿ ਹੇਰਾ?
ਕਿਤਿਕ ਦੂਰ ਦਰਿਆਉ ਬਡੇਰਾ?
॥੧੦॥
ਕਿਤਿਕ ਨਿਕਟਿ ਦੂਸਰ ਦਿਸ਼ਿ ਗਿਰ ਹੈਂ?
ਕਿਸ ਪ੍ਰਕਾਰ ਹੀ ਹੇਰੀ ਧਰ ਹੈ?'
ਸੁਨਤਿ ਸਿੱਖ ਨੇ ਸਕਲ ਬਤਾਈ।
'ਆਵਹਿ ਨਿਤ ਸੰਗਤ ਸਮੁਦਾਈ
॥੧੧॥
ਸਤੁਦ੍ਰੱਵ ਸਲਿਤਾ ਨਿਕਟਿ ਪ੍ਰਵਾਹੂ।
ਬਿਮਲ ਅਗਾਧ ਚਲਹਿ ਜਲ ਮਾਂਹੂ।
ਨਿਕਟਿ ਨਿਕਟਿ ਪਰਬਤ ਗਨ ਖਰੇ।
ਬਾਸ ਚੰਡਿਕਾ ਊਪਰ ਕਰੇ[1] ॥੧੨॥
ਅਵਨੀ ਤਲ ਸੁੰਦਰ ਸਬਜ਼ਾਈ।
ਖਰੇ ਤਰੋਵਰ ਜਹਿਂ ਸਮੁਦਾਈ।
ਗੁਰ ਅਨੰਦਪੁਰਿ ਬਿਖੈ ਸੁਹਾਏ।
ਸਿਖ ਮਸੰਦ ਢਿਗ ਰਹਿਂ ਸਮੁਦਾਏ
॥੧੩॥
ਜਹਿਂ ਸਤਿਗੁਰ ਕੇ ਚਰਨ ਸਿਧਾਰੈਂ।
ਸੰਗਤਿ ਬ੍ਰਿੰਦ ਆਨਿ ਪਰਵਾਰੈ।

[1]ਇੱਛਾ ਨਾਲ ਚੱਲੇ ਹਾਂ।

[1]ਭਾਵ ਉਪਰ ਨੈਣਾਂ ਦੇਵੀ ਨਾਮੇ ਟਿੱਲਾ ਹੈ।

ਆਵਤਿ ਜਾਤਿ ਹਜ਼ਾਰਹੁੰ ਨੀਤ।
ਲੇਤਿ ਕਾਮਨਾ ਕਰਹਿ ਜੁ ਚੀਤ ॥੧੪॥
ਜਸ ਬਹੁ ਫੈਲਿ ਰਹ੍ਯੋ ਸਭਿ ਦੇਸ਼।
ਆਵਹਿਂ ਲੈ ਲੈ ਦਰਬ ਵਿਸ਼ੇਸ਼।
ਕਰਹਿਂ ਉਧਾਰਨਿ ਸ਼ਰਧਾਵਾਨ।
ਇਸ ਬਿਲਾਸ ਮਹਿਂ ਗੁਰ ਭਗਵਾਨ'
॥੧੫॥
ਸੁਨਿ ਪ੍ਰਸੰਨ ਸਿਖ ਪਰ ਤਬਿ ਭਏ।
ਭੁਗਤਿ ਮੁਕਤਿ ਕੋ ਬਰ ਸ਼ੁਭ ਦਏ।
ਜੁਗ ਮਾਤਨਿ ਤਯਾਰੀ ਕਰਿਵਾਈ।
ਵਾਹਨ ਸਾਜ਼ ਦਾਸ ਸਮੁਦਾਈ ॥੧੬॥
ਸਯੰਦਨ ਡੋਰੇ ਪਾਇ ਉਛਾਰ।
ਜ਼ਰੀਦਾਰ ਜਗਮਗਤਿ ਉਦਾਰ।
ਤੁੰਗ ਕਕੁਦ ਬਲਿ ਦੀਰਘ ਬੈਲ[1]।
ਚਲਹਿਂ ਤੁਰੰਗ ਮਨਿੰਦੈ ਗੈਲ ॥੧੭॥
ਕੰਚਨ ਪੋਰੀ ਸ਼੍ਰਿੰਗਨਿ ਪਾਏ[1]।
ਭੂਖਨ ਟਲਕਾ ਆਦਿ ਸੁਹਾਏ।
ਸਿਵਕਾਦਕਿ ਜਟਤੀ ਨਗ ਕਰੇ।
ਮੁਕਰ ਚੁਕੋਨ ਗੋਲ ਬਰ ਜਰੇ[1] ॥੧੮॥
ਝਾਲਰ ਜ਼ਰੀ ਗੁੰਫ[1] ਲਰਕਾਏ।
ਮੁਕਤਾ ਲਰੀ ਬ੍ਰਿੰਦ ਛਬਿ ਛਾਏ।
ਉਚਿਤ ਸਮਿੱਗ੍ਰੀ ਸਾਥ ਉਠਾਵਨਿ।
ਸਭਿ ਕੇ ਕੀਨੇ ਭਾਰ ਬੰਧਾਵਨਿ ॥੧੯॥
ਸੁਨਿ ਤਯਾਰੀ ਕੋ ਸੰਗਤਿ ਆਈ।
ਮਸਤਕ ਟੇਕਹਿਂ 'ਦਿਹੁ ਵਥੁ ਕਾਈ[1]।
ਅੰਗ ਸੰਗ ਜੋ ਲਾਗੀ ਗੁਰ ਕੇ।
ਜਿਸ ਤੇ ਲਹੈਂ ਮਨੋਰਥ ਉਰ ਕੇ ॥੨੦॥
ਤੁਮ ਸਮ ਪੂਜਹਿਂ ਦਰਸ਼ਨ ਕਰੈਂ।
ਰਿਦੈ ਭਾਵਨਾ ਸੰਗਤਿ ਧਰੈ।'
ਸੁਨਿ ਸ਼੍ਰੀ ਤੇਗ ਬਹਾਦਰ ਨੰਦਨ।
ਦਿਯੋ ਪੰਘੂਰਾ ਸਿੱਖਨਿ ਬੰਦਨ[1] ॥੨੧॥
'ਬਾਲਿਕ ਬਯ ਹਮ ਇਸ ਪਰ ਰਹੇ।

[1]ਉੱਚੀਆਂ ਬੰਨਾਂ ਵਾਲੇ ਤੇ ਬਲੀ ਵਡੇ ਵਡੇ ਬੈਲ।
[1]ਸੋਨਿਆਂ ਦੀਆਂ ਸਾਮਾਂ ਸਿੰਗਾਂ ਪਰ ਪਾਈਆਂ ਹਨ।
[1]ਸ਼ੀਸ਼ੇ ਚੁਕੋਨੇ ਤੇ ਗੋਲ ਸੁਹਣੇ ਸੁਹਣੇ ਜੜੇ ਹੋਏ।
[1]ਗੁੱਛੇ।
[1]ਸਾਨੂੰ ਪੂਜਣੇ ਵਾਸਤੇ) ਕੋਈ (ਨਿਜ ਦੀ) ਵਸਤੂ ਦੇਵੋ।
[1]ਸਿੱਖਾਂ ਦੇ ਨਮਸਕਾਰ ਕਰਨੇ ਲਈ।

ਸ਼ਰਧਾ ਧਰਹੁ ਕਾਮਨਾ ਲਹੇ।'
ਸਹਿਤ ਮਸੰਦਨ ਆਇਸੁ ਮਾਨੀ।
ਰਖ੍ਯੋ ਪੰਘੂਰਾ ਜਨਮ ਸਥਾਨੀ ॥੨੨॥
ਅਜ ਲੌ ਅਹੈ ਸੁਨ੍ਯੋ ਹਮ ਕਾਨ।
ਅਭਿਖੇਕਤਿ ਸਿਖ ਗੁਰੂ ਸਮਾਨ।
ਜਨਮ ਥਾਨ ਜੋ ਦਰਸ਼ਨ ਕਰਿ ਹੈ।
ਜਨਮ ਮਰਨ ਕੇ ਕਲਮਲ ਹਰਿ ਹੈ ॥੨੩॥
'ਸ਼੍ਰੀ ਗੁਰ ਤੇਗ ਬਹਾਦਰ ਜਹਾਂ।
ਚਲਨਿ ਸਮੈ ਉਤਰੇ ਸੁਖ ਲਹਾ।
ਤਹਾ ਪ੍ਰਥਮ ਡੇਰਾ ਠਹਿਰਾਯਹੁ[1]।' — [1]ਭਾਵ ਓਥੇ ਡੇਰਾ ਕਰੋ।
ਸਭਿ ਸੰਗਤਿ ਕੋ ਭਾਖਿ ਸੁਨਾਯਹੁ ॥੨੪॥
ਜੇਤਿਕ ਸ਼ਸਤ੍ਰ ਸੰਚਿ ਨਿਜ ਕਰੇ।
ਸੋ ਸੰਦੂਖ ਮਹਿਂ ਸਾਦਰ ਧਰੇ।
ਦਾਸਨ ਕੇ ਸਿਰ ਪਰ ਧਰਿਵਾਇ।
ਕਹਿ ਕਰਿ ਪੂਰਬ ਦਿਏ ਪੁਚਾਇ ॥੨੫॥
ਅਪਰ ਸਮਿੱਗ੍ਰੀ ਚਲਿ ਚਲਿ ਤਹਾਂ।
ਆਨਿ ਪਹੂੰਚੇ ਡੇਰੇ ਜਹਾਂ।
ਬਾਲਿਕ ਖੇਲਤਿ ਸੋ ਸਭਿ ਆਏ।
ਹਾਥ ਜੋਰਿ ਬੰਦਹਿਂ ਸਮੁਦਾਏ ॥੨੬॥
ਸਜਾਨੇ ਭਨਹਿਂ ਤਿਨਹੁ ਮਹਿਂ ਐਸੇ[1]। — [1]ਤਿਨ੍ਹਾਂ ਵਿਚ ਜੋ ਸਿਆਣੇ ਸਨ ਓਹ ਐਉਂ ਕਹਿੰਦੇ ਹਨ।
'ਕਰੀ ਸਭਿਨਿ ਸੋਂ ਗੋਬਿੰਦ ਜੈਸੇ[1]। — [1]ਕ੍ਰਿਸ਼ਨ ਨੇ ਜਿਵੇਂ।
ਜਬਿ ਸੁਧਿ ਭਈ ਤਜਾਗ ਕਰਿ ਗਏ।
ਬਿੰਦ੍ਰਾਬਨ ਬਾਸੀ ਦੁਖ ਲਏ ॥੨੭॥
ਮਥੁਰਾ ਜਾਇ ਬਸੇ ਤਤਕਾਲਾ।
ਬਾਲ ਸਖਾ ਸਭਿ ਭਏ ਬਿਹਾਲਾ।
ਤਿਨਹੁ ਮਨਿੰਦ ਨਾਮ ਇਨ ਕੇਰਾ।
ਕ੍ਰਿਆ ਬਿਖੈ ਭੀ ਸਮ ਹੀ[1] ਹੇਰਾ ॥੨੮॥ — [1]ਕੌਤਕਾਂ ਵਿੱਚ ਭੀ ਸਮਾਨ।
ਪ੍ਰੇਮ ਦਾਮ ਸੋਂ ਬੰਧਨ ਧਰੇ[1]। — [1]ਬੰਨ੍ਹ ਕਰਕੇ।
ਬਿਛੁਰਤਿ ਬਹੁਤ ਤਜਾਗ ਕਹੁ ਕਰੇ।
ਦੋਨਹੁ ਜਨੁ ਇਕ ਪਾਟੀ ਪਢੇ[1]। — [1]ਦੋਨੋਂ (ਸਾਹਿਬਜ਼ਾਦੇ ਜੀ ਤੇ ਕ੍ਰਿਸ਼ਨ) ਮਾਨੋ ਇਕੋ ਪੱਟੀ ਪੜ੍ਹੇ ਹਨ।

ਮਿਲ ਸਭਿ ਕੇ ਮਨ ਲੇਵਤਿ ਕਢੇ ॥੨੯॥
ਸੋਈ ਆਨਿ ਲੀਨਿ ਅਵਤਾਰ।
ਨਿਸ਼ਚੇ ਜਾਨੇ ਪਰਹਿਂ ਬਿਹਾਰ।'
ਬ੍ਰਿਹੁ ਕੋ ਸੰਕਟ ਜਿਮ ਘਨਸ਼ਜਾਮੂ।
ਤਿਮ ਪਟਣੇ ਮਹਿਂ ਸਿੱਖਜਨਿ ਧਾਮੂ ॥੩੦॥
ਸ਼ਾਹੁਨਿ ਕੇ ਸੁਤ ਕੇਤਿਕ ਕਹੈਂ।
'ਹਮ ਤੌਂ ਇਨ ਕੇ ਸੰਗ ਹੀ ਰਹੈਂ।
ਜਬਿ ਇਸ ਦੇਸ਼ ਆਇ ਹੈਂ ਫੇਰੇ[1]।
ਨਿਜ ਸਨਬੰਧਨਿ ਕੋ ਪੁਨ ਹੇਰੇਂ[1]' ॥੩੧॥
ਤਿਨ ਕੇ ਮਾਤ ਪਿਤਾ ਸਮੁਝਾਵੈਂ।
'ਹੇ ਸੁਤ! ਅਬਿ ਇਹ ਫੇਰ ਨ ਆਵੈਂ।
ਹਮਰੇ ਬਡੇ ਭਾਗ ਜੇ ਹੋਤਿ।
ਇਹਾਂ ਬਸਤਿ ਪਿਖਿ ਅਨੰਦ ਉਦੋਤਿ' ॥੩੨॥
ਕੇਤਿਕ ਨਿਜ ਪੁੱਤ੍ਰਨਿ ਗਹਿ ਰਾਖਹਿਂ।
ਜੇ ਗੁਰ ਸੰਗ ਗਮਨ ਅਭਿਲਾਖਹਿਂ।
ਟਿਕਹਿਂ ਨਹੀਂ, ਰੋਦਨ ਕੋ ਕਰਿ ਹੀਂ।
ਬਾਰਿ ਬਾਰਿ ਸਮੁਝਾਇ ਸੁਧਰਿਹੀਂ ॥੩੩॥
ਨਿਜ ਪਰੋਸ ਮਹਿਂ[1] ਬਿਰਧਾ ਜੋਈ।
ਜਿਸਹਿ ਖਿਝਾਵਹਿਂ ਸੋ ਦੁਖ ਪੋਈ[1]।
ਬਹੁਤ ਬਿਨੈ ਕੋ ਕਰਤਿ ਬਖਾਨ।
'ਹੇ ਗੋਬਿੰਦ! ਮਮ ਪ੍ਰੇਮ ਮਹਾਨ ॥੩੪॥
ਨਹਿਂ ਮਨ ਥਿਰਹਿ ਬਹੁਤ ਅਕੁਲਾਊਂ।
ਬਾਰਿ ਬਾਰਿ ਕਹਿ ਕਿਸਹਿਂ ਬੁਲਾਊਂ।'
ਇੱਤਜਾਦਿਕ ਬਹੁ ਪ੍ਰੇਮ ਕਰੰਤੀ।
ਬਲਿਹਾਰੀ ਹੁਇ ਕਸ਼ਟ ਲਹੰਤੀ ॥੩੫॥
ਦੇਖਿ ਪ੍ਰੇਮ ਕੋ ਅਧਿਕ ਕ੍ਰਿਪਾਲਾ।
ਕਹਜੋ ਬਾਕ 'ਹੁਇ ਸ਼੍ਰੇਯ ਬਿਸਾਲਾ।
ਜਨਮ ਜਨਮ ਕੇ ਪਾਪ ਗਵੈ ਹੈਂ।
ਜਗ ਮਹਿਂ ਫੇਰ ਨ ਫੇਰਾ ਪੈ ਹੈਂ' ॥੩੬॥

[1]ਫੇਰ ਆਉਣਗੇ।
[1]ਆਪਣੇ ਸਬੰਧੀਆਂ ਨੂੰ ਤਦੋਂ ਮਿਲ ਲਵਾਂਗੇ।
[1]ਗਵਾਂਢ ਵਿਚ।
[1]ਉਹ ਦੁਖ ਨਾਲ ਪ੍ਰੋਤੀ ਗਈ।

ਤਿਸ ਕੀ ਬਯ ਜੇਤਿਕ ਲਖਿ ਸ਼ੇਸ਼ੁ।
ਦੀਨਸਿ ਘਰ ਤੇ ਦਰਬ ਵਿਸ਼ੇਸ਼ੁ।
ਉਰ ਹਰਖਾਇ ਆਸ਼ਿਖਾ ਦੇਤਿ।
ਲੋਕ ਪ੍ਰਲੋਕ ਭਲੇ ਸੁਖ ਲੇਤਿ ॥੩੭॥
ਅਪਰ ਨਿਕਟਿ ਜੇ ਪ੍ਰੇਮੀ ਮਹਾਂ।
ਘਰ ਕੋ ਦਿਯ ਸਮਾਜ ਤਿਨ ਤਹਾਂ।
ਵਧਜੋ ਬ੍ਰਿਹਾ ਕੋ[1] ਸੰਕਟ ਭਾਰੀ।
ਮਿਲਿ ਸਮੂਹ ਆਏ ਨਰ ਨਾਰੀ ॥੩੮॥
ਬਨ ਮਹਿਂ ਰਾਮਚੰਦ ਜਿਮ ਜਾਤੇ।
ਲੋਕ ਅਜੁੱਧਜਾ ਕੇ ਜਿਸ ਭਾਂਤੇ।
ਕਿਸ ਕਿਸ ਕੀ ਬਿਰਥਾ ਅਬਿ ਲਿਖੀਅਹਿ।
ਮਹਾਂ ਪ੍ਰੇਮ ਤੇ ਦੁਖ ਬਹੁ ਲਖੀਅਹਿ ॥੩੯॥
ਸੰਗਤਿ ਬਡੀ ਕਹਾਵਹਿ ਜਹਾਂ।
ਚਢਿ ਕਰਿ ਗਮਨੇ ਸਤਿਗੁਰ ਤਹਾਂ।
ਸੰਗ ਹਜ਼ਾਰੋਂ ਹੈ ਨਰ ਨਾਰੀ।
ਬ੍ਰਿਹੁ ਤੇ ਪ੍ਰਾਪਤਿ ਸੰਕਟ ਭਾਰੀ ॥੪੦॥
ਚਢੀ ਨਾਨਕੀ ਸਜੰਦਨ ਮਾਂਹੀ।
ਗੁਜਰੀ ਡੋਰੇ ਚਢਿ ਚਲਿ ਤਾਂਹੀ।
ਬੀਚ ਪਾਲਕੀ ਆਪ[1] ਸੁਹਾਏ।
ਦੇਤਿ ਚਲੇ ਦਰਸ਼ਨ ਸਮੁਦਾਏ ॥੪੧॥
ਕੇਤਿਕ ਅਸਵਾਰੀ ਪਰ ਆਵਤਿ।
ਦਰਸਹਿਂ ਏਕ ਰਾਤਿ ਸੁਖ ਪਾਵਤਿ।
ਗਮਨਹਿਂ ਸੰਗ ਜੁ ਪਗ ਪਗ ਮਾਂਹਿ[1]।
ਅਨਿਕ ਤੀਰਥਨਿ ਕੇ ਫਲ ਪਾਂਹਿ ॥੪੨॥
ਦੁਰਲਭ ਦਰਸ਼ਨ ਕਰਿ ਹੈਂ ਨੀਕੇ।
ਜੋ ਗੁਰ ਪੁਰਹਿਂ ਮਨੋਰਥ ਹੀਕੇ।
ਪਰਜੋ ਬਿਹੀਰ ਗੁਰੂ ਕੇ ਪਾਛੈ।
ਕੇਤਿਕ ਆਇ ਕਾਮਨਾ ਬਾਂਛੈ ॥੪੩॥

[1]ਵਿਛੋੜੇ ਦਾ।

[1]ਸਾਹਿਬਜ਼ਾਦੇ ਜੀ।

[1]ਜੇਹੜੇ (ਨਾਲ) ਨਾਲ ਰਾਹ ਵਿਚ ਇੱਕ ਇਕ ਕਦਮ ਚਲਦੇ ਹਨ।

ਮ੍ਰਿਦੁ ਬਾਕਨਿ ਸੋਂ ਦੇ ਦੇ ਧੀਰ।
ਮਾਰਗ ਚਲੇ ਗੁਰੂ ਨਰ ਭੀਰ।
ਸੰਗਤਿ ਬਡੀ ਆਇ ਕਿਯ ਡੇਰਾ।
ਉਤਰ ਪਰੇ ਸਗਰੇ ਤਿਸ ਬੇਰਾ ॥੪੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ਼੍ਰੀ ਗੋਬਿੰਦ ਸਿੰਘ ਜੀ ਗਮਨ' ਪ੍ਰਸੰਗ ਬਰਨਨੰ ਨਾਮ ਦੋਇ ਚਤ੍ਵਾਰਿੰਸਤੀ ਅੰਸੂ ॥੪੨॥

## ੪੩. [ਕਾਂਸ਼ੀ ਪੁੱਜੇ]

੪੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੪

ਦੋਹਰਾ:

ਸੰਝ ਭਈ ਜਬਿ ਲੌ ਤਹਾਂ,
ਆਵਤਿ ਗਨ ਨਰ ਨਾਰਿ।
ਗ਼ਨੀ ਗ਼ਰੀਬ ਸੁ ਪ੍ਰੇਮ ਮਨ,
ਮਿਲੇ ਭਾਉ ਕੋ ਧਾਰਿ ॥੧॥

ਚੌਪਈ:

ਤਹਿਂ ਕੀ ਸੰਗਤਿ ਸੇਵਾ ਠਾਨੀ।
ਅਚਵਨਿ ਹੇਤੁ ਸਮਿੱਗ੍ਰੀ ਆਨੀ।
ਚਾਵਰ, ਚੂਨ, ਦਾਰ, ਘ੍ਰਿਤ ਘਨੇ।
ਆਨਤਿ ਧਰੇ ਚਾਵ ਚੌਗੁਨੇ[1] ॥੨॥
[1]-ਸਤਿਗੁਰ ਉਤਰੇ ਮਾਤਨਿ ਸਾਥ।
ਆਇ ਕਦਾਚਿਤ[1] ਪੁਨ ਕਬਿ ਨਾਥ[2]।
ਬਡੇ ਧਨੀ ਸਿਖ ਚਲਿ ਕਰਿ ਆਏ।
ਚਹਯੋ ਸਭਿਨਿ ਕੋ ਦੈਂ ਤ੍ਰਿਪਤਾਏ[1] ॥੩॥
ਸੁਜਸੁ ਨਗਰ ਮਹਿਂ ਵਧਹਿ ਹਮਾਰੇ-।
ਇੱਤਯਾਦਿਕ ਗੁਣ ਬਹੁਤ ਬਿਚਾਰੇ।
ਸੇਵਾ ਸਰਬ ਦਰਬ ਤੇ ਆਦਿ।
ਅਰਪਿ ਬਿਲੋਕੇ[1] ਗੁਰ ਅਹਿਲਾਦ ॥੪॥
ਅਨਿਕ ਪ੍ਰਕਾਰਨ ਕੇ ਉਪਹਾਰੇ।
ਲਗੇ ਗੁਰੂ ਕੇ ਅੱਗ੍ਰ ਅੰਬਾਰੇ[1]।
ਆਇ ਤਿਹਾਵਲ ਅਰੁ ਪਕਵਾਨ।
ਬੰਟਹਿਂ ਦੇਂ ਸਭਿ ਸਿੱਖਨਿ ਪਾਨ ॥੫॥
ਭੀਰ ਅਧਿਕ ਕੁਛ ਵਾਰ ਨ ਪਾਰਾ।
ਬਹੁ ਕੋਸਨਿ ਲੌ ਨਗਰ ਉਦਾਰਾ।
ਸਿੱਖ ਹਜ਼ਾਰਨਿ ਕੇ ਘਰ ਤਹਾਂ।
ਸੁਨਿ ਗੁਰ ਗਮਨ ਆਇ ਜਹਿਂ ਕਹਾਂ ॥੬॥
ਬਿਨੈ ਬਖਾਨਹਿਂ ਅਨਿਕ ਪ੍ਰਕਾਰ।
'ਪ੍ਰਭੁ ਜੀ! ਹਮ ਕੋ ਚਲੇ ਵਿਸਾਰ।
ਪੁਰਹਿਂ ਮਨੋਰਥ ਕਰਿ ਅਰਦਾਸ।

[1]ਚੌਗੁਣੇ ਚਾਉ ਨਾਲ ਲਿਆ ਕੇ ਧਰਦੇ ਹਨ।

[1]ਸੰਗਤ ਵਿਚਾਰਦੀ ਹੈ।

[1]ਕਦੀ ਕੁ ਆਏ ਹਨ। [2]ਫੇਰ ਨਾਥ ਜੀ ਕਦੋਂ (ਔਣ?)।

[1]ਜੋ (ਕੁਛ ਕਿਸੇ ਨੂੰ) ਚਾਹੀਦਾ (ਭਾਵ ਲੋੜ) ਹੈ, ਸਾਰਿਆਂ ਨੂੰ ਦੇਕੇ ਤ੍ਰਿਪਤ ਕਰ ਦੇਈਏ।

[1]ਦਰਸ਼ਨ ਕੀਤੇ।

[1]ਢੇਰ।

ਅਬਿ ਹਮ ਜਾਇ ਕੌਨ ਕੇ ਪਾਸ ॥੭॥
ਸ੍ਵਾਮੀ ਨਿਕਟਿ, ਚਹਿਤਿ ਲੇਂ ਜਾਚਾ।
ਹੋਹਿ ਦੂਰ ਕਯਾ ਕਰਹਿਂ ਉਬਾਚਾ[1]।'
ਸਤਿਗੁਰ ਕਹੇ 'ਜਨਮ ਇਸਥਾਨ।
ਕਰਹੁ ਬੇਨਤੀ ਤਹਾਂ ਬਖਾਨਿ ॥੮॥
ਸਰਬ ਕਾਮਨਾ ਮਨ ਕੀ ਪੂਰਾ।
ਕਰਯੋ ਸਥਾਪਨ ਅਪਨਿ ਪੰਘੂਰਾ।
ਬੈਠੋ ਜਹਿਂ ਹਮਰੋ ਧਰਿ ਧਯਾਨ।
ਕਰਹੁ ਬੇਨਤੀ ਜੋਰਹੁ ਪਾਨ ॥੯॥
ਗੁਰ ਸਭਿ ਥਾਨ, ਬਹਿਰ ਕਯਾ ਭੌਨ[1]।
ਮੁਖ ਤੇ ਕਹੈਂ ਕਿ ਧਰਿ ਕਰਿ ਮੌਨ।
ਸਤਿਗੁਰ ਜਾਨਹਿਂ ਸਭਿ ਕੇ ਮਨ ਕੀ।
ਕਯੋਂ ਨ ਪੁਰਹਿਂਗੇ ਆਸਾ ਜਨ ਕੀ'
॥੧੦॥
ਸਹਿਤ ਮਸੰਦਨਿ ਸੰਗਤਿ ਸੁਨਿ ਕੈ।
ਬਿਸਮਾਨੇ ਪੂਰਨ ਗੁਰ ਗੁਨਿ ਕੈ।
-ਲਘੁ ਬਯ ਮਹਿਂ ਬਹੁ ਸੁਮਤਿ ਬਤਾਵੈਂ।
ਨਿਜ ਸਿੱਖਜਨਿ ਕੀ ਸ਼੍ਰੇਯ ਜਨਾਵੈਂ ॥੧੧॥
ਕਯੋਂ ਨ ਕਹੈਂ, ਕਯਾ ਅਚਰਜ ਮਾਨੋ।
ਸਤਿਗੁਰ ਕੇ ਨੰਦਨ ਪਹਿਚਾਨੋ-।
'ਧੰਨ ਧੰਨ' ਕਰ ਜੋਰਿ ਬਖਾਨੈਂ।
ਬ੍ਰਿਹੁ ਤੇ ਤਊ ਮਹਾਂ ਦੁਖ ਜਾਨੈਂ ॥੧੨॥
ਅਨਿਕ ਪ੍ਰਕਾਰਨ ਕਰੇ ਅਹਾਰਾ।
ਆਨਯੋ ਗੁਰ ਕੇ ਢਿਗ ਭਰਿ ਥਾਰਾ।
ਤੁਰਸ਼[1] ਮਧੁਰ[2] ਚਰਪਰਾ[3] ਬਨਾਇ।
ਮੇਵਾ ਬ੍ਰਿੰਦ ਗਿਰੀ ਗਨ ਪਾਇ ॥੧੩॥
ਬਹੁ ਬਿਧਿ ਕੇ ਚਾਵਰ ਕਰਿਵਾਏ।
ਪਤਰੇ[1], ਬਡ[2] ਖੁਸ਼ਬੋਇ ਉਠਾਏ[3]।
ਮਧੁਰ, ਸਲਵਣ ਘ੍ਰਿੱਤ ਭੁੰਜਵਾਏ।
ਸੂਪਕਾਰ ਮਤਿ ਚਤੁਰ ਬਨਾਏ ॥੧੪॥
ਆਨਿ ਮੁਰੱਬੇ ਜੇ ਫਲ ਨਾਨਾ[1]।
ਅਨਿਕ ਅਚਾਰਨ ਲਯਾਵਨਿ ਠਾਨਾ।

[1]ਕੀ ਕਹਿ ਸਕਾਂਗੇ।

[1]ਬਾਹਰ ਕੀ ਤੇ ਘਰ ਵਿਚ ਕੀ।

[1]ਖੱਟਾ। [2]ਮਿੱਠਾ। [3]ਕਰਾਰਾ।

[1]ਪਤਲੇ। [2]ਲੰਬੇ। [3]ਖੁਸ਼ਬੂ ਵਾਲੇ।

[1]ਫਲਾਂ ਦੇ ਮੁਰੱਬੇ।

ਕਹਿਂ ਲੌ ਗਿਨੌਂ ਅਨੇਕ ਪ੍ਰਕਾਰਾ।
ਤ੍ਰਿਪਤਾਏ ਸਭਿ ਦੀਨਿ ਅਹਾਰਾ ॥੧੫॥
ਜਿਤਨੀ ਸੰਗ ਸੰਗਤਾਂ ਆਈ।
ਇਕ ਸਮ ਸਭਿਨਿ ਦੇਗ਼ ਬਰਤਾਈ।
ਗੁਰੂ ਹੁਕਮ ਤੇ ਅਚਵਜੋ ਸਾਰੇ।
ਦਿਯੋ ਨ ਕਰਿਬੇ ਕਿਸੈ ਅਹਾਰੇ[1] ॥੧੬॥

[1]ਕਿਸੇ ਨੂੰ ਬੀ (ਆਪਣਾ) ਅਹਾਰ ਤਿਆਰ ਕਰਨ ਨਾ ਦਿੱਤਾ।

ਉਤਸਵ ਭਯੋ ਮਿਲਜੋ ਬਡ ਮੇਲਾ।
ਚਹਿਂ ਦਰਸ਼ਨ ਤੇ ਜਨਮ ਸੁਹੇਲਾ।
ਜਾਮ ਨਿਸਾ ਲੌ ਦੇਖਤਿ ਰਹੇ।
ਬਹੁਰ ਨੀਂਦ ਸੁਖ ਕੋ ਉਰ ਲਹੇ ॥੧੭॥
ਨਿਜ ਨਿਜ ਥਾਨ ਜਥਾ ਸੁਖ ਸੋਏ।
ਗੁਰ ਗੁਨ ਉਰ ਧਰਿ ਕਰਿ ਸਭਿ ਕੋਏ।
ਜਾਮ ਨਿਸਾ ਤੇ ਆਸਾਵਾਰ।
ਗਾਇਂ ਰਬਾਬੀ ਪ੍ਰੇਮ ਉਦਾਰ ॥੧੮॥
ਸੌਚ ਸ਼ਨਾਨ ਕਰੇ ਉਠਿ ਕਰਿ ਕੇ।
ਸਿਮਰਹਿਂ ਸੱਤਿਨਾਮ ਗੁਰ ਹਰਿ ਕੇ[1]।

[1]ਗੁਰਾਂ ਦੁਆਰੇ (ਪ੍ਰਾਪਤ ਹੋਇਆ) ਹਰੀ ਦਾ 'ਸੱਤਿਨਾਮ।'

ਗੁਰ ਜਾਗੇ, ਕਰਿ ਸੌਚ ਸ਼ਨਾਨਾ।
ਪੋਸ਼ਿਸ਼ ਪਹਿਰੀ ਚਾਰੁ ਮਹਾਨਾ ॥੧੯॥
ਬਡੀ ਪ੍ਰਾਤਿ ਤੇ ਆਵਨਿ ਲਗੇ।
ਧਰਹਿਂ ਉਪਾਇਨ ਮਨ ਅਨੁਰਾਗੇ।
ਚਹੁੰਦਿਸ਼ਿ ਮਹਿਂ ਕਹਿ ਦਿਏ ਬਿਠਾਇ।
ਨਿਜ ਨਿਜ ਦਿਸ਼ਿ ਗੁਰ ਮੁਖ ਦਿਖਰਾਇ ॥੨੦॥
ਧੀਰਜ ਦਈ ਸਭਿਨਿ ਕੋ ਤਬੈ।
'ਆਨਿ ਅਨੰਦ ਪੁਰਿ ਹੇਰਹੁ ਕਬੈ।
ਜਨਮ ਭੂਮਿ ਪਟਣੇ ਮਹਿਂ ਮੇਰੀ।
ਮਹਿਮਾ ਮਹਾਂ ਬਿਲੋਕਨਿ ਕੇਰੀ ॥੨੧॥
ਦਰਸਹੁ ਨਿਤ ਹੀ ਨੇਮ ਨਿਬਾਹੋ।
ਸ਼ਰਧਾ ਸਹਿਤ ਕਾਮਨਾ ਪਾਹੋ।
ਹੁਇ ਬਿਸਾਲ ਪ੍ਰੇਮੀ ਸਿਖ ਜੋਇ।
ਆਨਿ ਅਨੰਦਪੁਰਿ ਦਰਸੈ ਸੋਇ'

॥੨੨॥
ਇੱਤਯਾਦਿਕ ਕਹਿ ਦੈ ਦੈ ਧੀਰ।
ਚਹੁੰਦਿਸ਼ਿ ਮਹਿਂ ਸੰਗਤਿ ਕੀ ਭੀਰ।
ਚਢੇ ਪਾਲਕੀ ਮਹਿਂ ਤਤਕਾਲ।
'ਗਮਨਹੁ' ਸਭਿ ਸੋਂ ਕਹ੍ਯੋ ਕ੍ਰਿਪਾਲੁ
॥੨੩॥
ਪਰੇ ਪੰਥ ਸਯੰਦਨ ਅਰੁ ਡੋਰੇ।
ਏਕ ਚਲੇ ਆਵਤਿ ਗੁਰ ਓਰੇ।
ਇਕ ਕਰਿ ਕਰਿ ਬੰਦਨ ਮੁਰਿ ਪਰੇ।
ਜਸੁ ਉਚਰਤਿ ਚਿਤਵਤਿ ਘਰ ਬਰੇ
॥੨੪॥
ਏਕ ਦੂਰ ਲੌਂ ਗੁਰ ਸੰਗ ਆਏ।
ਕਹਿ ਬਹੁ ਬਾਰੀ ਸਿੱਖ ਹਟਾਏ।
ਚਰਨ ਸਪਰਸਹਿਂ ਆਂਸੂ ਗੇਰਹਿਂ।
ਇਕ ਥਿਰ ਰਹੇ, ਏਕ ਹਟਿ ਹੇਰਹਿਂ
॥੨੫॥
ਜੋ ਜਿਸ ਜੋਗ ਸੁ ਜਾਨਿ ਸੁਜਾਨਾ[1]।
ਸਿਰੋਪਾਉ ਦੈਬੋ ਤਿਸ ਥਾਨਾ।
ਸਾਦਰ ਸਗਰੇ ਕਰੇ ਬਿਸਰਜਨ।
ਲਖਿ ਸੁਭਾਵ ਉਰ ਹਰਖਤਿ ਗਨ ਜਨ
॥੨੬॥
ਕਰਤਿ ਪ੍ਰਸ਼ੰਸ਼ਾ ਸਦਨ ਸਿਧਾਰੇ।
ਗੁਰ ਬ੍ਰਿਹੁ ਤੇ ਦੁਖ ਧੀਰਜ ਟਾਰੇ[1]।
ਇਮ ਪਟਣੇ ਪੁਰਿ ਸੰਗਤਿ ਬਰੀ।
ਘਰ ਘਰ ਸਭਿਨਿ ਬਾਰਤਾ ਕਰੀ ॥੨੭॥
ਸਿਵਕਾ ਪਰ ਗੁਰ ਕੀਨਿ ਪਯਾਨਾ।
ਨਰਨਿ ਉਠਾਇ ਸਮੱਗ੍ਰੀ ਨਾਨਾ।
ਮਾਤ ਨਾਨਕੀ ਸਯੰਦਨ ਬਿਖੈ।
ਪ੍ਰੌਤੇ ਕਹੁ ਪ੍ਰਤਾਪ ਬਡ ਪਿਖੈ ॥੨੮॥
ਸ਼੍ਰੀ ਗੁਜਰੀ ਚਾਲੀ ਚਢਿ ਡੋਰੇ।
ਗਮਨੇ ਮੁਖ ਕਰਿ ਪਸ਼ਚਮ ਓਰੇ।
ਦੋਇ ਜਾਮ ਲੌਂ ਕੀਨਿ ਪਯਾਨੂ।

[1]ਸੁਜਾਨ ਜੀ ਨੇ ਜਾਣਿਆ।

[1]ਗੁਰਾਂ ਦੇ ਵਿਛੋੜੇ ਤੇ ਧੀਰਜ ਦੂਰ ਹੋ ਕੇ ਦੁਖ ਹੋਇਆ।

ਡੇਰਾ ਕਰਜੋ ਢਰਜੋ ਜਬਿ ਭਾਨੁ ॥੨੯॥
ਖਾਨ ਪਾਨ ਸਗਰੋ ਕਰਿਵਾਏ।
ਪਸ਼ੂਅਨਿ ਤ੍ਰਿਣ ਦਾਨਾ ਗਨ ਪਾਏ।
ਨਿਕਟਿ ਜਿ ਸਿਖ ਸੁਨਿ ਕਰਿ ਸਭਿ ਆਏ।
ਅਪਰ ਅਕੋਰਨਿ ਦਰਸ਼ਨ ਪਾਏ ॥੩੦॥
ਇਸੀ ਰੀਤਿ ਗੁਰ ਮਾਰਗ ਚਾਲੇ।
ਨਿਸ ਬਿਸਰਾਮ ਕਰਹਿਂ ਸੁਖ ਨਾਲੇ।
ਦਿਨ ਮਹਿਂ ਗਮਨਹਿਂ ਮਗ ਜੁਗ ਜਾਮ[1]।
ਨਿਸ ਸਿਖ ਧਾਮ ਨਗਰ ਕੈ ਗ੍ਰਾਮ[1] ॥੩੧॥
ਤਹਿਂ ਤੇ ਸੁਨਤਿ ਮਿਲੈਂ ਮੁਦ ਪਾਏ।
ਲਖਹਿਂ ਭਾਗ ਬਡ, ਪ੍ਰਭੁ ਢਿਗ ਆਏ।
ਜਥਾ ਸ਼ਕਤਿ ਸਭਿ ਸੇਵਾ ਕਰੈਂ।
ਕਰ ਜੋਰਹਿਂ ਪਦ ਪਰ ਸਿਰ ਧਰੈਂ ॥੩੨॥
ਦਿਨਪ੍ਰਤਿ ਕਰਹਿਂ ਕੂਚ ਮਗ ਚਾਲੈਂ।
ਉਲੰਘਤਿ ਆਏ ਪੰਥ ਬਿਸਾਲੈ।
ਸਿਵ ਕੀ ਪੁਰੀ[1] ਮੁਕਤਿ ਦਾ ਪਾਵਨ।
ਜਹਿਂ ਬਿੱਦਜਾ ਬਡ ਪਢਨਿ ਪਢਾਵਨਿ ॥੩੩॥
ਕੇਤਿਕ ਦਿਨ ਮਹਿਂ ਸੋ ਨਿਯਰਾਈ।
ਜੁਗ ਮਾਤਨਿ ਸੋਂ ਕਹਤਿ ਸੁਨਾਈ।
'ਕੇਤਿਕ ਸਮੈ ਬਸੈਂ ਇਸ ਨਗਰੀ।
ਮਹਿ ਮੰਡਲ ਮਹਿਂ ਮਹਾਂ ਉਜਗਰੀ ॥੩੪॥
ਗਨ ਗੁਨਵੰਤੇ ਦਿਜ ਤੇ ਆਦਿ।
ਮਾਨਵ ਰਹੈਂ ਧਰੈਂ ਅਹਿਲਾਦ।'
ਸੁਨਤਿ ਨਾਨਕੀ ਪੌਤ੍ਰੇ ਬਾਨੀ।
ਹਰਖਤਿ ਹ੍ਵੈ ਕਰਿ ਨਿਕਟਿ ਬਖਾਨੀ ॥੩੫॥
'ਪਿਤਾ ਤੁਮਾਰੇ ਗਮਨਤਿ ਆਏ।
ਹਮ ਸਭਿ ਸੰਗ ਤਬੈ ਦਰਸਾਏ।

[1]ਦੋ ਪਹਿਰ ਰਸਤਾ ਟੁਰਦੇ ਹਨ।

[1]ਰਾਤ ਨੂੰ ਕਿਸੇ ਨੱਗਰ ਯਾ ਪਿੰਡ ਵਿਚ ਕਿਸੇ ਸਿੱਖ ਦੇ ਘਰ।

[1]ਕਾਂਸ਼ੀ।

ਪ੍ਰੀਤਵਾਨ ਸੰਗਤਿ ਬਹੁ ਆਈ।
ਕਰਜੋ ਕੀਰਤਨ ਉਰ ਹਰਖਾਈ ॥੩੬॥
ਹਾਥ ਜੋਰਿ ਰਾਖੇ ਦਿਨ ਕੇਤੇ।
ਦਿਨ ਪ੍ਰਤਿ ਦਰਸਤਿ ਬਹੁ ਸੁਖ ਲੇਤੇ।
ਅਬਿ ਤੁਮ ਕੋ ਮਿਲਿ ਹੈਂ ਸਭਿ ਆਏ।
ਰਹਹੁ ਆਪ ਜੈਸੇ ਮਨ ਭਾਏ' ॥੩੭॥
ਇਮ ਬੋਲਤਿ ਬਿਗਸਤਿ ਬਹੁ ਭਾਂਤੀ।
ਦਾਸਨਿ ਸਾਥ ਕਰਤਿ ਪੁਨ ਬਾਤੀ।
ਕਾਂਸ਼ੀ ਵਹਿਰ ਆਇ ਕਰਿ ਖਰੇ।
ਸਕਲ ਵਹੀਰ ਮਿਲਾਵਨਿ ਕਰੇ ॥੩੮॥
ਸੰਗਤਿ ਬਿਖੈ ਜਾਇ ਸੁਧਿ ਹੋਈ।
ਉਰ ਧਰਿ ਹਰਖ ਤਜਾਰ ਸਭਿ ਕੋਈ।
ਆਗੇ ਆਦਰ ਕੋ ਹਿਤ ਲੇਨਿ।
ਸਭਿ ਗਮਨੇ ਸ਼ਰਧਾ ਮਨਭੇਨ[1] ॥੩੯॥ [1]ਸ਼ਰਧਾ ਵਿਚ ਮਨ ਭਿੱਜੇ ਹੋਏ।
ਮੇਵਨਿ ਕੀ ਡਾਲੀ ਗਨ ਲੀਨਿ।
ਪੁਰਿ ਤੇ ਵਹਿਰ ਨਿਕਸਿਬੋ ਕੀਨਿ।
ਗੁਰ ਕੇ ਸਨਮੁਖ ਸਭਿ ਚਲਿ ਆਏ।
ਗਾਵਤਿ ਸ਼ਬਦ ਪ੍ਰੇਮ ਉਮਹਾਏ ॥੪੦॥
ਖਰੇ ਦੂਰ ਜਿਤ ਦਿਸਿ ਜਬਿ ਦੇਖੈਂ।
ਭਯੋ ਸਭਿਨਿ ਆਨੰਦ ਬਿਸ਼ੇਖੈ।
ਗੰਗਾ ਜਲ ਤਰਿ ਕੈ ਪਰਿ ਪਾਰ[1]। [1]ਪਾਰ ਪੈਕੇ।
ਗਏ ਗੁਰੂ ਆਗਵਨ ਬਿਚਾਰਿ ॥੪੧॥
ਬੰਦਨ ਕਰਿ ਡੇਰਾ ਕਰਿਵਾਏ।
ਆਗੈ ਮਿਲੇ ਅਪਰ[†] ਸਮੁਦਾਏ। [†]ਪਾ:-ਆਨਿ।
ਖਰੇ ਨਿਕਟਿ ਨੰਮ੍ਰੀ ਸਿਰ ਹੋਏ।
ਹਾਥ ਜੋਰਿ ਕਰਿ ਦਰਸ਼ਨ ਜੋਏ ॥੪੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਗੁਰ ਗਮਨ' ਪ੍ਰਸੰਗ ਬਰਨਨੰ ਨਾਮ ਤੀਨ ਚੱਤ੍ਵਾਰਿੰਸਤੀ ਅੰਸੂ ॥੪੩॥

## ੪੪. [ਕਾਂਸ਼ੀ ਵਿੱਚ ਨਿਵਾਸ]

੪੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੫

ਦੋਹਰਾ:
ਮਿਲੇ ਕੀਨੇ ਸਭਿ ਬੰਦਨਾ, ਸਿਖ ਕਰਿ ਕੈ
ਉਰ ਭਾਉ।
ਗਨ ਮੇਵੇ ਅਰਪਨ ਕਰੇ, ਆਨੰਦ ਰਿਦ ਨ
ਸਮਾਉ ॥੧॥
ਚੌਪਈ:
ਸਭਿਨਿ ਸੰਗ ਹੁਇ ਲਜਾਵਨਿ ਠਾਨੇ।
ਡੇਰਾ ਕਰਿਵਾਯਹੁ ਸ਼ੁਭ ਥਾਨੇ।
ਸੁੰਦਰ ਇਕ ਪ੍ਰਯੰਕ ਲੇ ਆਏ।
ਉੱਜਲ ਆਸਤਰਨ ਕੋ ਛਾਏ ॥੨॥
ਸ਼੍ਰੀ ਗੁਰ ਤੇਗ ਬਹਾਦਰ ਨੰਦਨ।
ਬੈਠਾਰੇ ਕਰਿ ਸਿੱਖਨਿ ਬੰਦਨ।
ਸਕਲ ਪੁਰੀ ਮਹਿਂ ਸੁਧਿ ਹੁਇ ਆਈ।
ਦਰਸ਼ਨ ਹਿਤ ਸੰਗਤਿ ਉਮਡਾਈ ॥੩॥
ਆਪਸ ਬਿਖੈ ਭਨੈਂ ਨਰ ਨਾਰੀ।
'ਆਯੋ ਪ੍ਰਥਮ ਗੁਰੂ ਇਕ ਬਾਰੀ।
ਜਿਹ ਸ਼੍ਰੀ ਤੇਗ ਬਹਾਦਰ ਨਾਮੂ।
ਤਿਨ ਕੇ ਇਹ ਨੰਦਨ ਅਭਿਰਾਮੂ ॥੪॥
ਜਿਨ ਕੋ ਦਰਸਨ ਪੁਰਵਹਿ ਸ੍ਵਾਰਥ।
ਲੇ ਸ਼ਰਧਾਲੂ ਕਾਰ ਪਦਾਰਥ।
ਘਰ ਮਹਿਂ ਚਲਿ ਕਰਿ ਨਵਨਿਧਿ ਆਈ।
ਹੋਹਿ ਕੁਭਾਗੀ ਲੇਨਿ ਨ ਜਾਈ' ॥੫॥
ਇਮ ਕਹਿ ਲੇ ਲੇ ਕਰਿ ਉਪਹਾਰ।
ਮਿਲਿ ਕਰਿ ਚਲੇ ਬ੍ਰਿੰਦ ਨਰ ਨਾਰਿ।
ਆਨਿ ਹਜ਼ਾਰਹੁੰ ਦਰਸ਼ਨ ਕਰੈਂ।
ਭਾਂਤਿ ਭਾਂਤਿ ਕੀ ਭੇਟਨਿ ਧਰੈਂ ॥੬॥
ਮੂਰਤਿ ਅਲਪ ਸਲੋਨੀ[1] ਦੇਖਿ।
ਸ਼ੁਭ ਗੁਨ ਮਹਿਂ ਸਭਿਹੂੰਨਿ ਵਿਸ਼ੇਸ਼[1]।
ਕਰਹਿਂ ਸਰਾਹਨਿ ਆਪਸ ਮਾਂਹੀ।
'ਇਹ ਗੁਰ ਜੋਧਾ ਬਨਹਿਂ ਮਹਾਂ ਹੀ ॥੭॥

[1]ਛੋਟੀ ਤੇ ਸੁੰਦਰ।
[1]ਸਾਰਿਆਂ ਤੋਂ ਵੱਡੇ।

ਮਹਾਂ ਪ੍ਰਤਾਪਵੰਤ ਮੁਖ ਦਿਪੈ।
ਕਯੋਂ ਨ ਸ਼੍ਰੇਯ ਹੁਇ ਜੋ ਇਨ ਜਪੈ।'
ਇਕ ਆਵਤਿ ਇਕ ਜਾਤਿ ਸਦਨ ਕੋ।
ਇਕ ਦੇਖਤਿ ਹੈਂ ਗੁਰੂ ਬਦਨ ਕੋ ॥੮॥
ਸੰਧਯਾ ਲੌਂ ਮੇਲਾ ਬਡ ਹੋਵਾ।
ਪਾਵਨ ਗੁਰ ਸਰੂਪ ਕਹੁ ਜੋਵਾ।
ਦੇਗ਼ ਹੇਤੁ ਸਾਮਿੱਗ੍ਰੀ ਆਨੀ।
ਚਾਵਰ ਚੂਨ ਘ੍ਰਿੱਤ ਮਿਸ਼ਟਾਨੀ ॥੯॥
ਜੇਤਿਕ ਖਰਚ ਖਾਨ ਹਿਤ ਜਾਨਾ।
ਸ਼ੁਭ ਵਸਤੁਨ ਕੋ ਗਨ ਤਹਿਂ ਆਨਾ।
ਬਿਬਿਧਿ ਬਿਧਿਨਿ ਕੇ ਬਨੇ ਅਹਾਰਾ।
ਪਾਇਸ ਮਹਿਂ ਮੇਵਾ ਗਨ ਡਾਰਾ ॥੧੦॥
ਮਨ ਭਾਵਤਿ ਕਰਿ ਥਾਰ ਭਰਯੋ ਹੈ।
ਸਤਿਗੁਰ ਅਚਵਨ ਤਬਹਿ ਕਰਯੋ ਹੈ।
ਮਾਤਨ ਆਦਿ[†] ਮਨੁਜ ਸਮੁਦਾਏ।
ਖਾਨ ਪਾਨ ਕਰਿ ਸਭਿ ਤ੍ਰਿਪਤਾਏ ॥੧੧॥
ਸੁਪਤਿ ਜਥਾ ਸੁਖ ਨਿਸਾ ਬਿਤਾਈ।
ਜਾਗੇ ਜਬਿ ਪ੍ਰਭਾਤਿ ਹੁਇ ਆਈ।
ਸੌਚ ਸ਼ਨਾਨ ਠਾਨਿ ਗੁਰ ਬੈਸੇ।
ਦਰਸ਼ਨ ਹਿਤ ਪੁਨ ਆਵਹਿਂ ਤੈਸੇ[1] ॥੧੨॥
ਦਿਜ ਸਮੂਹ ਸੁਨਿ ਕਰਿ ਤਬਿ ਆਏ।
ਦੇਖਤਿ ਨਮੋ ਕਰਹਿਂ ਸਿਰ ਨਯਾਏ।
ਬੈਠੇ ਸਭਿ ਸਮੀਪ ਹਰਖਾਏ।
ਕਹੈਂ 'ਪ੍ਰਥਮ ਤੁਮਰੇ ਪਿਤ ਆਏ ॥੧੩॥
ਕਰੇ ਪਰੋਹਤ ਤੀਰਥ ਕੇਰੇ[1]।
ਦਿਯੋ ਦਾਨ ਹਮ ਕੋ ਬਹੁਤੇਰੇ।
ਕਰਤਿ ਪ੍ਰਤੀਖਨ ਰਹੈਂ ਸਦਾਈ।
ਗੁਰੂ ਬੰਸ ਆਵਹਿ, ਧਨ ਪਾਈਂ ॥੧੪॥
ਜਿਸ ਤੇ ਤ੍ਰਿਪਤ ਹੋਇ ਹਮ ਰਹੈਂ।
ਅਪਰਨ ਤੇ ਨਹਿਂ ਜਾਚਾ ਲਹੈਂ[1]।
ਜਗਤ ਸ਼ਿਰੋਮਣਿ ਪੂਜ ਸਭਿਨਿ ਕੇ।

†ਪਾ:-ਸੰਗਤਿ ਆਇ।

[1]ਸਿੱਖ ਤਿਵੇਂ ਹੀ ਆਉਂਦੇ ਹਨ।

[1]ਇਸ ਤੀਰਥ ਤੇ (ਆਪਣੇ) ਪ੍ਰੋਹਤ ਬਣਾਏ।

[1]ਹੋਰਨਾਂ ਤੋਂ ਨਾ ਮੰਗੀਏ (ਫਿਰ)।

ਸਮਸਰ ਕਹੂੰ ਨ ਜਾਨਿਯ ਜਿਨ ਕੇ
॥੧੫॥
ਯਾਂ ਤੇ ਹਮ ਭੀ ਧੰਨ ਕਹਾਵੈਂ।
ਦਰਸ਼ਨ ਕਰਹਿਂ ਦਰਬ ਕੋ ਪਾਵੈਂ।'
ਸੁਨਿ ਬ੍ਰਿਤਾਂਤ ਕੋ ਤਬਿ ਮੁਸਕਾਏ।
'ਕਹਾਂ ਜਾਚਤੇ? ਦੇਹੁ ਬਤਾਏ ॥੧੬॥
ਜੋ ਤੁਮ ਲੈਬੋ ਹੋਇ ਸੁ ਕਹੀਅਹਿ।
ਨਹਿਂ ਪਰਵਾਹ ਗੁਰੂ ਘਰ ਲਹੀਅਹਿ।
ਸ਼ਿਵ ਕੀ ਪੁਰੀ ਸੁ ਬਾਸ ਤੁਮਾਰਾ।
ਸ਼ਾਸਤ੍ਰਨ ਕੀ ਵਿੱਦ੍ਯਾ ਸੁ ਉਦਾਰਾ'
॥੧੭॥
ਸੁਨਿ ਦਿਜਿ ਵਿੱਦ੍ਯਾਵਾਨ ਬਖਾਨੈਂ।
'ਹਮਹਿ ਦੇਹੁ ਸਰਬੰਸ ਮਹਾਨੈ।
ਦੈਵਜੋਗ[1] ਆਗਮਨਿ ਤੁਮਾਰਾ।
ਯਾਂ ਤੇ ਜਾਚਹਿਂ ਦਾਨ ਉਦਾਰਾ' ॥੧੮॥

[1]ਕੁਦਰਤ ਨਾਲ।

ਤਬਿ ਸਤਿਗੁਰ ਬਾਨੀ ਤਿਮ ਜਾਨੀ।
ਦੇ ਸਰਬੰਸ ਜੁ ਵਸਤੁ ਮਹਾਨੀ।
ਸੁਨਤਿ ਮੋਦ ਬਿੱਪ੍ਰਨਿ ਕੇ ਹੋਵਾ।
ਮਹਾਂ ਉਦਾਰ ਪ੍ਰਭੂ ਕਹੁ ਜੋਵਾ ॥੧੯॥
'ਜੈਸੇ ਉੱਜਲ ਬੰਸ ਉਦਾਰਾ।
ਤੈਸੋ ਸੁਠ ਸਰੂਪ ਅਵਿਤਾਰਾ।
ਜਿਮ ਸਰੂਪ ਤਿਮ ਮਤਿ ਹੈ ਊਚੇ।
ਜੈਸੀ ਮਤਿ ਤਿਮ ਗੁਨ ਬਹੁ ਸੂਚੇ ॥੨੦॥
ਆਦਿ ਉਦਾਰ ਸੂਰਤਾ[1] ਲਹੈਂ।
ਬਾਲਿਕ ਬਯ ਮਹਿਂ ਇਸ ਬਿਧਿ ਅਹੈਂ।'

[1]ਉਦਾਰਤਾ ਸੂਰਮਤਾ ਆਦਿ ਗੁਣ।

ਤਬਿ ਸ਼੍ਰੀ ਸਤਿਗੁਰ ਗੰਗਾ ਤੀਰ।
ਗਮਨੇ ਸੰਗ ਦਿਜਨ ਕੀ ਭੀਰ ॥੨੧॥
ਕਰਿ ਸ਼ਨਾਨ ਕੋ ਬੰਸ ਵਤੰਸ[1]।
ਦੀਨਿਸਿ ਦਾਨ ਤਬਹਿ ਸਰਬੰਸ†।

[1]ਭਾਵ ਗੁਰੂ ਜੀ।

†ਦੇਖੋ ਰਾ: ੧੧, ਅੰ: ੫੭, ਅੰਕ ੯ ਤੇ ੧੮ ਦੀਆਂ ਹੇਠਲੀਆਂ ਟੂਕਾਂ। ਮਹਿਮਾ ਪ੍ਰਕਾਸ਼ ਵਿਚ ਇਹ ਪ੍ਰਸੰਗ ਹੈ ਨਹੀਂ। ਨਾਲੇ ਪੜ੍ਹੋ ਦਸਵੇਂ ਪਾਤਸ਼ਾਹ ਦਾ ਸ੍ਵੈਯਾ 'ਤੀਰਥ ਨਾਨ ਦਇਆ ਦਮ ਦਾਨ......।

ਬਿੱਪ੍ਰਨ ਬਹੁ ਅਨੰਦ ਕੋ ਪਾਇ।

ਲੇ ਸਭਿ ਵਸਤੁ ਦਰਬ ਸਮੁਦਾਇ ॥੨੨॥
ਉਸਤਤਿ ਕਰੀ ਅਨੇਕ ਪ੍ਰਕਾਰਾ।
ਲੇ ਕਰਿ ਗਮਨੇ ਕਈ ਹਜ਼ਾਰਾ।
ਸਗਰੀ ਪੁਰੀ ਰੁੱਦ੍ਰ ਕੀ ਬੀਚ।
ਕੀਰਤਿ ਕਰਤਿ ਊਚ ਅਰੁ ਨੀਚ ॥੨੩॥
ਜਬਿ ਗੁਰ ਸਭਿ ਕਿਛ ਦੀਨੋ ਦਾਨ।
ਸੰਗਤਿ ਗਨ ਮਸੰਦ ਸੁਨਿ ਕਾਨ।
ਵਸਤੁ ਬਟੋਰਨਿ ਕੀਨਿ ਘਨੇਰੀ।
ਘਨੇ ਬਸਤ੍ਰ ਆਨੇ ਤਿਸ ਬੇਰੀ ॥੨੪॥
ਦਰਜ਼ੀ ਲ੍ਯਾਇ ਸਿਵਾਵਨਿ ਕਰੇ।
ਬਾਹਨ ਮੋਲ ਆਨਿਬੋ ਕਰੇ।
ਦਿਨ ਕੇਤਿਕ ਇਮ ਬੀਤੇ ਜਬੈ।
ਨਿਕਟਿ ਨਿਕਟਿ ਸੁਧਿ ਪਸਰੀ ਤਬੈ ॥੨੫॥
ਜੌਨਪੁਰੇ ਕੀ ਸੰਗਤਿ ਆਈ।
ਗੁਰ ਕੀ ਕਾਰ ਦਰਬ ਗਨ ਲ੍ਯਾਈ।
ਜੋ ਪ੍ਰੇਮੀ ਗੁਰਬਖਸ਼ ਮਸੰਦ।
ਸਭਿ ਮਹਿਂ ਮੁਖਿ ਧਰਿ ਆਇ ਅਨੰਦ ॥੨੬॥
ਗਾਵਤਿ ਸ਼ਬਦ ਹਜ਼ੂਰ ਪਹੂਚੇ।
ਸੁਨਹਿਂ ਅਨੇਕ ਰਾਗ ਹੁਇ ਊਚੇ।
ਕਰਿ ਦਰਸ਼ਨ ਕੋ ਅਰਪਿ ਅਕੋਰ।
ਬੰਦਤਿ ਹੈਂ ਪਗ ਜੁਗ ਕਰ ਜੋਰਿ ॥੨੭॥
ਕਰੀ ਕਾਮਨਾ ਜਾਚਹਿਂ ਜੋਇ।
ਪੂਰਤਿ ਭਏ ਪ੍ਰਭੁ ਤਬਿ ਸੋਇ।
ਤੀਨ ਦਿਵਸ ਗੁਰ ਕੇ ਢਿਗ ਰਹੇ।
ਜਥਾ ਜੋਗ ਸਿਰੁਪਾਉ ਸੁ ਲਹੇ ॥੨੮॥
'ਬਾਲ ਆਰਬਲ ਸੁੰਦਰ ਸੂਰਤਿ।
ਰਚੀ ਬਿਧਾਤੇ ਸਭਿ ਗੁਨ ਪੂਰਤਿ।'
ਇੱਤਜਾਦਿਕ ਬਹੁ ਕਰਤਿ ਪ੍ਰਸ਼ੰਸ਼ਾ।
'ਹੁਇ ਹੈਂ ਸੋਢਿ ਬੰਸ ਅਵਿਤੰਸ਼ਾ' ॥੨੯॥

ਭਯੋ ਦਰਬ ਗੁਰ ਨਿਕਟਿ ਘਨੇਰਾ।
ਸਕਲ ਕਾਜ ਬਨਵਾਯਹੁ ਫੇਰਾ।
ਬਹੁਰ ਚਲਨਿ ਕੀ ਕੀਨਸਿ ਤਜਾਰੀ।
ਦੇ ਸਿਰੁਪਾਉ ਸੰਗਤਾਂ ਸਾਰੀ ॥੩੦॥
ਸੁਨਿ ਸੁਨਿ ਜਸੁ ਕੋ ਨਰ ਸਮੁਦਾਏ।
ਕਹਹਿਂ 'ਕਰਹੁ ਸਿਖ, ਸ਼ਰਨੀ ਆਏ।'
ਦੇਖਿ ਭਾਉ ਤਿਨ ਕੇ ਮਨ ਕੇਰਾ।
ਪਗ ਪਾਹੁਲ ਦੀਨਸਿ ਤਿਸ ਬੇਰਾ ॥੩੧॥
ਜਿਨ ਜਿਨ ਪੀਯਸਿ ਭਏ ਨਿਹਾਲ।
ਗੁਰ ਪ੍ਰਭਾਉ ਕੋ ਲਖ੍ਯੋ ਬਿਸਾਲ।
ਮਿਲਿ ਸੰਗਤਿ ਸਭਿ ਅਰਜ਼ ਉਚਾਰੀ।
'ਚਲਹੁ ਪ੍ਰਭੂ! ਅਬਿ ਪੁਰੀ ਮਝਾਰੀ ॥੩੨॥
ਸਿਵਕਾ ਆਦਿ ਨਯੋ ਸਭਿ ਸਾਜ।
ਊਪਰ ਚਢਿ ਚਾਲੇ ਮਹਾਰਾਜ।
ਭੀਰ ਹਜ਼ਾਰਹੁੰ ਨਰ ਕੀ ਸੰਗ।
ਗਮਨੇ ਗੁਰੂ ਨਿਹਾਰਤਿ ਸੰਗ ॥੩੩॥
ਸੁਰਸਰਿ ਤੀਰ ਤਰੀ ਅਨੁਵਾਈ।
ਉਤਰਨਿ ਪਾਰ ਅਰੂਢਿ ਗੁਸਾਈਂ।
ਕੇਵਟ ਨਵਕਾ ਪਾਰ ਲੰਘਾਏ।
ਦਰਬ ਦੀਨਿ ਬਹੁ, ਸੇ ਹਰਖਾਏ ॥੩੪॥
ਜਿਸ ਜਿਸ ਗਰੀਅਨਿ ਜਾਹਿਂ ਅਗਾਰੀ।
ਚਢੀ ਅਟਾਰਨਿ ਦਰਸਹਿਂ ਨਾਰੀ।
ਜਿਮ ਘਨ ਮੈਂ ਤੜਿਤਾ[1] ਚਮਕਾਵੈ।
ਬਿਸਦ ਸਦਨ ਮਹਿਂ ਤਥਾ ਸੁਹਾਵੈਂ[1] ॥੩੫॥
ਅਧਿਕ ਭੀਰ ਪੁਰਿ ਗਰੀਅਨਿ ਬੀਚ।
ਬੰਦਤਿ ਦੂਰ ਊਚ ਅਰੁ ਨੀਚ।
ਨਿਕਟਿ ਹੋਨਿ ਕੀ ਸ਼ਕਤਿ ਨ ਪਾਵੈਂ।
ਨੀਠ ਨੀਠ ਗੁਰ ਅੱਗ੍ਰ ਸਿਧਾਵੈਂ ॥੩੬॥
ਮਹਾਂ ਕੁਲਾਹਲ ਪੁਰਿ ਮਹਿਂ ਹੋਵਾ।
ਚਢਿ ਕੋਠਨਿ ਨਰ ਨਾਰਿਨ ਜੋਵਾ।

[1]ਬਿਜਲੀ।
[1]ਉੱਜਲ ਘਰਾਂ ਵਿਚ ਤਿਵੇਂ (ਇਸਤ੍ਰੀਆਂ) ਸ਼ੋਭ ਰਹੀਆ ਹਨ।

ਪੁਸ਼ਪਨਿ ਬਰਖਾ ਕਹੁ ਬਹੁ ਡਾਰੈਂ।
ਮੰਦ ਮੰਦ ਗਮਨੰਤਿ ਨਿਹਾਰੈਂ ॥੩੭॥
ਕਹੈਂ ਕਿ 'ਮਹਾਂਰਾਜ ਸਮ ਲੱਛਨ।
ਬੈਸ ਤਰੁਨ ਹੁਇ ਬਡੇ ਬਿਚੱਛਨ[1]। [1]ਚਤੁਰ।
ਕ੍ਰਿਪਾ ਦ੍ਰਿਸ਼ਟਿ ਦੇਖਤਿ ਸਭਿ ਓਰ।
ਜਿਤ ਕਿਤ ਖਰੇ ਸਰਬ ਕਰ ਜੋਰਿ ॥੩੮॥
ਕਿਤਿਕ ਥਾਉਂ ਨਹਿੰ ਪ੍ਰਾਪਤਿ ਹੋਇ[1]। [1]ਕਈਆਂ ਨੂੰ ਥਾਂ ਹੀ ਨਹੀਂ ਮਿਲਦਾ।
ਜਹਿੰ ਥਿਰਤਾ ਕਰਿ ਦਰਸ਼ਨ ਜੋਇਂ।
ਤਿਸ ਛਿਨ ਜਿਨ ਜਿਨ ਸਤਿਗੁਰ ਹੇਰਾ।
ਭਯੋ ਸਭਿਨਿ ਆਨੰਦ ਘਨੇਰਾ ॥੩੯॥
ਜਿਸ ਨਹਿੰ ਪਿਖੇ ਰਹਜੋ ਪਛੁਤਾਵਤਿ।
'ਭਾਗ ਮੰਦ, ਹਮ ਲਹੇ ਨ ਆਵਤਿ।'
ਜਾਤਿ ਬਜ਼ਾਰ ਬਿਖੈ ਸੁ ਨਿਹਾਰੈਂ।
ਥਿਰੇ ਦੂਰ ਹੀ ਬੰਦਨ ਧਾਰੈਂ ॥੪੦॥
ਤੁੰਗ ਅਟਾ ਘਨ ਘਟਾ ਮਿਲੰਤੀ[1]। [1]ਉੱਚੀਆਂ ਅਟਾਰੀਆਂ ਬਦਲ ਦੀਆਂ ਘਟਾਂ ਨਾਲ ਛੁਹੰਦੀਆਂ ਹਨ।
ਧੁਜ ਧਾਮਨ ਪਰ[1] ਗਨ ਫਹਿਰੰਤੀ। [1]ਘਰਾਂ ਉਪਰ ਝੰਡੀਆਂ।
ਮਨੋ ਪੰਖ ਕੋ ਲਾਇ ਚਹੰਤੀ[1]। [1]ਅਟਾਰੀਆਂ) ਚਾਹੁੰਦੀਆਂ ਹਨ।
ਉਡਹਿਂ ਗਗਨ ਕਹੁ ਇਮ ਦ੍ਰਿਸ਼ਟੰਤੀ ॥੪੧॥
ਚਿੱਤ੍ਰਤਿ ਭੀਤ ਬਿਹੰਗ ਅਰੁ ਬਾਗ਼।
ਅਧਿਕ ਸ਼ਿਵਾਲੇ ਪੂਜਨ ਲਾਗਿ।
ਬਨਕ ਧਨਦ[1] ਸਮ ਬੈਠੇ ਬ੍ਰਿੰਦ। [1]ਕੁਬੇਰ।
ਕਰਤਿ ਬਨਜ ਕੋ ਸੁਖੀ ਬਿਲੰਦ ॥੪੨॥
ਪਿਖਿ ਆਵਤਿ ਗੁਰ ਹ੍ਵੈ ਸਭਿ ਠਾਂਢੇ।
ਹਾਥਨਿ ਜੋਰਿ ਨਮਹਿਂ ਮੁਦ ਬਾਢੇ।
ਸਭਿ ਦਿਸ਼ਿ ਦੇਖਤਿ ਸਤਿਗੁਰ ਚਲੇ।
ਸਭਿ ਭਾਖਤਿ 'ਹਮ ਦਿਸ਼ਿ ਮੁਖ ਭਲੇ' ॥੪੩॥
ਕਹੌਂ ਕਹਾਂ ਲੌਂ ਪੁਰਿ ਕੀ ਕਥਾ।
ਉਤਸਵ ਭਯੋ ਕੁਲਾਹਲ ਜਥਾ।

ਘਰ ਘਰ ਦਰ ਦਰ ਗੁਰ ਕੀ ਕੀਰਤਿ।
ਕਾਂਸ਼ੀ ਬਿਖੈ ਮਹਾਂ ਬਿਸਤੀਰਤਿ ॥੪੪॥
ਅੰਤਰ ਪੁਰੀ ਉਤਾਰਨਿ ਕਰੇ।
ਖਾਨ ਪਾਨ ਸੁਪਤੇ ਸੁਖ ਧਰੇ।
ਭਈ ਪ੍ਰਾਤਿ ਤਜਾਰੀ ਕਰਿਵਾਈ।
ਸਾਜੇ ਵਾਹਿਨ ਰੁਚਿਰ ਸੁਹਾਈ ॥੪੫॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ਼੍ਰੀ ਗੁਰੂ ਗੋਬਿੰਦ ਸਿੰਘ ਕਾਂਸ਼ੀ ਪੁਰੀ ਪ੍ਰਵੇਸ਼ ਕਰਨਿ' ਪ੍ਰਸੰਗ ਬਰਨਨੰ ਨਾਮ ਚਤਰ ਚੱਤ੍ਵਾਰਿੰਸਤੀ ਅੰਸੂ ॥੪੪॥

## ੪੫. [ਅਯੁੱਧਯਾ ਹੋਕੇ ਲਖਨੌਰ ਪੁੱਜੇ]

੪੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੬

ਦੋਹਰਾ:
ਸਗਰੀ ਨਿਸ ਮਹਿਂ ਸਿਖ ਮਿਲੈਂ,
ਸ਼ਬਦ ਅਨਿਕ ਬਿਧਿ ਗਾਇਂ।
ਤਾਲ ਮ੍ਰਿਦੰਗ ਰਬਾਬ ਤੇ,
ਸਤਿਗੁਰ ਭਲੇ ਰਿਝਾਇਂ ॥੧॥
ਚੌਪਈ:
ਪ੍ਰਾਤਿ ਭਈ ਗੁਰ ਕੀਨਿ ਸ਼ਨਾਨੇ।
ਸਿੱਖਜਨਿ ਚਰਨ ਪਖਾਰਨਿ ਠਾਨੇ।
ਚਰਨੋਦਕ ਲੈ ਨਿਜ ਨਿਜ ਧਾਮੂ।
ਪਾਨ ਕਰਜੋ ਲੇ ਸ਼੍ਰੀ ਪ੍ਰਭੁ ਨਾਮੂ ॥੨॥
ਸਭਿ ਥਲ ਮਹਿਂ ਛਿਰਕਾਵਨਿ ਕਰਜੋ।
ਸਹਤ ਕੁਟੰਬ ਸਿੱਖ ਗਨ ਤਰਜੋ।
ਵਾਹਿਨ ਹੋਇ ਤਜਾਰ ਢਿਗ ਆਏ।
ਦਾਸਨਿ ਗਨ ਕੋ ਬਹੁ ਹਰਖਾਏ ॥੩॥
ਦੈ ਧੀਰਜ ਸਭਿਹਿਨਿ ਇਕਸਾਰ।
ਸਤਿਗੁਰ ਹੋਤਿ ਭਏ ਅਸਵਾਰ।
ਨਿਕਸੇ ਕਾਂਸ਼ੀ ਪੁਰਿ ਕੋ ਛੋਰਾ।
ਗਮਨੇ ਕਰਿ ਮੁਖ ਪਸ਼ਚਮਿ ਓਰਾ ॥੪॥
ਆਦਰ ਹੇਤੁ ਪੁਚਾਵਨਿ ਆਏ।
ਖਰੇ ਕਰੇ ਕਹਿ ਗੁਰੁ ਸਮੁਦਾਏ।
ਸਭਿ ਕੋ ਹਟਕਿ ਅਗਾਰੀ ਚਾਲੇ।
ਸਜੰਦਨ ਮਾਤਨਿ ਆਵਤਿ ਨਾਲੇ ॥੫॥
ਅਪਰ ਬਿਹੀਰ ਸਕਲ ਚਲਿ ਆਵਾ।
ਨਵੋਂ ਸਮਾਜ ਸਮੂਹ ਬਨਾਵਾ।
ਇਸੀ ਰੀਤਿ ਮਾਰਗ ਮਹਿਂ ਚਲੇ।
ਕਰਤਿ ਅਨੇਕ ਬਿਲਾਸਨਿ ਭਲੇ ॥੬॥
ਡੇਰਾ ਟਿਕਹਿ ਭਾਨੁ ਕੇ ਢਰੇ।
ਗੁਰ ਆਗਵਨ ਜਿ ਸੁਨਿਬੋ ਕਰੇਂ।
ਜਨੁ ਸਿੱਖਜਨਿ ਕੋ ਨਵਨਿਧਿ ਪਾਵੈ।
ਆਨੰਦ ਧਾਰਿ ਧਾਇ ਢਿਗ ਆਵੈਂ ॥੭॥

'ਔਚਕ ਗੁਰ ਦਰਸ਼ਨ ਹਮ ਪਾਵਤਿ।
ਜਿਨ ਹਿਤ ਕੋਸ ਹਜ਼ਾਰ ਸਿਧਾਵਤਿ।
ਮਰੁ ਥਲ ਮਹਿਂ[1] ਜਿਮ ਪਾਵਤਿ ਮੇਵਾ। [1]ਮਾਰੂ ਥਲਾਂ ਵਿਖੇ।
ਤਿਮ ਇਤ ਦੇਸ਼ ਦਰਸ ਗੁਰਦੇਵਾ' ॥੮॥
ਲੈ ਲੈ ਅਨਿਕ ਅਕੋਰਨਿ ਮਿਲੈਂ।
ਇਕ ਦੁਇ ਮਜਲ ਕਿਤਿਕ ਸੰਗ ਚਲੈਂ।
ਬਿਬਿਧਿ ਬਿਧਿਨਿ ਕੀ ਸੇਵਾ ਠਾਨਹਿਂ।
ਅੰਨ ਦੁਗਧ ਦਧਿ ਘ੍ਰਿਤ ਕੋ ਆਨਹਿਂ ॥੯॥
ਇਮ ਹੀ ਸਗਰੇ ਮਾਰਗ ਆਏ।
ਪੁਰਹਿਂ ਕਾਮਨਾ ਜਨ ਸਮੁਦਾਏ।
ਰਾਮਚੰਦ ਕੀ ਨਗਰੀ ਔਧ[1]। [1]ਅਯੁੱਧਯਾ।
ਬਸੇ ਜਹਾਂ ਬਹੁ ਬੀਤੀ ਔਧ[1] ॥੧੦॥ [1]ਆਯੂ।
ਪਾਵਨਤਾ ਕੀ ਔਧ[1] ਮਨੋ ਹੈ। [1]ਪਵਿੱਤ੍ਰਤਾ ਦੀ ਓੜਕ।
ਨਰ ਨਾਰਨਿ ਕੋ ਬਾਸ ਘਨੋ ਹੈ।
ਤਿਸ ਪੁਰਿ ਮੈਂ ਸਤਿਗੁਰੂ ਪ੍ਰਵੇਸ਼ੇ।
ਸੁਧਿ ਕੋ ਸੁਨਿ ਸੁਨਿ ਸਿੱਖ ਅਸ਼ੇਸ਼ੇ ॥੧੧॥
ਧਾਇ ਧਾਇ ਸਭਿ ਆਨਿ ਮਿਲੇ ਹੈਂ।
ਕਰਿ ਬੰਦਨ ਦੇ ਭੇਟ ਭਲੇ ਹੈਂ।
ਜੇ ਅਨਜਾਨ ਸੁ ਬੂਝਹਿਂ ਆਪੀ।
'ਇਹ ਕੋ ਬਾਲਿਕ ਰੂਪ ਪ੍ਰਤਾਪੀ? ॥੧੨॥
ਸੁੰਦਰ ਮੂਰਤਿ ਦਿਪਹਿ ਉਦਾਰਾ।
ਲਖੀਅਤਿ ਕਿਸੂ ਦੇਵ ਅਵਤਾਰਾ[1]। [1]ਕਿਸੇ ਦੇਵ ਦਾ ਅਵਤਾਰ ਜਾਣੇ ਪੈਂਦੇ ਹਨ।
ਜਿਸ ਤੇ ਨਰ ਗਨ ਠਾਨਿ ਅਦਾਇਬ।
ਬੰਦਹਿਂ ਚਰਨ ਕਮਲ ਜਨ ਸਾਹਿਬ[1]' ॥੧੩॥ [1]ਦਾਸ ਸੁਆਮੀ (ਜਾਣਕੇ) ਚਰਨਾਂ ਕਮਲਾਂ ਤੇ ਬੰਦਨਾਂ ਕਰਦੇ ਹਨ।
ਜੇ ਸਿਖ ਜਾਨਹਿਂ ਤਿਨਹਿਂ ਸੁਨਾਵਹਿਂ।
'ਇਹ ਸਤਿਗੁਰ ਕੇ ਪੁੱਤ੍ਰ ਸੁਹਾਵਹਿਂ।
ਸ਼੍ਰੀ ਗੁਰ ਰਾਮਦਾਸ ਕੀ ਬੰਸ।
ਇਹ ਬਿਧਿ ਤੇ ਸੁੰਦਰ ਅਵਿਤੰਸ਼ ॥੧੪॥

ਹਰਿ ਗੁਵਿੰਦ ਸ੍ਰੀ ਅਰਜਨ ਨੰਦਨ।
ਜਿਨਹੁਂ ਤੁਰਕ ਗਨ ਕੀਨਿ ਨਿਕੰਦਨ।
ਤਿਨ ਕੇ ਸੁਤ ਸ਼੍ਰੀ ਗੁਰ ਤੇਗ ਬਹਾਦਰ।
ਜਿਨਿ ਪਗ ਪੂਜਹਿ ਬਹੁ ਜਗ ਸਾਦਰ ॥੧੫॥
ਸੋ ਪੂਰਬ ਕੀ ਦਿਸ਼ਿ ਚਲਿ ਆਏ।
ਤਿਨ ਕੇ ਸੁਤ ਸ਼੍ਰੀ ਗੁਜਰੀ ਜਾਏ।
ਅਬਿ ਨਿਜ ਦੇਸ਼ ਪੰਜਾਬ ਸਿਧਾਰੈਂ।'
ਸੁਨਿ ਸੁਨਿ ਨਰ ਗਨਿ ਆਨੰਦ ਧਾਰੈਂ ॥੧੬॥
ਕੋ ਕਰ ਜੋਰਿਤ ਸੀਸ ਨਿਵਾਵਹਿ।
ਕੋ ਧਰਿ ਚੌਂਪ ਅਕੋਰ ਚਢਾਵਹਿਂ।
ਕ੍ਰਿਪਾ ਦ੍ਰਿਸ਼ਟਿ ਕੋ ਦੇਖਤਿ ਭਲੇ।
ਪੁਰਿ ਬਜ਼ਾਰ ਗਰੀਅਨਿ ਮਹਿਂ ਚਲੇ ॥੧੭॥
ਵਹਿਰ ਕਰਯੋ ਡੇਰਾ ਸ਼ੁਭ ਥਾਨ।
ਉਤਰਿ ਪਰੇ ਸਤਿਗੁਰ ਭਗਵਾਨ।
ਰੁਚਿਰ ਪ੍ਰਯੰਕ ਪੀਠ ਪਰ ਬੈਠੇ।
ਤਹਿਂ ਕੇ ਸਿਖ ਗਨ ਹੋਇ ਇਕੈਠੇ ॥੧੮॥
ਸਭਿ ਸੇਵਾ ਹਿਤ ਚਲਿ ਕਰਿ ਆਏ।
ਚਾਵਰ ਚੂਨ ਘ੍ਰਿਤਾਦਿਕ ਲਯਾਏ।
ਤ੍ਰਿਣ ਦਾਨਾ ਕਰਿ ਬਹੁਤ ਬਟੋਰਾ।
ਬੰਦੇ ਚਰਨ ਕਮਲ ਕਰ ਜੋਰਾ ॥੧੯॥
ਕੁਸ਼ਲ ਪ੍ਰਸ਼ਨ[1] ਸੰਗਤਿ ਪ੍ਰਤਿ ਕੀਨਾ।
ਸੁਨਿ 'ਅਨੰਦ' ਸਭਿਹਿਨਿ ਕਹਿ ਦੀਨਾ।
ਬੈਠੇ ਕਿਤਿਕ ਕਾਲ ਗੁਰ ਤੀਰ।
ਭਈ ਆਨਿ ਕਰਿ ਦੀਰਘ ਭੀਰ ॥੨੦॥
ਹਰਖਤਿ ਸਭਿ ਦਰਸ਼ਨ ਕਹੁ ਕਰੈਂ।
ਜਥਾ ਸ਼ਕਤਿ ਭੇਟਨਿ ਕੋ ਧਰੈਂ।
ਇਤਨੇ ਮਹਿਂ ਬੰਦਰ ਗਨ ਆਏ।
ਤਿਨ ਕੋ ਦੇਖਿ ਪ੍ਰਭੂ ਬਿਕਸਾਏ ॥੨੧॥

[1]ਸੁੱਖ ਸਾਂਦ ਦੀ ਪੁੱਛ।

ਨਿਕਟਿ ਹੇਰਿਬੇ ਹੇਤੁ ਤਮਾਸ਼ਾ।
ਚਨੇ ਗਿਰਾਵਤਿ ਭੇ ਤਿਨ ਪਾਸਾ।
ਖੈਬੇ ਹੇਤੁ ਧਾਇ ਮਿਲਿ ਗਏ।
ਕੋ ਆਪਸ ਮਹਿਂ ਲਰਤੇ ਭਏ ॥੨੨॥
ਤਬਿ ਸਤਿਗੁਰ ਗੁੜ ਕੋ ਮੰਗਵਾਇ।
ਪਿਖਿਨਿ ਲਰਾਈ ਦਿਯੋ ਧਰਾਇ।
ਤਬਿ ਕਪਿ ਕੂਦਿ ਪਰੇ ਬਲਵੰਤੇ।
ਇਕ ਕਾਟਤਿ ਇਕ ਭਾਜ ਚਲੰਤੇ ॥੨੩॥
ਇਕ ਚੀਂਕਤ ਬਡ ਸ਼ਬਦ ਉਠਾਵੈਂ।
ਇਕ ਲਰ ਪਰੇ, ਛੀਨਿ ਇਕ ਖਾਵੈਂ।
ਦੰਦ ਨਖਨ ਕੇ ਕਰਹਿਂ ਪ੍ਰਹਾਰਾ।
ਨਿਕਸਜੋ ਸ਼੍ਰੋਣਿਤ ਕਿਸ ਤਨ ਫਾਰਾ ॥੨੪॥
ਬਦਨ ਨਿਤੰਬ ਲਾਲ ਜਿਨ ਰੰਗ।
ਕ੍ਰੁੱਧਿਤ ਆਪਸ ਮਹਿਂ ਕਰਿ ਜੰਗ।
ਦੇਖਿ ਦੇਖਿ ਸ਼੍ਰੀ ਗੁਰ ਬਿਕਸਾਵੈਂ।
ਮਾਤੁਲ ਸੰਗ ਕਹੈਂ ਦਿਖਰਾਵੈ ॥੨੫॥
ਦ੍ਵੈ ਘਟਕਾ ਲਗਿ ਪਰਚੇ ਰਹੇ।
ਇਤ ਉਤ ਬਿਚਰਤਿ ਪੁਨ ਥਿਰ ਬਹੇ।
ਜਥਾ ਜੋਗ ਸੰਗਤਿ ਕੇ ਸਾਥ।
ਕ੍ਰਿਪਾ ਕਰਤਿ ਬੋਲੇ ਗੁਰਨਾਥ ॥੨੬॥
ਸੰਧਜਾ ਭਈ ਸੁ ਭੋਜਨ ਭਯੋ।
ਸੂਪਕਾਰ ਭਰਿ ਥਾਰਹਿ ਲਯੋ।
ਆਨਿ ਅਚਾਵਨ ਕਰਿ ਤ੍ਰਿਪਤਾਏ।
ਭਈ ਜਾਮਨੀ ਗੁਰ ਸੁਪਤਾਏ ॥੨੭॥
ਪਹਿਰੂਦਾਰ ਖਰੇ ਹੁਇ ਰਹੇ।
ਸਗਰੀ ਵਸਤੁ ਸੁਚੇਤੀ ਲਹੇ।
ਪੁਨਹਿ ਪ੍ਰਾਤਿ ਕੋ ਜਾਗਿ ਸ਼ਨਾਨੇ।
ਕਰਿ ਤਯਾਰੀ ਮਾਰਗ ਪ੍ਰਸਥਾਨੇ ॥੨੮॥
ਗ੍ਰਾਮ ਨਗਰ ਮਗ ਕੋ ਉਲੰਘਤੇ।
ਸਨੇ ਸਨੇ ਸੁਖ ਸਹਿਤ ਚਲੰਤੇ।

ਹਰੀਦ੍ਵਾਰ ਸ਼੍ਰੀ ਗੰਗਾ ਜਹਾਂ।
ਚਲਿ ਕਰਿ ਆਇ ਪਹੂੰਚੇ ਤਹਾਂ ॥੨੯॥
ਮਯਾਪੁਰੀ[1] ਕੋ ਮਹਾਂ ਮਹਾਤਮ।

[1]ਮਾਯਾ ਪੁਰ, ਪੁਰਾਣੀ ਇਕ ਨਗਰੀ ਜਿਸ ਦੇ ਖੰਡਰਾਤ ਹਰਦਵਾਰ ਤੋਂ ਹੇਠਾਂ ਨੂੰ ਕਨਖਲ ਦੇ ਰਸਤੇ ਵਿਚ ਆਉਂਦੇ ਹਨ ਤੇ ਲੋਕੀ ਮਯਾ ਪੁਰੀ ਸਦਦੇ ਹਨ। (ਅ) ਕੋਈ ਕੋਈ ਭੀਮਗੋਡੇ ਦੇ ਉਤਰ ਨੂੰ ਬੀ ਕਹਿੰਦੇ ਹਨ ਪਰ ਇਹ ਠੀਕ ਨਹੀਂ।

ਦਰਸ਼ਨ ਪਰਸਨ ਤੇ ਸੁਧ ਆਤਮ।
ਉਤਰਜੋ ਸਿਵਰ ਗੁਰੂ ਕੋ ਆਇ।
ਸੁਨਿ ਕਰਿ ਸਿਖ ਜੇ ਉਰ ਹਰਖਾਇ ॥੩੦॥
ਦਰਸ਼ਨ ਦੇਖਿ ਦੇਖਿ ਸੁਖ ਪਾਯੋ।
ਜਥਾ ਸ਼ਕਤਿ ਕਰਿ ਦਰਬ ਚਢਾਯੋ।
ਅਪਰ ਸੇਵ ਕੋ ਕਰੀ ਸੰਭਾਰਨਿ।
ਅਪਰ ਲੋਕ ਬਹੁ ਕਰਤਿ ਨਿਹਾਰਨਿ ॥੩੧॥
ਨਿਸਾ ਕੀਨਿ ਬਿਸਰਾਮ ਗੁਸਾਈਂ।
ਪ੍ਰਾਤਿ ਉਠੇ ਕਰਿ ਸੌਚਿ ਸਬਾਈ[1]।

[1]ਸਾਰੀ।

ਸੁਰਸਰਿ ਪਾਵਨ ਜਲ ਮਹਿਂ ਮੱਜੈਂ।
ਜਿਸ ਪਰਸੇ ਸਭਿ ਕੇ ਅਘ ਭੱਜੈਂ ॥੩੨॥
ਕਹਿ ਮਹਿਮਾ ਤਬਿ ਲੌਂ, ਦਿਜ ਆਏ।
ਜਾਚਤਿ ਭਏ ਦਰਬ ਸਮੁਦਾਏ।
ਨਿਕਸਿ ਗੁਰੂ ਜਬਿ ਬਾਹਰਿ ਬੈਸੇ।
ਦੀਨਸਿ ਧਨ ਲੇ ਆਨੰਦ ਜੈਸੇ ॥੩੩॥
ਇਸ ਪ੍ਰਕਾਰ ਦਿਨ ਕਿਤਿਕ ਬਿਤਾਏ।
ਕਰਜੋ ਕੂਚ ਪੁਨ ਪੰਥ ਸਿਧਾਏ।
ਦੋਇ ਮਜਲ ਕਰਿ ਪਹੁੰਚੇ ਤਹਾਂ।
ਸੂਰਜਸੁਤਾ[1] ਪ੍ਰਵਾਹਤਿ ਜਹਾਂ ॥੩੪॥

[1]ਜਮਨਾ।

ਕਰਿ ਸ਼ਨਾਨ ਤਰਨੀ[1] ਚਢਿ ਚਾਲੇ।

[1]ਬੇੜੀ।

ਸ਼ਜਾਮਲ ਜਲ ਅਵਿਲੋਕਿ ਬਿਸਾਲੇ।
ਜਬਿ ਉਰਾਰ ਉਤਰੇ ਗੁਰ ਆਇ।
ਸੰਗੀ ਪਹੁੰਚੇ ਤਬਿ ਸਮੁਦਾਇ ॥੩੫॥
ਹੁਇ ਅਸਵਾਰ ਚਲਨਿ ਜਬਿ ਲਾਗੇ।

ਪੰਥ ਬਹੀਰ ਪਯਾਨੋ ਆਗੇ[1]।
ਤਬਹਿ ਪਿਤਾ ਕੇ ਆਇ ਸੰਦੇਸੇ।
ਭੇਜੇ ਜਬਿ ਦਿੱਲੀ ਸੁ ਪ੍ਰਵੇਸ਼ੇ ॥੩੬॥
'ਤੁਮ ਕੋ ਆਵਤਿ ਲਗੀ ਅਵਾਰੀ।
ਰਹੇ ਪ੍ਰਤੀਖਤ ਕਿਤਿਕ ਅਗਾਰੀ[1]।
ਹਮ ਅਬਿ ਤੁਰਕੇਸ਼ੁਰ ਸਿਰ ਹੋਇ।
ਤਜਹਿਂ ਸ਼ਰੀਰ ਲਖਹਿ ਸਭਿ ਕੋਇ ॥੩੭॥
ਨਹੀਂ ਅਨੰਦਪੁਰਿ ਕਰਹੁ ਪਯਾਨਾ।
ਏਕ ਗ੍ਰਾਮ ਲਖਨੌਰ ਸਥਾਨਾ।
ਤਹਿਂ ਮਸੰਦ ਜੇਠਾ ਇਕ ਬਾਸਹਿ।
ਤਿਸ ਅਵਾਸ ਮਹਿਂ ਕਰਹੁ ਨਿਵਾਸਹਿ ॥੩੮॥
ਪੁਨ ਸੁਧਿ ਪਠਹਿਂ ਤੁਮਾਰੇ ਪਾਸ।
ਤਬਿ ਅਨੰਦ ਪੁਰਿ ਕਰਹੁ ਨਿਵਾਸ।
ਤਾਵਤਿ ਬਸਹੁ ਗ੍ਰਾਮ ਤਿਸ ਮਾਂਹੀ।
ਆਗੇ ਗਮਨ ਕਰਹੁ ਕਿਮ ਨਾਂਹੀ' ॥੩੯॥
ਸੁਨਤਿ ਨਾਨਕੀ ਮਨ ਬਿਸਮਾਈ।
ਗੁਜਰੀ ਦ੍ਰਿਗ ਆਂਸੂ ਢਰਿ ਆਈ।
ਸੰਕਟ ਬਡੋ ਪਾਇ ਭਰਿ ਸ੍ਵਾਸਾ।
ਬਿਨਸਜੋ ਤੂਰਨ ਹੁਤੋ ਹੁਲਾਸਾ ॥੪੦॥
ਪੁਨ ਬੂਝਜੋ ਸਿਖ 'ਕਿਮ ਇਹ ਹੋਵਾ?
ਕਿਸ ਬਿਧਿ ਮਹਿਂ ਸਤਿਗੁਰ ਕੋ ਜੋਵਾ?
ਸਰਬ ਬ੍ਰਿਤਾਂਤ ਸੁਨਾਵਹੁ ਹਮੈ।
ਦਰਸ਼ਨਿ ਕਰਿ ਤਜਾਗੇ ਕਿਹ ਸਮੈ?' ॥੪੧॥
ਜੁਗ ਮਾਤਾ ਸੁਤ ਢਿਗ ਹੁਇ ਤੀਨੋ।
ਸਿਖ ਨੇ ਛੋਰਿ[1] ਪ੍ਰਸੰਗ ਕਹਿ ਦੀਨੋ।
ਜਿਮ ਕਸ਼ਮੀਰ ਬਿੱਪ੍ਰ ਗਨ ਆਏ।
ਅਹਿਦੀ ਜਿਮ ਤੁਰਕੇਸ਼ ਪਠਾਏ ॥੪੨॥
'ਸੈਫਾਬਾਦ ਚੁਮਾਸਾ ਬਾਸੇ।

[1]ਵਹੀਰ ਅੱਗੇ ਰਾਹ ਵਿੱਚ ਗਿਆ।

[1]ਕਿਤਨਾ ਅੱਗੇ ਉਡੀਕਦੇ ਰਹੇ।

[1]ਖੁਹਲਕੇ। ਸਾਰਾ। ਮੁੱਢੋਂ।

ਖੋਜਤਿ ਫੌਜ ਫਿਰੀ ਚਹੁਂ ਪਾਸੇ।
ਆਪ ਆਗਰੇ ਕੋ ਪੁਨ ਗਏ।
ਤੁਰਕਨਿ ਕੇ ਬਸਿ ਤਿਹ ਠਾਂ ਭਏ ॥੪੩॥
ਦਿੱਲੀ ਤੇ ਬਡ ਚਮੂੰ ਚਢਾਈ।
ਅਧਿਕ ਸੁਚੇਤੀ ਕਰਿ ਲੇ ਆਈ।
ਮੁਖ ਪ੍ਰਸੰਨ ਮੁਝ ਸੰਗ ਬਖਾਨਾ।
ਮਗ ਮਹਿਂ ਮਿਲਹੁ ਜਾਇ ਕਿਸ ਥਾਨਾ ॥੪੪॥
ਨਹੀਂ ਪੱਤ੍ਰਿਕਾ ਲਿਖਿਬੇ ਭਈ।
ਬਾਕਨਿ ਸਾਥ ਖਬਰ ਪਠਿ ਦਈ।'
ਸਾਸੁ ਨੁਖਾ ਚਿੰਤ ਬਸਿ ਭਾਰੀ।
'ਹੇ ਪ੍ਰਭੁ! ਕਹਾਂ ਕਰੀ ਗਤਿ ਨਜਾਰੀ' ॥੪੫॥
ਠਟਕ ਰਹੀ ਨਹਿਂ ਚਲਿਬੋ ਚਾਹਾ।
ਮਨ ਬੂਡਜੋ ਬਡ ਕਸ਼ਟ ਪ੍ਰਵਾਹਾ।
ਪੁਨ ਸਿਖ ਕਹਿ ਬਹੁ ਬਿਧਿ ਸਮੁਝਾਈ।
'ਇਮ ਤੁਮ ਕੋ ਅਬਿ ਨਹਿਂ ਬਨਿ ਆਈ ॥੪੬॥
ਗੁਰੂ ਆਪ ਹੀ ਕਾਰਨ ਕੀਨਿ।
ਤੁਮ ਕੋ ਹੁਕਮ ਜਥਾ ਬਿਧਿ ਦੀਨ।
ਕਰਹੁ ਉਤਾਇਲ ਬਿਲਮ ਨ ਲਾਵਹੁ।
ਪਹੁਂਚਹੁ ਤਿਸੀ ਗ੍ਰਾਮ ਥਿਰਤਾਵਹੁ ॥੪੭॥
ਸਾਹਿਬਜ਼ਾਦੇ ਕੋ ਪ੍ਰਿਤਪਾਰਹੁ।
ਗੁਰ ਸਰੂਪ ਨਿਤ ਇਨਹਿਂ ਨਿਹਾਰਹੁ।'
ਬਹੁਤ ਬਾਰਿ ਤਾਗੀਦ ਬਖਾਨੀ।
ਕਰਹਿਂ ਨ ਚਿੰਤਾ ਸ਼ੋਕ ਮਹਾਨੀ ॥੪੮॥
ਸੋ ਸਿਖ ਲੈ ਕੇ ਸੰਗ ਪਯਾਨੇ।
ਪੰਥ ਉਲੰਘਿ ਪਹੁਚਿ ਤਿਸ ਥਾਨੇ।
ਤਿਸ ਮਸੰਦ ਘਰ ਉਤਰੇ ਜਾਈ।
ਆਨੰਦ ਪੁਰਿ ਸਭਿ ਵਸਤੁ ਪਠਾਈ ॥੪੯॥

ਵਾਹਨ ਆਦਿ ਸਕਲ ਲੇ ਨਾਲ।
ਗਮਨਯੋ ਗੁਰ ਮਾਤੁਲ ਜੁ ਕ੍ਰਿਪਾਲ।
ਸਾਸੁ ਨੁਖਾ[1] ਦੋਨਹੁਂ ਤਬਿ ਰਹੀ।
ਸੁਤ ਜੁਤਿ, ਜਿਮ ਜਾਨਹਿ ਕੋ ਨਹੀਂ[1] ॥੫੦॥

[1]ਭਾਵ ਮਾਤਾ ਨਾਨਕੀ ਜੀ ਅਤੇ ਮਾਤਾ ਗੁਜਰੀ ਜੀ।
[1]ਜਿਵੇਂ ਕੋਈ ਜਾਣੇ ਨਾ।

ਪਗ ਬੰਦਨ ਜੇਠਾ ਕਰਿ ਪ੍ਰੀਤਿ।
ਸੇਵਤਿ ਸਰਬ ਰੀਤਿ ਘਰ ਨੀਤ।
ਨਹਿਂ ਕੋ ਜਾਨਿ ਸਕਯੋ ਇਤ ਦੇਸ਼।
ਮਿਲਿ ਬਾਲਨਿ ਮਹਿਂ ਖਿਲਤਿ ਹਮੇਸ਼ ॥੫੧॥

ਦਿਨ ਪ੍ਰਤਿ ਵਧਹਿ ਸਰੀਰ ਬਿਸਾਲਹਿ।
ਸ਼ੱਤ੍ਰੁਨ ਘਨੇ ਘਰਨਿ ਜੋ ਘਾਲਹਿਂ[1]।
ਔਰ ਕਥਾ ਬਸਿਬੇ ਲਖਨੌਰ।
ਕਹੌਂ ਫੇਰ ਜਹਿਂ ਅਵਸਰ ਠੌਰ[1] ॥੫੨॥

[1]ਘਰਾਂ ਨੂੰ ਨਾਸ਼ ਕਰਨਗੇ।
[1]ਜਿਥੇ ਮੌਕੇ ਦਾ ਥਾਂ ਹੋਵੇਗਾ।

ਅਬਿ ਦਿੱਲੀ ਮਹਿਂ ਗੁਰ ਕੀ ਕਥਾ।
ਸੁਨਹੁਂ ਗੁਰੂ ਸਿਖ ਬਰਨੌਂ ਜਥਾ।
ਸੈਨ ਸਮੇਤ ਜਬਹਿ ਚਲਿ ਆਏ।
ਦੇਖਨਿ ਹੇਤੁ ਬ੍ਰਿੰਦ ਉਮਡਾਏ ॥੫੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਲਖਨੌਰ ਆਗਮਨ' ਪ੍ਰਸੰਗ ਬਰਨਨੰ ਨਾਮ ਪੰਚ ਚਤ੍ਵਾਰਿੰਸਤੀ ਅੰਸੂ ॥੪੫॥

## ੪੬. [ਦਿੱਲੀ ਵਿਖੇ ਹਵੇਲੀ ਵਿੱਚ ਡੇਰਾ]

੪੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੭

ਦੋਹਰਾ:
ਦਿੱਲੀ ਮਹਿਂ ਤਿਸ ਘਰ ਬਿਖੇ, ਰਹੈ ਦੇਵ ਜਿਸ ਮਾਂਹਿ।
ਜੋ ਹਠ ਕਰਿ ਨਰ ਤਹਿਂ ਬਸਹਿ, ਮਾਰਤਿ ਹੈ ਤਰਸਾਹਿ[1] ॥੧॥

[1]ਡਰਾ ਕੇ ਮਾਰਦਾ ਸੀ। (ਅ) ਮਾਰਦਾ ਸੀ ਯਾ ਡਰਾਉਂਦਾ ਸੀ।

ਚੌਪਈ:
ਸਗਰੇ ਨਗਰ ਬਿਖੈ ਇਹ ਰੌਰਾ।
'ਨਹਿਂ ਪ੍ਰਵੇਸ਼ ਹੁਇ ਕੋ ਨਰ ਪੌਰਾ[1]।
ਤ੍ਰਾਸਤਿ ਸਕਲ ਰਹੈਂ ਨਰ ਬਾਹਰ।
ਦਿਨ ਮਹਿਂ ਭੀ ਨ ਨਿਕਟਿ ਹੁਇ ਜ਼ਾਹਰ' ॥੨॥

[1](ਉਸ ਹਵੇਲੀ ਦੇ) ਦਰਵਾਜ਼ੇ ਵਿਚ।

ਬੀਚ ਜਾਮਨੀ ਬਸਿ ਹੈ ਕੌਨ।
ਐਸੋ ਹੁਤੋ ਭਯਾਨਕ ਭੌਨ।
ਤੁਰਕੇਸ਼ੁਰ ਕੀ ਆਇਸੁ ਕਰੇ।
ਤਿਸ ਸਥਾਨ ਸ਼੍ਰੀ ਗੁਰੂ ਉਤਰੇ ॥੩॥
ਚਹੁਂ ਦਿਸ਼ਿ ਚੌਕੀਦਾਰ ਬਿਠਾਏ।
ਸੰਗ ਜਿ ਦਾਸ ਵਹਿਰ ਉਤਰਾਏ।
'ਸਭਿ ਹਿੰਦੁਨਿ ਕੋ ਪੀਰ ਕਹਾਵੈ।
ਅਬਿ ਮਾਰਸਿ[1] ਇਸ ਛੁਟ ਨਹਿਂ ਜਾਵੈ ॥੪॥

[1](ਦੇਵ) ਮਾਰ ਦੇਵੇਗਾ।

ਕੈ ਧਰਿ ਤ੍ਰਾਸ ਦੀਨ ਮਹਿਂ ਆਵੈ।
ਤੁਰਕ ਸਕਲ ਮਾਨੁਖ ਹੁਇ ਜਾਵੈਂ।
ਬਿਨਾ ਜਤਨ ਤੇ ਇਹ ਬਿਧਿ ਹੋਈ।
ਕੈ ਮਰਿ ਜਾਹਿ ਡਰਹਿ ਸਭਿ ਕੋਈ' ॥੫॥
ਨੌਰੰਗ ਸਾਥ ਕਹੈ ਉਮਰਾਵ।
'ਰਾਵਰ ਨੇ ਕਿਯ ਭਲੋ ਉਪਾਵ।
ਬਿਨ ਮਾਰੇ ਹਿੰਦੂ ਮਰਿ ਜੈ ਹੈ।
ਨਾਂਹਿ ਤ ਡਰ ਕਰਿ ਤੁਰਕ ਬਨੇ ਹੈ ॥੬॥
ਜਬਿ ਇਹ ਦੀਨ ਬਿਖੈ ਹੁਇ ਜਾਇ।

ਸਭਿ ਕੀ ਅਟਕ ਚੁਕਹਿ ਇਕ ਭਾਇ[1]। ' — [1]ਇਕ ਤਰ੍ਹਾਂ। ਇਕੋ ਵੇਰ।
ਇਹ ਹਿੰਦੁਨਿ ਕੋ ਗੁਰੂ ਕਹਾਵੈ।
ਇਮ ਪੀਛੈ ਸਭਿ ਕੇ ਮਨ ਭਾਵੈ[1] ' ॥੭॥ — [1]ਭਾਵ, ਚਾਹਕੇ ਤੁਰਕ ਬਣ ਜਾਣਗੇ।
ਮੂਰਖ ਮਿਲਹਿਂ ਪਰਸਪਰ ਕਹੈਂ।
ਗੁਰ ਕਜਾ ਕਰਹਿਂ, ਦੁਸ਼ਟ ਨਹਿਂ ਲਹੈਂ[1]। — [1]ਸ਼੍ਰੀ ਗੁਰੂ ਜੀ ਕੀ ਕਰ ਰਹੇ ਹਨ ਦੁਸ਼ਟ (ਉਮਰਾਵ ਏਹ) ਨਹੀਂ ਜਾਣਦੇ.......।
ਅਪਨੀ ਦਈ ਵਸਤੁ ਕੋ ਲੇਹਿਂ[1]। — [1]ਕਿ ਆਪਣੀ ਦਿੱਤੀ ਵਸਤੂ (ਪਾਤਸ਼ਾਹੀ ਵਾਪਸ) ਲੈ ਰਹੇ ਹਨ।
ਕਰਿ ਕੈ ਕੂਰੇ ਤੁਰਕ ਅਛੇਹ[1] ॥੮॥ — [1]ਪੂਰੀ ਤਰ੍ਹਾਂ, ਅੱਛੀ ਤਰ੍ਹਾਂ।
ਚੌਕੀਦਾਰ ਖਰੇ ਚਹੁਂ ਪਾਸੇ।
ਅੰਤਰ ਤਿਸ ਘਰ ਕੇ ਗੁਰ ਬਾਸੇ।
ਮਿਟਜੋ ਪ੍ਰਕਾਸ਼ ਤਿਮਰ ਜਬਿ ਛਾਯੋ।
ਦੇਹਿ ਭਯਾਨਕ ਪ੍ਰੇਤ ਸੁ ਆਯੋ ॥੯॥
ਹਾਥ ਜੋਰਿ ਪਦ ਬੰਦਨ ਠਾਨੀ।
ਭਯੋ ਦੀਨ ਮੁਖ ਬਿਨੈ ਬਖਾਨੀ।
'ਪ੍ਰਭੁ ਜੀ ! ਬਾਸ ਤੁਮਾਰੋ ਭਯੋ।
ਧੰਨ ਅਹੋ ਮੈਂ ਦਰਸ਼ਨ ਦਯੋ ॥੧੦॥
ਕਰਹੁ ਮੋਹਿ ਪਰ ਹੁਕਮ ਬਡੇਰਾ।
ਜਾਨਹੁ ਆਪ ਮੋਹਿ ਕਹੁ ਚੇਰਾ।
ਜਲ ਸਪਰਸ਼ਿਬੇ ਸ਼ਕਤੀ ਨਾਂਹੀ[1]। — [1]ਜਲ ਛੁਹਣ ਦੀ ਸ਼ਕਤੀ ਨਹੀਂ। ਕਹਿੰਦੇ ਹਨ ਕਿ ਭੂਤ ਪ੍ਰੇਤ ਜਲ ਨੂੰ ਨਹੀਂ ਛੁਹਂਦੇ ਤੇ ਨਾ ਹੀ ਪਵਿੱਤ੍ਰ ਪੁਰਸ਼ ਨੂੰ ਛੁਹਂਦੇ ਹਨ।
ਜੇ ਅਹਾਰ ਲਜਾਵਹੁਂ ਤੁਮ ਪਾਹੀ ॥੧੧॥
ਮੋਹਿ ਹਾਥ ਕੋ ਅਚਹੁ ਕਿ ਨਹਿਂ ਲਿਹੁ।
ਅਪਰ ਸੇਵ ਮੈਂ ਕਰਹੁਂ ਜੁ ਕਹਿ ਦਿਹੁ।
ਇਹਾਂ ਜਿ ਦੋਖੀ ਦੁਸ਼ਟ ਤੁਮਾਰੇ।
ਕਹੋ ਜਿਸਹਿ ਦੇਵਹੁਂ ਤਿਸ ਮਾਰੇ ॥੧੨॥
ਗਹੌਂ ਨਗਰ ਤੇ ਦੂਰ ਬਗਾਵਹੁਂ।
ਕੋਇ ਨ ਜਾਨੈ ਤਹਾਂ ਪੁਚਾਵਹੁਂ।
ਪੁੱਤ੍ਰ ਆਦਿ ਤਿਨ ਕੇ ਕਰਿ ਨਾਸ਼।
ਕਰੌਂ ਉਪਾਰਨਿ ਜਰੈਂ ਅਵਾਸ[1] ॥੧੩॥ — [1]ਘਰ ਦੀਆਂ ਜੜ੍ਹਾਂ।
ਰਾਵਰ ਕੀ ਆਇਸੁ ਅਨੁਸਾਰੀ।
ਮੈਂ ਕਰਿ ਸਕੌਂ ਸਕਲ ਹੀ ਕਾਰੀ[1]। ' — [1]ਸਾਰੇ ਹੀ ਕੰਮ।

ਸ਼੍ਰੀ ਗੁਰ ਤੇਗ ਬਹਾਦਰ ਕਹਜੋ।
'ਹਮ ਨੇ ਦ੍ਵੈਸ਼ੀ ਕੋ ਨਹਿਂ ਲਹਜੋ ॥੧੪॥
ਨਹਿਂ ਕਿਸਹੂੰ ਸੰਘਾਰਨਿ ਬਨੈ।
ਸਰਬ ਜੀਵ ਨਿਜ ਭਾਗਨਿ ਸਨੈ[1]।

[1]ਭਾਗਾਂ ਸਣੇ ਹਨ ਭਾਵ ਆਪੋ ਆਪਣੇ ਭਾਗ ਲੈਣੇ ਹਨ ਸਭ ਨੇ।

ਦੈਵ ਦੇਤਿ[1] ਦੁਖ ਸੁਖ ਸਭਿ ਕਾਹੂ[2]।

[1]ਪਰਮਾਤਮਾ ਦੇਂਦਾ ਹੈ। [2]ਸਭ ਕਿਸੇ ਨੂੰ।

ਇਹ ਨਹਿਂ ਦੋਸ਼ ਅਪਰ ਕਿਸ ਮਾਂਹੂ[1] ॥੧੫॥

[1]ਇਹ (ਦੁਖ ਸੁਖ ਦੇਣ ਦਾ ਦੋਸ਼) ਕਿਸੇ ਹੋਰ ਵਿਚ ਨਹੀਂ ਭਾਵ ਆਪਣੇ ਕਰਮ ਤੇ ਸਾਈਂ ਦੀ ਰਜ਼ਾ ਵਿਚ ਮਿਲਦੇ ਹਨ।

ਪੰਡਿਤ, ਮੂਢ, ਰਾਵ, ਅਰੁ ਰੰਕਾ।
ਸਭਿ ਕੇ ਸੀਸ ਕਾਲ ਕੋ ਡੰਕਾ।
ਕਰਮ ਸ਼ੁਭਾ ਸ਼ੁਭ ਜੇ ਕਰਿਯੰਤ।
ਗਮਨਹਿਂ ਸੰਗ ਹੋਤਿ ਜਬਿ ਅੰਤ ॥੧੬॥
ਕਾਰਨ ਕਰਨ ਏਕ ਕਰਤਾਰਾ।
ਤਿਸ ਆਗੇ ਕਜਾ ਜੀਵ ਬਿਚਾਰਾ।
ਮਾਰਹਿ ਰਾਖਹਿ ਸਭਿ ਕੋ ਸੋਇ।
ਯਾਂ ਤੇ ਰਹੀਐ ਤੂਸ਼ਨਿ ਹੋਈ ॥੧੭॥
ਸੁਨਿ ਕੈ ਪ੍ਰੇਤ ਬਿਚਾਰਤਿ ਭਯੋ।
-ਸ਼੍ਰੀ ਗੁਰ ਬਾਸੋ ਮਮ ਢਿਗ ਥਿਯੋ।
ਸੇਵਾ ਕਰਹੁ ਇਨਹੁ ਕੀ ਕੋਈ।
ਮੋਹਿ ਕ੍ਰਿਤਾਰਥਤਾ[1] ਤਬਿ ਹੋਇ- ॥੧੮॥

[1]ਸਫਲਤਾ।

ਅੰਤਰ ਧਜਾਨ ਭਯੋ ਤਤਕਾਲਾ।
ਗਮਨਜੋ ਜਹਾਂ ਬਜਾਰ ਬਿਸਾਲਾ।
ਖੋਜਤਿ ਫਿਰਤਿ ਬਿਚਾਰਤਿ ਸੋਇ।
-ਤਿਨ ਕੇ ਹਿਤ[1] ਲੇਵੌਂ ਵਥੁ ਕੋਇ ॥੧੯॥

[1]ਗੁਰੂ ਜੀ ਲਈ।

ਜੋ ਮੁਝ ਕਰ ਤੇ ਭੱਛਨ ਕਰਹਿਂ।
ਜਿਸ ਮਹਿਂ ਦੂਸ਼ਨ ਕੋ ਨਹਿਂ ਧਰਹਿਂ।
ਪਾਕਜੋ ਅੰਨ ਅਨੇਕ ਪ੍ਰਕਾਰਾ।
ਮਮ ਕਰਤੇ ਨਹਿਂ ਕਰਹਿਂ ਅਹਾਰਾ ॥੨੦॥
ਨਾਂਹਿ ਤ ਬਨੀ ਪਰੀ ਜੁ ਮਿਠਾਈ।

ਬਿਬਿਧਿ ਭਾਂਤਿ ਹਾਟਨ ਹਲਵਾਈ।
ਲੇ ਪਹੁੰਚਾਵਤਿ ਅਚਹਿਂ ਸੁਖਾਰੇ।
ਨਿਜ ਪ੍ਰਸੰਨਤਾ ਮੋ ਪਰ ਧਾਰੇਂ ॥੨੧॥
ਅਪਰ ਵਸਤੁ ਕਜਾ ਲੇਵੌਂ ਐਸੇ।
ਅਚਵਹਿ ਗੁਰੂ ਚਹੈਂ ਚਿਤ ਜੈਸੇ[1]-। [1]ਜੈਸੀ ਨੂੰ ਗੁਰੂ ਜੀ ਚਿਤੋਂ ਚਾਹ ਕੇ ਛਕਣ।
ਸਕਲ ਬਜਾਰ ਖੋਜਿਬੋ ਕਰਜੋ।
ਏਕ ਦੁਕਾਨ ਆਨਿ ਕੈ ਥਿਰਜੋ ॥੨੨॥
ਮੇਵਾ ਹੁਤੋ ਵਲਾਯਤ ਕੇਰਾ।
ਭਾਂਤਿ ਭਾਂਤਿ ਮਾਧੁਰ ਫਲ ਹੇਰਾ।
ਸੇਵ ਸੰਧੂਰੀ[1] ਅਰੁ ਜ਼ਰਦਾਲੂ। [1]ਸੰਧੂਰੀ ਰੰਗ ਦੇ ਸੇਵ।
ਨਸ਼ਪਾਤੀ ਪਿਸਤਾ ਰਸ ਆਲੂ[1] ॥੨੩॥ [1]ਰਸਾਲ = ਅੰਬ (ਅ) ਰਸ ਦਾਰ ਆਲੂ। ਭਾਵ ਆਲੂ ਫਾਰਸੀ ਵਿਚ ਇਕ ਤਰ੍ਹਾਂ ਦੇ ਅਲੂਚੇ ਨੂੰ ਕਹਿੰਦੇ ਹਨ।
ਸੰਗਤਰੇ, ਦਾਰਮ[1] ਸੁਭ ਦਾਨੇ। [1]ਅਨਾਰ।
ਨਾਨਾ ਭਾਂਤਿਨਿ ਕੇ ਰਸ ਸਾਨੇ[1]। [1]ਸਹਤ।
ਤਿਨਹੁ ਦੇਖਿ ਕੈ ਪ੍ਰੇਤ ਬਿਚਾਰਾ।
-ਇਨ ਲੇ ਚਲੌਂ ਜੁ ਕਰਹਿਂ ਅਹਾਰਾ ॥੨੪॥
ਮੋਰ ਹਾਥ ਤੇ ਦੂਸ਼ਤਿ ਹੋਇਂ ਨ[1]। [1]ਮੇਰੇ ਹੱਥਾਂ ਤੋਂ ਨਾ ਭਿੱਟਣਗੀਆਂ (ਇਹ ਚੀਜ਼ਾਂ)।
ਇਸ ਤੇ ਬਿਨਾ ਅਪਰ ਬਿਧਿ ਕੋਇ ਨ-।
ਉਚਿਤ ਅਹਾਰ ਪ੍ਰਮਾਨ ਉਚਾਵਾ[1]। [1]ਅੰਦਾਜ਼ੇ ਦਾ ਚੁੱਕ ਲਿਆ।
ਨਾਨਾ ਬਿਧਿ ਕੋ ਜੋ ਮਨ ਭਾਵਾ ॥੨੫॥
ਪੁਨ ਪੌਨੇ[1] ਗਹਿ ਲੇ ਕਰਿ ਹਾਥ। [1]ਗੰਨੇ।
ਆਵਤਿ ਭਯੋ ਬੇਗ ਬਡ ਸਾਥ।
ਸ੍ਰੀ ਗੁਰ ਕੇ ਧਰਿ ਦੀਨਿ ਅਗਾਰੀ।
ਭਯੋ ਦੀਨ ਬਹੁ ਬਿਨੈ ਉਚਾਰੀ ॥੨੬॥
'ਅੰਗੀਕਾਰ ਕਰਹੁ ਇਹ ਮੇਵਾ।
ਬਨੌਂ ਕ੍ਰਿਤਾਰਥ ਮੈਂ ਕਰਿ ਸੇਵਾ।
ਭਾਗ ਜਗੇ ਪੂਰਬ ਅਬਿ ਮੇਰੇ।
ਇਹਾਂ ਇਕਾਕੀ ਤੁਮ ਕੋ ਹੇਰੇ ॥੨੭॥
ਪੁਨ ਤੁਮ ਭਏ ਪਰਾਹੁਨ ਚਾਰੀ।
ਬਸਤਿ ਹੁਤੋ ਮੈਂ ਇਹਾਂ ਅਗਾਰੀ।
ਆਵਨਿ ਆਜ ਆਪ ਕੋ ਭਯੋ।

ਮੈ ਬਡਭਾਗ ਜਾਨਿ ਨਿਜ ਲਯੋ' ॥੨੮॥
ਇਮ ਬਿਨਤੀ ਸੁਨਿ ਕੈ ਤਿਸ ਕੇਰੀ।
ਕ੍ਰਿਪਾ ਦ੍ਰਿਸ਼ਟਿ ਸ਼੍ਰੀ ਸਤਿਗੁਰੁ ਹੇਰੀ।
ਦੀਨ ਜਾਨਿ ਅੰਗੀਕ੍ਰਿਤ ਕੀਨਸਿ[1]। [1]ਅੰਗੀਕਾਰ ਕਰ ਲਏ।
ਮੇਵਾ ਅਚਨ ਹੇਤੁ ਕਰ ਲੀਨਸਿ[1] ॥੨੯॥ [1]ਹੱਥ ਵਿਚ ਲਿਆ।
ਰੁਚਜੋ ਜਿਤਿਕ ਸੋ ਕੀਨਿ ਅਹਾਰਾ।
ਪਰਜੋ ਰਹਜੋ ਜੋ ਤਹਾਂ ਬਿਥਾਰਾ[1]। [1]ਜੋ ਖਿੰਡਿਆ ਪਿਆ ਸੀ।
ਪੁਨ ਪੋਨੇ ਕੋ ਚੂਪਨਿ ਲਾਗੇ।
ਛੀਲਕ ਡਾਰਤਿ ਹੈਂ ਕੁਛ ਆਗੇ ॥੩੦॥
ਵਹਿਰ ਹਵੇਲੀ ਤੇ ਕੁਛ ਡਾਰਹਿਂ।
ਸਮੁਖ ਪ੍ਰੇਤ ਗੁਰ ਦਰਸ਼ ਨਿਹਾਰਰਿ।
ਅਧਿਕ ਪ੍ਰਸੰਨ ਹੋਤਿ ਮਨ ਮਾਂਹੂ।
ਚਿਤਵਤਿ ਰਿਦੈ -ਦੋਖ ਅਬਿ ਦਾਹੂ-
॥੩੧॥
ਸ਼੍ਰੀ ਗੁਰ ਤੇਗ ਬਹਾਦਰ ਫੇਰ।
ਬੋਲੇ ਕ੍ਰਿਪਾ ਦ੍ਰਿਸ਼ਟਿ ਕੋ ਹੇਰਿ।
'ਕੋ ਕੁਕਰਮ ਤੈਂ ਤਬਹਿ ਕਮਾਵਾ?
ਜਿਸ ਤੇ ਪ੍ਰੇਤ ਜੂਨਿ ਤਨ ਪਾਵਾ' ॥੩੨॥
ਸੁਨਿ ਕਰ ਹਾਥ ਬੰਦਿ ਤਬਿ ਕਹਜੋ।
'ਇਸ ਕੁਕਰਮ ਤੇ ਅਸ ਤਨ ਲਹਜੋ।
ਪਰਜੋ ਸ਼ਰੀਕਨਿ ਮਹਿਂ ਬਡ ਝਗਰਾ।
ਵਿਰਸਾ ਮੋਰ ਹਟਾਵਤਿ ਸਗਰਾ ॥੩੩॥
ਤਬਿ ਮੈਂ ਕਰਿ ਕੈ ਕੂਰੋ ਧਰਮ।
ਸਭਿ ਕੇ ਮਨ ਉਪਜਾਯੋ ਭਰਮ।
ਝਗੜਾ ਲਿਯੋ ਜੀਤ ਮੈਂ ਸਾਰੋ।
ਲਗੈ ਪਾਪ ਨਹਿਂ ਰਿਦੈ ਬਿਚਾਰੋ ॥੩੪॥
ਤਿਸੀ ਦੋਸ਼ ਤੇ ਅਸ ਮੈਂ ਭਯੋ।
ਜਿਸ ਜੂਨੀ ਮੈਂ ਬਹੁ ਦੁਖ ਥਯੋ।
ਆਪ ਕਰਹੁ ਕਰੁਨਾ ਜੇ ਮੋਹਿ।
ਦੇਹੁ ਛੁਡਾਇ ਮਹਾਂ ਸੁਖ ਹੋਹਿ' ॥੩੫॥
ਸੁਨਿ ਸ਼੍ਰੀ ਮੁਖ ਤੇ ਬਾਕ ਬਖਾਨੇ।
'ਪਰੇ ਚੁਪਾਕ ਚੂਪ ਹਿਤ ਠਾਨੇ[1]। [1]ਛਿੱਲਾਂ ਪ੍ਰੇਮ ਨਾਲ ਚੂਪ ਲੈ।

ਸੇਵ ਕਰੀ ਤਾਂ ਕੋ ਫਲ ਲੀਜੈ।
ਘੋਰ ਜੂਨ ਤੇ ਛੁਟਿਬੋ ਕੀਜੈ' ॥੩੬॥
ਸੁਨਤਿ ਚੁਪਾਕ ਚੂਪ ਤਿਨ ਲੀਨੇ।
ਨਾਨਾ ਬਿਧਿਨਿ ਸ੍ਵਾਦ ਰਸ ਕੀਨੇ।
ਤਤਛਿਨ ਤਜਿ ਕੈ ਸਕਲ ਬਿਖਾਦ।
ਉੱਤਮ ਗਤਿ ਪ੍ਰਾਪਤਿ ਅਹਿਲਾਦ ॥੩੭॥
ਬਹੁਰ ਸਤਿਗੁਰੂ ਸੁਖ ਕੋ ਪਾਇ।
ਸੈਨ ਕਰੀ ਜੁਗ ਨੈਨ ਮਿਲਾਇ।
ਹਿੰਦੁਨਿ ਧਰਮ ਰਾਖਿਬੇ ਕਾਰਨ।
ਭਏ ਪ੍ਰਬ੍ਰਿਤ ਕਰਨਿ ਕ੍ਰਿਤ ਦਾਰੁਨ[1] ॥੩੮॥
ਅਪਨੋ ਨਾਮ ਸਾਚ ਦਿਖਰਾਵਨਿ।
ਕਰਿ ਬਹਾਦਰੀ ਧਰਮ ਬਚਾਵਨਿ।
ਜਿਸ ਪ੍ਰਕਾਰ ਕਰਿ ਸਕਹਿ ਨ ਕੋਈ।
ਕਰਿਬੇ ਕਹੁ ਸੰਮ੍ਰਥ ਇਕ ਸੋਈ ॥੩੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਪਰੇਤ ਜੂਨ ਉਧਾਰ ਕਰਨਿ' ਪ੍ਰਸੰਗ ਬਰਨਨੰ ਨਾਮ ਖਸ਼ਟ ਚਤ੍ਵਾਰਿੰਸਤੀ ਅੰਸੂ ॥੪੬॥

[1]ਭਜਾਨਕ ਕ੍ਰਿਯਾ ਆਪਣੇ ਤੇ ਵਰਤਾਣ ਲਗੇ ਹਨ।

## ੪੭. [ਸਿੱਖ ਦਾ ਅਜ਼ਮਤ ਦਿਖਾਉਣਾ]

੪੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੮

ਦੋਹਰਾ:

ਸ੍ਰੀ ਗੁਰ ਘਰ ਤੇ ਵਹਿਰ ਕੋ, ਦਿਏ ਚੁਪਾਕ
ਬਗਾਇ।
ਪਰੇ ਜਾਇ ਕਰਿ ਤਹਿਂ ਕਛੂ, ਸਿੱਖ ਹੁਤੇ
ਜਿਸ ਥਾਇਂ ॥੧॥

ਚੌਪਈ:

ਇਕ ਸਿਖ ਨੇ ਲੈ ਕਰਿ ਮੁਖ ਪਾਯੋ।
ਚੂਪਤਿ ਭਯੋ ਸ੍ਵਾਦ ਰਸ ਆਯੋ।
ਗੁਰੂ ਉਚਿਸ਼ਟ[1] ਕੋ ਕਰਜੋ ਅਹਾਰਾ।
ਸ਼ਕਤਿ ਸਹਿਤ ਭਾ ਤਤਛਿਨ ਭਾਰਾ
॥੨॥
ਕਰਿ ਅਹੰਕਾਰ ਅਧਿਕ ਉਰ ਫੂਲਾ।
ਜਾਨਤਿ ਭਯੋ -ਨ ਕੋ ਮਮ ਤੂਲਾ[1]-।
ਇਸੀ ਪ੍ਰਕਾਰ ਭਈ ਭੁਨਸਾਰ।
ਸੂਰਜ ਉਦਜੋ ਮਿਟਜੋ ਅੰਧਕਾਰ ॥੩॥
ਤਬਿ ਤੁਰਕੇਸ਼ੁਰ ਕੇ ਨਰ ਆਏ।
ਸ਼ਾਂਤਿ ਰੂਪ ਸਤਿਗੁਰੂ ਜਿਸ ਥਾਏਂ।
ਨਹੀਂ ਪ੍ਰੇਤ ਨੇ ਕਛੂ ਬਿਗਾਰਾ।
ਨਹੀਂ ਤ੍ਰਸੇ[1], ਬੈਠੇ ਸੁਖ ਭਾਰਾ ॥੪॥
ਇਮ ਸੁਨਿ ਗੁਰੂ ਹਕਾਰਨਿ ਕਰੇ।
ਤੁਰਕੇਸ਼ੁਰ ਨੇ ਉਰ ਹਠ ਧਰੇ।
ਨਿਕਸੇ ਭਵਨ ਬਿਖੈ ਤੇ ਜਬੈ।
ਮਿਲੇ ਸਿੱਖ ਸੰਗੀ ਜੇ ਤਬੈ ॥੫॥
ਬੰਦਨ ਕੀਨਿ ਚਰਨ ਸਿਰ ਧਰਿ ਕੈ।
ਬੋਲਜੋ ਦ੍ਵੈ ਕਰਿ ਜੋਰਨਿ ਕਰਿ ਕੈ[1]।
'ਸ੍ਰੀ ਸਤਿਗੁਰ ਕਜੋਂ ਸੰਕਟ ਸਹੀਅਹਿ।
ਮੋ ਕਹੁ ਨੈਨ ਸੈਨ ਸੋਂ ਕਹੀਅਹਿ ॥੬॥
ਮੈਂ ਸਮਰਥ ਹੌਂ ਸਗਰੀ ਭਾਂਤਿ।
ਚਹੌਂ ਸੁ ਕਰੌਂ ਪਿਖਹੁ ਸੱਖਜਾਤ[1]।
ਸੋ ਹਜ਼ਾਰ ਲਾਖਨ ਕਜਾ ਗਨੌਂ।

[1]ਸੀਤ ਪ੍ਰਸ਼ਾਦਿ।
[1]ਮੇਰੇ ਤੁੱਲ ਕੋਈ ਨਹੀਂ।
[1]ਡਰੇ ਨਹੀਂ।
[1]ਸ਼ਕਤੀ ਪ੍ਰਾਪਤ ਸਿੱਖ) ਹਥ ਜੋੜ ਬੋਲਿਆ।
[1]ਪ੍ਰਤੱਖ।

ਤੁਰਕ ਤੁਰਕ ਪਤਿ ਜੁਤਿ ਸਭਿ ਹਨੌਂ ॥੭॥
ਬਾਕੀ ਸੰਤਤਿ ਰਹੈ ਨ ਜੈਸੇ।
ਮੈਂ ਕਰਿ ਕਰਮ ਦਿਖਾਵੌਂ ਐਸੇ।
ਇਹ ਮਹਿਂ ਜੇ ਬਿਲੰਬ ਕਛੁ ਲਹੋ।
ਅਪਰ ਕਰੌਂ ਜੇ ਆਇਸੁ ਕਹੋ ॥੮॥
ਦਿੱਲੀ ਅਰੁ ਲਵਪੁਰਿ ਬਡ ਜਾਨਾ।
ਜਿਨ ਮਹਿਂ ਤੁਰਕਨਿ ਜ਼ੋਰ ਮਹਾਨਾ।
ਇਸਤ੍ਰੀ ਆਦਿ ਸੁਤਾ ਸੁਤ ਸਾਰੇ[1]। [1]ਧੀਆਂ ਪੁੱਤ੍ਰ।
ਬਸਹਿਂ ਮਲੇਛ ਸਹਿਤ ਪਰਵਾਰੇ ॥੯॥
ਦੋਨਹੁ ਨਗਰਨ ਕੀ ਛਿਤ ਜੇਤੀ।
ਅਪਨੇ ਹਾਥ ਉਠਾਵੌਂ ਤੇਤੀ।
ਬਡੇ ਬੇਗ ਸੋਂ ਇਨ ਟਕਰਾਇ।
ਭਗਨ ਕਰੌਂ ਮੰਦਿਰ ਸਮੁਦਾਇ ॥੧੦॥
ਪੁਨ ਔਂਧੇ ਕਰਿ ਦੇਵੌਂ ਗੇਰ।
ਜਿਸ ਤੇ ਦੁਸ਼ਟ ਨ ਉਕਸਹਿਂ ਫੇਰ।
ਇੱਤਜਾਦਿਕ ਹੈ ਸ਼ਕਤਿ ਬਿਸਾਲਾ।
ਬਾਕ ਆਪ ਕੀਜਹਿ ਇਸ ਕਾਲਾ ॥੧੧॥
ਰਾਵਰ ਕੇਰ ਅਨਾਦਰ ਕਰਿਈਂ।
ਤੁਰਕ ਮੰਦਮਤਿ ਕੁਛ ਨ ਬਿਚਰਿਈਂ।
ਚੌਂਕੀਦਾਰ ਖਰੇ ਚਹੁ ਪਾਸੇ।
ਕੈਦ ਕਰਜੋ ਚਾਹਿਤਿ ਦੁਖਰਾਸੇ[1] ॥੧੨॥ [1]ਬਹੁਤ ਦੁਖ ਦੇਣਾ ਚਾਹੁੰਦੇ ਹਨ।
ਇਨ ਤੇ ਕਜੋਂ ਸਹੀਏ ਅਪਮਾਨ[1]। [1]ਨਿਰਾਦਰ।
ਐਸੀ ਕਰਹੁਂ, ਪਰਹਿਂ ਪਗ ਆਨਿ।'
ਇਮ ਸਿਖ ਤੇ ਸੁਨਿ ਕਰਿ ਮੁਸਕਾਏ।
ਗਹੀ ਬਾਹੁਂ ਗੁਰ ਹਾਥ ਦਬਾਏ ॥੧੩॥
ਐਂਚਨਿ ਕੀਨਿ ਸ਼ਕਤਿ ਜੇ ਭਈ।
ਛੂਛੀ ਦੇਹਿ ਤਥਾ ਹੁਇ ਗਈ।
ਜਥਾ ਊਖ ਤੇ[1] ਰਸ ਨਿਕਸਾਵੈ। [1]ਗੰਨੇ ਤੋਂ।
ਖੋਰ[1] ਰਹੇ, ਬਿਨ ਸਾਰ ਗਿਰਾਵੈ ॥੧੪॥ [1]ਪੱਛੀ।
ਭਯੋ ਅਸਾਰ ਲਖਜੋ ਮਨ ਮਾਂਹੀ।
ਪ੍ਰਥਮ ਸ਼ਕਤਿ ਉਰ ਪੱਯਤਿ ਨਾਂਹੀ।

ਪਸ਼ਚਾਤਾਪ ਕਰਤਿ ਦੁਖ ਪਾਵੈ-।
ਇਹ ਕਜਾ ਭਯੋ -ਰਿਦੈ ਮੁਰਝਾਵੈ ॥੧੫॥
ਸਤਿਗੁਰ ਕਹ੍ਯੋ 'ਕਰਹੁ ਜਿਮ ਹੋਵੈ।
ਟਕਰਾਵਹੁ ਪੁਰਿ ਜੇ ਬਡ ਦੋਵੈਂ।'
ਇਮ ਸੁਨਿ ਕੈ ਬੋਲ੍ਯੋ ਕਰ ਜੋਰਿ।
ਭਯੋ ਦੀਨਿ ਦਿਖਿ[1] ਤਿਨ ਮੁਖ ਓਰ ॥੧੬॥ [1]ਦੇਖਕੇ।
'ਕਰਨ ਹਰਨ ਜਗ ਤੇ ਤੁਮ ਬਰਤਾ।
ਚਹੇ ਕਰਹੁ ਸਭਿਹਿਨਿ ਕੇ ਕਰਤਾ।
ਲਖੀ ਨ ਮਹਿੰਮਾ ਅਧਿਕ ਪ੍ਰਤਾਪਾ।
ਕਰ੍ਯੋ ਜਨਾਵਨਿ ਕੋ ਮੈਂ ਆਪਾ ॥੧੭॥
-ਕਰੌਂ ਸਹਾਇ ਗੁਰੂ ਕੀ ਅਬੈ।
ਹਤੌਂ ਤੁਰਕ ਜੇ ਦੋਖੀ ਸਬੈ।
ਐਸੀ ਕਰਹੁਂ ਇਨਹੁਂ ਕੇ ਸੰਗ।
ਜਰ ਸਮੇਤ ਤਰੁ ਸਗਰੋ ਭੰਗ- ॥੧੮॥
ਭਈ ਸ਼ਕਤਿ ਜਬਿ ਮੋ ਮਹਿਂ ਭਾਰੀ।
ਸਰਬ ਜਥਾਰਥ ਗਿਰਾ ਉਚਾਰੀ।
ਰਾਵਰ ਨੇ ਬਾਹੁ ਮਮ ਗਹੀ।
ਭਯੋ ਰੰਕ ਨ ਸ਼ਕਤਿ ਕਛੁ ਰਹੀ ॥੧੯॥
ਅਖਿਲ ਬਿਨਾਸ੍ਯੋ ਜੋ ਮਮ ਦਾਪ[1]। [1]ਹੰਕਾਰ।
ਜਿਮ ਬਾਂਛਤਿ ਤਿਮ ਬਰਤਹੁ ਆਪ।
ਧੀਰਜ ਸਹਤ ਗੰਭੀਰ ਉਦਾਰਾ।
ਕਵਨ ਲਖੈ ਭਿੱਪ੍ਰਾਯ[1] ਤੁਮਾਰਾ ॥੨੦॥ [1]ਤਾਤਪਰਯ।
ਰਚਹੁ ਭਵਿੱਖਜਤ ਕਜਾ ਸੁ ਬ੍ਰਿਤਾਂਤ।
ਨਹਿਂ ਕੋ ਜਾਨਿ ਸਕਹਿ ਅਸ ਭਾਂਤਿ।'
ਸ਼੍ਰੀ ਗੁਰ ਤੇਗ ਬਹਾਦਰ ਸੁਨਿ ਕੈ।
ਕੀਨਿ ਜਨਾਵਨਿ ਤਿਸ ਕੋ ਭਨਿ ਕੈ ॥੨੧॥
'ਸ਼ਰਧਾ ਧਾਰਿ ਸੰਗ ਤੈਂ ਆਯੋ।
ਸਿੱਖੀ ਧਰਮ ਭਲੇ ਨਿਬਹਾਯੋ।
ਪੁਨ ਤੁਰਕਨ ਕੋ ਹੇਰਿ ਕੁਫੇਰ[1]। [1]ਕੁਚਾਲ।
ਮਨ ਮਹਿਂ ਗਿਨਤੀ ਗਿਨਤਿ ਬਡੇਰ

॥੨੨॥
ਸ਼ੰਕਾ ਕਰੀ ਹਮਾਰੇ ਮਾਂਹਿ।
-ਇਹ ਸੱਮ੍ਰਥ ਹੈਂ ਕੈਧੌਂ ਨਾਂਹਿ-।
ਯਾਂ ਤੇ ਛੀਲਕ ਤੁਵ ਦਿਸ਼ਿ ਗੇਰੇ।
ਤੈਂ ਕਬਿ ਆਗੇ ਊਖ ਨ ਹੇਰੇ[1] ॥੨੩॥ [1]ਕੀ ਤੂੰ ਅੱਗੇ ਕਦੀ ਗੰਨੇ ਨਹੀਂ ਸੀ ਵੇਖੇ?
ਸ੍ਵਾਦ ਦੇਖਿਬੇ ਹਿਤ ਇਛ ਧਾਰੀ।
ਮੁਖ ਮੈਂ ਪਾਇ ਉਚਸ਼ਿਟ[1] ਹਮਾਰੀ। [1]ਜੂਠੀ ਛਿੱਲ।
ਤਬਿ ਸ਼ਕਤੀ ਤੁਝ ਮਹਿਂ ਹੁਇ ਆਈ।
ਚਹਤਿ ਜੁ ਹੁਤੋ ਅਬਹਿ ਦਿਖਰਾਈ
॥੨੪॥
ਜਿਸ ਸਮੁੰਦ੍ਰ ਤੇ ਜਲ ਕਨ ਪਾਵੈ।
ਪੁਨ ਤਿਸ ਆਗੇ ਗਰਬ ਜਨਾਵੈ।
ਅਪਨਿ ਆਪ ਕੋ ਕਰਹਿ ਬਖਾਨੈ।
ਜਿਸ ਤੇ ਲੀਨਸਿ ਤਿਸ ਨਹਿਂ ਜਾਨੈ
॥੨੫॥
ਜਿਨ ਸੇਵਾ ਕਰਿ ਭੀ ਤੁਝ ਮਾਂਹੀ।
ਸੋ ਕਜਾ ਇਮ ਕਰਿ ਸਕਿ ਹੈਂ ਨਾਂਹੀ।
ਇਸ ਪ੍ਰਕਾਰ ਕੀ ਸੁਧਿ ਨਹਿਂ ਜਾਨੀ।
-ਮੈਂ ਕਰਿ ਦੈਹੌਂ- ਕਰਤਿ ਬਖਾਨੀ
॥੨੬॥
ਸਤਿਗੁਰ ਕਰਹਿ ਕ੍ਰਿੱਤ ਕੋ ਜੈਸੇ।
ਸਿੱਖਜ ਨ ਤਰਕਹਿ ਤਿਸ ਕਹੁ ਕੈਸੇ।
ਹੁਇ ਪ੍ਰਸੰਨ ਬਰਤਹਿ ਅਨੁਸਾਰੀ।
ਸੋ ਸਿਖ ਸੁਖਦ ਮੋਖ ਅਧਿਕਾਰੀ ॥੨੭॥
ਗੁਰ ਸਰਬੱਗਜ ਜਾਨਿ ਸਭਿ ਕਰੈ।
ਸਿਖ ਅਲਪੱਗਜ ਗਰਬ ਕਜਾ ਧਰੈਂ।
ਯਾਂ ਤੇ ਸਿਮਰਹੁ ਸ਼੍ਰੀ ਕਰਤਾਰਾ।
ਸੋ ਸਭਿ ਜੀਵਨ ਕੋ ਆਧਾਰਾ' ॥੨੮॥
ਸੁਨਤਿ ਸਿੱਖਜ ਨੇ ਬੰਦਨ ਠਾਨੀ।
'ਤੁਮਰੀ ਗਤਿ ਤੁਮ ਹੀ ਪ੍ਰਭੁ ਜਾਨੀ।
ਤੁਰਕ ਅਵੱਗਜਾ ਕਰਹਿਂ ਤੁਮਾਰੀ।
ਸੋ ਹਮ ਤੇ ਨਹਿਂ ਜਾਤਿ ਸਹਾਰੀ ॥੨੯॥

ਯਾਂ ਤੇ ਤੁਮਰੇ ਨਿਕਟਿ ਬਖਾਨੀ।
ਛਿਮਹੁ ਪ੍ਰਭੂ! ਹਮ ਬੁਧਿ ਅਨਜਾਨੀ।
ਬਹੁਰ ਨ ਕਰਿ ਹੈਂ ਕਬਹਿ ਉਚਾਰੀ।
ਜਿਮ ਭਾਵਹਿ ਕੀਜਹਿ ਤਿਮ ਕਾਰੀ ॥੩੦॥
ਇਸ ਪ੍ਰਕਾਰ ਸਿਖ ਕੋ ਸਮੁਝਾਇ।
ਗਮਨੇ ਗੁਰੂ ਗਜਾਨ ਗਤਿ ਦਾਇ।
ਕੇਤਿਕ ਚੌਕੀਦਾਰ ਸਿਪਾਹੀ।
ਚਲੇ ਸੰਗ ਗਹਿ ਆਯੁਧ ਪਾਹੀ ॥੩੧॥
ਹਿਤ ਤਕਰਾਈ ਕੇ ਚਹੂੰ ਓਰ।
ਜਾਤਿ ਸਾਥ ਦਿਖਰਾਵਤਿ ਜੋਰ।
ਸਨੇ ਸਨੇ ਗਮਨਤਿ ਮਗ ਜਾਤ।
ਕੁਛਕ ਸਿੱਖ ਜਿਨ ਕੇ ਪਸ਼ਚਾਤ ॥੩੨॥
ਸ਼੍ਰੀ ਸਤਿਗੁਰ ਤਬਿ ਜਾਇ ਪਹੂਚੇ।
ਦੁਰਗ ਤੁਰਕ ਪਤਿ ਕੇ ਭਿਤ ਊਚੇ[1]।
ਪੁਨਹਿ ਪੌਰ ਮੈਂ ਭਏ ਪ੍ਰਵੇਸ਼।
ਖਰੇ ਸੁਭਟ ਗਹਿ ਸ਼ਸਤ੍ਰ ਅਸ਼ੇਸ਼ ॥੩੩॥
ਪੌਰ ਮਨੋਹਰ ਪਾਹਨ ਕੇਰਾ।
ਸ਼ਿਲਪਨਿ ਚਿੱਤ੍ਰ ਬਿਸਾਲ ਉਕੇਰਾ।
ਬਹੁਤ ਦੇਸ਼ ਕੇ ਨਰ ਜਹਿਂ ਖਰੇ।
ਨਿਜ ਨਿਜ ਗ਼ਰਜ਼ ਅਰਜ਼ ਕੋ ਕਰੇ ॥੩੪॥
ਤਹਿਂ ਤੇ ਉਲੰਘਤਿ ਅੰਤਰ ਗਏ।
ਜਹਾਂ ਕਚਹਿਰੀ ਦੁਸ਼ਟਨਿ ਕਿਏ।
ਸੰਗ ਸਿੱਖਜ ਅਰੁ ਚੌਕੀਦਾਰ।
ਦੇਖਤਿ ਬਡੇ ਬਡੇ ਸਰਦਾਰ ॥੩੫॥
ਹਿੰਦੂ ਤੁਰਕ ਅਨੇਕ ਨਿਹਾਰੈਂ।
ਅਤਿ ਅਵਗੁਨ ਕੋ ਕੁਛ ਨ ਬਿਚਾਰੈਂ।
ਸ਼੍ਰੀ ਗੁਰੁ ਜਬਹਿ ਕਚਹਿਰੀ ਬਰੇ[1]।
ਚੌਕੀ ਤਹਾਂ ਬਿਛਾਵਨਿ ਕਰੇ ॥੩੬॥
ਸੁਜਨਿ[1] ਡਸਾਵਨਿ ਉੱਜਲ ਜਹਾਂ।

[1]ਉੱਚੀਆਂ ਕੰਧਾਂ।

[1]ਪ੍ਰਵੇਸ਼ ਹੋਏ

[1]ਸੂਈ ਨਾਲ ਨਗੰਦਿਆਂ ਯਾ ਕੱਢਿਆ ਹੋਇਆ ਬਸਤ੍ਰ, [ਫਾ. ਸੋਜ਼ਨੀ]

ਬੈਠੇ ਸ਼੍ਰੀ ਸਤਿਗੁਰ ਜੀ ਤਹਾਂ।
ਅਖਿਲ ਕਚਹਿਰੀ ਪੂਰਨ ਭਈ।
ਮੁਕਤਾ ਹੀਰਨ ਤੇ ਦੁਤਿ ਨਈ ॥੨੭॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸਿੱਖਜ ਅਜ਼ਮਤ ਕਰਨਿ' ਪ੍ਰਸੰਗ ਬਰਨਨੰ ਨਾਮ ਸਪਤ ਚਤ੍ਵਾਰਿੰਸਤੀ ਅੰਸੂ ॥੪੭॥

## ੪੮. [ਨੁਰੰਗੇ ਨਾਲ ਪ੍ਰਸ਼ਨੋਤਰ। ਮਿਰਚਾਂ ਦਾ ਦ੍ਰਿਸ਼ਟਾਂਤ]

੪੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੯

ਦੋਹਰਾ:

ਸ੍ਰੀ ਗੁਰ ਹਰਿਗੋਵਿੰਦ ਕੇ,
ਨੰਦਨ ਬੰਦਨ ਜੋਗ।
ਸ਼ਾਂਤਿ ਮਤੀ ਬੈਠੇ ਪ੍ਰਭੂ,
ਦੇਖਤਿ ਭੇ ਸਭਿ ਲੋਗ ॥੧॥

ਚੌਪਈ:

ਤੁਰਕੇਸ਼ੁਰ ਹੰਕਾਰ ਬਿਸਾਲਾ।
ਦੁਸ਼ਟ ਨੁਰੰਗਾ ਮਹਿਤ ਕੁਚਾਲਾ।
ਦੀਨ ਬਧਾਵਨਿ ਚਾਹਤਿ ਮੰਦ।
ਹਿੰਦੂ ਜਗ ਮਹਿਂ ਰਹਹਿ ਨ ਪੰਦ[1] ॥੨॥
ਪਰਮੇਸ਼ੁਰ ਸੋਂ ਬੰਧਹਿਂ ਦਾਵਾ।
ਮਹਾਂ ਮੂਢ ਮਤਿ ਤੇ ਗਰਬਾਵਾ।
ਨਿਸ਼ਕੰਟਕ[1] ਜਿਸ ਰਾਜ ਮਹਾਨਾ।
ਸ਼ੱਤ੍ਰੂ ਕਹੂੰ ਸੁਨਿਯ ਨਹਿਂ ਕਾਨਾ ॥੩॥
ਚਾਰਹੁਂ ਦਿਸ਼ਾ ਚਮੂੰ ਜਿਸ ਫਿਰਿਈ।
ਸਕਲ ਦੇਸ਼ ਸਦ ਹੀ ਅਨੁਸਰਈ।
ਮਾਰਹਿ, ਬੰਧਹਿ, ਲੇਵਹਿ ਛੀਨ।
ਸਰਬ ਨਰੇਸ਼ ਬਸੀ ਨਿਜ ਕੀਨਿ ॥੪॥
ਜਿਮ ਰਾਵਨ ਤ੍ਰੈ ਲੋਕਨਿ ਰਾਜਾ।
ਤਿਮ ਇਸ ਛਿਤ ਪਰ ਸਹਿਤ ਸਮਾਜਾ।
ਚਾਰਹੁਂ ਓਰੇ ਖਰੇ ਕਰ ਜੋਰੇ।
ਜੇ ਨ੍ਰਿਪ ਬਡੇ ਸਭਿਨਿ ਸਿਰ ਮੋਰੇ ॥੫॥
ਸ੍ਰੀ ਸਤਿਗੁਰ ਬੋਲੇ ਤਿਹ ਸਾਥ।
'ਕਜਾ ਹਮ ਸੋਂ ਕਹਿਂ ਦਿੱਲੀ ਨਾਥ?
ਕੌਨ ਕਾਜ ਹਮਰੇ ਬਸਿ ਜੋਵਾ?
ਜੋ ਤੁਮ ਤੇ ਨਹਿਂ ਪੂਰਨ ਹੋਵਾ' ॥੬॥
ਸੁਨਤਿ ਦੁਰਾਤਮ ਮੂਰਖ ਮਾਨੀ।
ਮਹਾਂ ਪਾਪ ਕਰਤਾ ਧ੍ਰਮ ਹਾਨੀ।
ਅਸ ਨੁਰੰਗ ਬੋਲਜੋ 'ਮਮ ਕਾਜ।
ਹੈ ਜੋ ਕਹਹੁਂ ਸੁਨਹੁ ਤੁਮ ਆਜ ॥੭॥

[1]ਹਿੰਦੂ ਪੰਦ = ਹਿੰਦੂ ਮਾਰਗ, ਹਿੰਦੂ ਮਿਰਯਾਦਾ।

[1]ਜਿੱਥੇ ਕੋਈ ਆਕੀ ਨ ਹੋਵੇ।

ਸਭਿ ਜਗ ਮੁਸਲਮਾਨ ਕਰਿ ਦੇਨਾ।
ਏਕਮਈ ਸਭਿ ਕੋ ਪਿਖਿ ਲੇਨਾ।
ਹਿੰਦੂ ਰਹੈ ਨ ਭੂ ਮਹਿਂ ਕੋਊ।
ਇਹ ਨਿਸ਼ਚਾ ਹਮਰੇ ਦਿਢ ਹੋਊ ॥੮॥
ਕਾਚੋ ਹਿੰਦੁਨ ਕੋ ਮਤਿ ਕੂੜਾ।
ਬਕਹਿਂ ਤੁਫਾਨ ਮਿਲਹਿਂ ਗਨ ਮੂੜਾ।
ਇਨਹਿਂ ਚਲਾਵੌਂ ਰਾਹ ਖ਼ੁਦਾਇ।
ਦੋਜ਼ਕ ਗਿਰਤੇ ਲੇਹੁਂ ਬਚਾਇ ॥੯॥
ਹੋਹਿਂ ਦੀਨ ਮਹਿਂ ਕਲਮਾ ਕਹੈਂ।
ਚਲਹਿਂ ਸ਼ਰਾ ਮਹਿਂ ਨੇਕੀ ਲਹੈਂ।
ਰੋਜ਼ੇ ਈਦ ਨਿਵਾਜ ਕੁਰਾਨ।
ਇਨ ਕੋ ਧਾਰਹਿਂ ਸਾਥ ਇਮਾਨ ॥੧੦॥
ਮੁਸਲਮਾਨ ਹੁਇਂ ਕਹੇ ਜੁ ਮੇਰੇ[1]।
ਤਿਸੈ ਪਦਾਰਥ ਦੇਉਂ ਘਨੇਰੇ।
ਨਾਂਹਿ ਤ ਧਨ ਲੈ ਕੈ ਹੁਇ ਜਾਇਂ।
ਕੈ ਨਿਜ ਝਗਰੋ ਲੇਹਿਂ ਜਿਤਾਇ ॥੧੧॥
ਜ਼ਿਮੀਂ ਇਨਾਮ ਦੇਤਿ ਹੌਂ ਤਾਂਹੀ।
ਧਾਰੈਂ ਸ਼ਰਾ ਖੁਸ਼ੀ ਕੇ ਮਾਂਹੀ।
ਕਿਦੌਂ ਤੁਰਕ ਕੀ ਤਨਿਯਾ ਹੋਇ।
ਸੁੰਦਰ ਦੇਖਤਿ ਜਾਚੈ ਕੋਇ ॥੧੨॥
ਨਿਜ ਦੁਹਿਤਾ[1] ਤਕ ਅਰਪੌਂ ਤਾਂਹੀ।
ਆਇ ਜੁ ਹਿੰਦੁ ਸ਼ਰਾ ਕੇ ਮਾਂਹੀ।
ਸੁਤਾ ਦਰਬ ਆਦਿਕ ਸਭਿ ਦੈ ਕੈ।
ਜਤੋਂ ਕਤੋਂ ਕਰਿ ਇਹ ਜੀਵ ਰਿਝੈ ਕੈ ॥੧੩॥
ਲਜਾਇ ਦੀਨ ਮਹਿਂ ਸ਼ਰਾ ਮਝਾਰ।
ਇਹ ਜਾਨਹੁ ਬਡ ਪਰਉਪਕਾਰ।
ਹਮਰੇ ਮਤਿ ਮਹਿਂ ਮਹਾਂ ਸਬਾਬ[1]।
ਸਿਫਤੀ ਕਰਹਿ ਖ਼ੁਦਾਇ ਅਦਾਬ[1] ॥੧੪॥
ਅਸਲੀ ਕਾਜ ਅਹੈ ਇਹ ਮੇਰੋ।
ਕਰਹਿ ਜੁ ਫੇਰ ਨ ਮਾਨਹਿ ਹੇਰੋਂ[1]।

[1]ਮੇਰੇ ਕਹੇ।

[1]ਆਪਣੀ ਪੁੱਤ੍ਰੀ ਤਕ।

[1]ਬੜਾ ਪੁੰਨ ਹੈ। [ਅ਼: ਸਵਾਬ]

[1]ਅਦਾਬ = ਅੱਛੀ ਰਵਸ਼ ਹੈ ਜਿਸ ਦੀ ਖੁਦਾ ਸਿਫਤ ਕਰਦਾ ਹੈ [ਅ਼: ਅਦਬ = ਅੱਛੀ ਰਵਸ਼। ਬਹੁ ਵਚਨ ਆਦਾਬ]

[1]ਜੋ (ਮੇਰੇ ਹੁਕਮ) ਦਾ ਮੋੜ ਕਰਦਾ (ਤੇ) ਨਹੀਂ ਮੰਦਨਾ

(ਮੈਂ) ਦੇਖਦਾ ਹਾਂ।

ਤਿਸ ਕੇ ਸਾਥ ਸ਼ੱਤ੍ਰੁਤਾ ਨੀਤ।
ਕਰਿ ਹੌਂ ਮੈਂ ਸਭਿ ਰੀਤਿ ਅਨੀਤ ॥੧੫॥
ਜੋ ਸ਼ੁਭ ਹੋਇ ਮਾਨਿ ਹੈ ਕਹ੍ਯੋ।
ਦੀਨ ਬਿਖੈ ਆਵਹਿ ਚਿਤ ਚਹ੍ਯੋ।
ਸੋ ਹਮ ਭ੍ਰਾਤਾ ਕੇਰ ਸਮਾਨ।
ਸਰਬ ਰੀਤਿ ਲੈ ਸੁਖਨ ਮਹਾਨ' ॥੧੬॥
ਸੁਨਿ ਸ਼੍ਰੀ ਗੁਰ ਤੇਗ ਬਹਾਦਰ ਭਾਖਾ।
'ਜਿਮ ਖ਼ੁਦਾਇ ਕੀ ਹੁਇ ਅਭਿਲਾਖਾ।
ਤਿਮ ਮਾਨੀ ਚਹੀਅਹਿ ਹਮ ਤੁਮ ਕੋ।
ਜਿਸ ਪਰਮੇਸ਼ੁਰ ਕੇ ਨਹਿਂ ਸਮ ਕੋ ॥੧੭॥
ਜੇ ਪ੍ਰਭੁ ਚਹੈ ਤ ਹਿੰਦੁ ਨ ਜਨਮੈ।
ਤੁਰਕ ਜਨਮ ਹੀ ਹ੍ਵੈ ਨਿਸ ਦਿਨ ਮੈਂ।
ਦੋਨਹੁਂ ਉਤਪਤਿ ਹੋਵਤਿ ਜਹਿਂ ਕਹਿਂ।
ਲਖਹੁ ਕਿ ਰਖਹਿ[1], ਦੁਹਨ ਕੋ ਜਗ ਮਹਿਂ ॥੧੮॥

[1]ਜਾਣ ਲਓ (ਪਰਮਾਤਮਾਂ) ਰੱਖਦਾ ਹੈ।

ਜੇ ਤੁਮ ਕਹੋ ਜਾਨੀਯਹਿ ਕੈਸੇ।
ਤਿਸ ਪਰ ਸੁਨਹੁ ਕਰਹੁ ਬਿਧਿ ਐਸੇ।
ਲੇਹੁ ਪੰਚ ਮਨ ਮਿਰਚੈਂ ਕਾਰੀ।
ਢੇਰ ਕਰਹੁ ਇਕ ਥਾਨ ਸੁਧਾਰੀ ॥੧੯॥
ਗਨ ਈਂਧਨ ਤਿਸ ਕੇ ਚਹੁਂ ਓਰ।
ਨੀਕੇ ਅਗਨਿ ਪ੍ਰਕਾਸ਼ਹੁ ਜੋਰ।
ਅਸ਼ਟ ਜਾਮ ਲੌ ਦਾਹਤਿ ਰਹੀਏ।
ਪੁਨ ਉੱਤਰ ਹਮ ਦੇਹਿਂ ਸੁ ਲਹੀਏ' ॥੨੦॥
ਇਮ ਨੁਰੰਗ ਨੇ ਮਾਨੀ ਬਾਤ।
ਗੁਰ ਬਾਹਰ ਆਏ ਬੱਖਜਾਤ।
ਚੌਕੀਦਾਰ ਸਾਥ ਹੀ ਭਏ।
ਕਾਰਾ ਗ੍ਰਿਹ[1] ਮਹਿਂ ਲੇ ਕਰਿ ਗਏ ॥੨੧॥

[1]ਕੈਦ ਖਾਨਾ।

ਰਹਤਿ ਭਏ ਸਤਿਗੁਰ ਸੰਗ ਸੰਗੇ।
ਨਿਜ ਨੌਕਰ ਸੋਂ ਕਹ੍ਯੋ ਨੁਰੰਗੇ।
'ਮਿਰਚ ਪੰਚ ਮਣ ਲ੍ਯਾਵਹੁ ਆਛੇ।

ਚਹੁੰਦਿਸ਼ਿ ਅਗਨਿ ਦਾਹੁ ਕਰਿ ਪਾਛੇ ॥੨੨॥
ਅਸ਼ਟ ਜਾਮ ਲੌ ਕਰਿ ਕੈ ਦਾਹੁ।
ਆਛੀ ਬਿਧਿ ਜਿਮ ਹੋਇ ਸੁਆਹੁ।'
ਸੁਨਿ ਕੈ ਤਥਾ ਕਰਤਿ ਬਿਧਿ ਭਯੋ।
ਇਕ ਨਿਸ ਦਿਨ ਪਾਵਕ ਦਿਪਤਯੋ ॥੨੩॥
ਸੀਤਰ ਸੁਆਹ ਭਈ ਜਬਿ ਤਿਨੈ।
ਜਾਇ ਨੁਰੰਗੇ ਸੋਂ ਸੁਧਿ ਭਨੇ।
ਸੁਨੀ ਤੁਰਕਪਤਿ ਨੇ ਜਬਿ ਬਾਨੀ।
ਕਰੇ ਹਕਾਰਨਿ ਗੁਰ ਗੁਨਖਾਨੀ ॥੨੪॥
ਢਿਗ ਬਿਠਾਇ ਕੈ ਸਕਲ ਜਨਾਈ।
'ਹਮ ਕੀਨਸਿ ਤੁਮ ਜਥਾ ਬਤਾਈ।
ਉੱਤਰ ਮੋਹਿ ਦੀਜੀਏ ਸੋਇ।
ਜਿਸ ਤੇ ਇਕ ਮਯ[1] ਸਭਿ ਜਗ ਹੋਇ ॥੨੫॥ [1]ਇਕ ਮਈ।
ਜਬਿ ਨਿਜ ਕਰਿ ਹੋ ਅੰਗੀਕਾਰਾ[1]। [1]ਤੁਸੀਂ) ਆਪ ਜੇ ਅੰਗੀਕਾਰ ਕਰੋਗੇ।
ਹ੍ਵੈ ਜੁ ਮਨੋਰਥ ਮਹਾਂ ਤੁਮਾਰਾ।
ਪੂਰਨ ਕਰੌਂ ਅਖਿਲ ਮੈਂ ਫੇਰ।
ਦੀਨ ਬਿਖੇ ਆਏ ਕਹੁ ਹੇਰਿ' ॥੨੬॥
ਸਤਿਗੁਰ ਕਹਜੋ 'ਜੁ ਮਿਰਚਨ ਸੁਆਹ।
ਲਾਇ ਨਰਨ ਸਗਰੀ ਮਸਲਾਹ[1]। [1]ਮਲਾਓ।
ਲੇਹੁ ਚਾਰਣੀ[1] ਸੋਂ ਤਿਸ ਛਾਣੁ। [1]ਛਾਨਣੀ।
ਜੋ ਉਬਰਹਿਂ[1] ਸੋ ਉੱਤਰ ਜਾਣੁ' ॥੨੭॥ [1]ਜਿਨੀਆਂ ਬਚ ਰਹਿਣ।
ਨੌਰੰਗ ਨੇ ਸੁਨਿ ਮਨੁਜ ਪਠਾਏ।
ਕਾਜ਼ੀ ਮੁੱਲਾਂ ਲੀਨਿ ਬੁਲਾਏ।
ਸਤਿਗੁਰ ਪਾਸ ਬਿਠਾਵਨਿ ਕਰੇ।
'ਸਮੁਝਾਹੁ ਤੁਮ ਇਹ ਕਹਾਂ[1] ਉਚਰੇ' ॥੨੮॥ [1]ਕੀਹ।
ਸਗਰੀ ਭਸਮ ਨਿਕਟਿ ਮੰਗਵਾਈ।
ਬਹੁ ਨਰ ਤੇ ਕਰ ਸੋਂ ਮਸਲਾਈ[1]। [1]ਹੱਥਾਂ ਨਾਲ ਮਲਾਈ।
ਛਾਨਤਿ ਭਏ ਚਾਰਨੀ[੬] ਧਾਰੇ।

ਮਸਲਿ ਮਸਲਿ ਛਿੱਦ੍ਰਨ ਤਰ ਡਾਰੇ
॥੨੯॥
ਸਗਰੀ ਭਸਮ ਛਾਨਿਬੋ ਕੀਨਿ।
ਸਾਬਤ ਮਿਰਚੈਂ ਨਿਕਸੀ ਤੀਨ।
ਹਾਥਨ ਸਾਥ ਸੁ ਮਸਲਿ ਘਨੇਰੀ।
ਭਈ ਨ ਭਗਨਿ ਸਭਿਨਿ ਸੋ ਹੇਰੀ
॥੩੦॥
ਸਰਬ ਭਸਮ ਤੇ ਉਬਰੀ ਸੋਇ।
ਜਯੋਂ ਕੀ ਤਯੋਂ ਦੇਖਤਿ ਸਭਿ ਕੋਇ।
ਜਿਨ ਕੇ ਆਂਚ ਛੁਈ ਨਹਿਂ ਨੇਰੇ।
ਪਿਖਿ ਪਿਖਿ ਬਿਸਮਹਿਂ ਲੋਕ ਬਡੇਰੇ
॥੩੧॥
ਧਰੀ ਨੁਰੰਗੇ ਤਬਿ ਨਿਜ ਹਾਥ।
ਬੋਲਯੋ ਬਾਕ ਗੁਰਨਿ ਕੇ ਸਾਥ।
'ਕਯਾ ਉੱਤ੍ਰ ਇਸ ਬਿਖੇ ਤੁਮਾਰੇ?
ਜਯੋਂ ਹਮ ਪੂਛਯੋ ਬਿਦਤ ਉਚਾਰੇ ॥੩੨॥
ਇਨ ਮਹਿਂ ਕਯਾ ਅਜ਼ਮਤ ਦਿਖਰਾਈ।
ਮਿਰਚ ਰਾਸ ਤੇ ਤੀਨ ਬਚਾਈ।
ਕਯਾ ਮਹਿ ਜਾਨਹਿਂ ਦੇਹੁ ਬਤਾਇ।
ਮਾਨਯੋਂ ਦੀਨ ਕਿ ਨਹਿਂ ਮਨ ਲਯਾਇ'
॥੩੩॥
ਸੁਨਿ ਸ਼੍ਰੀ ਤੇਗ ਬਹਾਦਰ ਕਰਯੋ।
'ਅਜਹੁਂ ਨਹੀਂ ਉੱਤਰ ਤੁਮ ਲਹਯੋ?
ਜਿਮ ਖ਼ੁਦਾਇ ਕੀ ਮਰਜ਼ੀ ਅਹੈ।
ਉੱਤਰ ਤਥਾ ਮਿਰਚ ਇਹ ਕਹੈਂ ॥੩੪॥
-ਇਕ ਕਰਿ ਦੇਉਂ ਚਾਹਿ ਇਹ ਤੇਰੀ।
ਨਹਿਂ ਖੁਦਾਇ ਕੀ, ਹਮ ਨੇ ਹੇਰੀ।
ਪੂਰਬ ਹਿੰਦੁ ਤੁਰਕ ਜਗ ਦੋਇ।
ਅਬਿ ਤੇ ਤੀਨ ਜਾਨੀਏ ਹੋਇਂ ॥੩੫॥
ਤੋਹਿ ਮਨੋਰਥ ਛੂਛਾ ਪਰੈ।
ਜਤਨ ਅਨੇਕਨਿ ਤੇ ਨਹਿਂ ਸਰੈ।
ਹਮ ਤੁਮ ਜੀਵ ਕਹਾਂ ਤਿਸ ਆਗੇ।

ਅਪਨੀ ਸ਼ਕਤਿ ਦਿਖਾਵਨਿ ਲਾਗੇ ॥੩੬॥
ਸਕਲ ਖ਼ਲਕ ਖ਼ਾਲਿਕ ਕੀ ਗਾਈਏ।
ਇਸ ਮਹਿਂ ਆਪਾ ਨਹੀਂ ਜਨਾਈਏ।
ਅਪਨਿ ਧਰਮ ਸਭਿਹਿਨਿ ਕੋ ਪਜਾਰੋ।
ਸੁਖ ਕਾਂਖੀ ਨਹਿਂ ਤਜਹਿ ਦੁਖਾਰੋ[1] ॥੩੭॥
ਨਿਜ ਨਿਜ ਧਰਮ ਰਾਖਹੀ ਜੋਇ।
ਉੱਤਮ ਗਤਿ ਸੋ ਪ੍ਰਾਪਤਿ ਹੋਇ।
ਪਰੰਪਰਾ ਕੀ ਰੀਤਿ ਮਹਾਨੀ।
ਕੌਨ ਸਕਹਿ ਇਸ ਕੋ ਕਰਿ ਹਾਨੀ ॥੩੮॥
ਇਸ ਭੂਤਲ ਪਰ ਭਏ ਘਨੇਰੇ।
ਤੇਜਵੰਤ ਸਮਰੱਥ ਬਡੇਰੇ।
ਗਰਬਤ ਗਮਨਤਿ ਜੋ ਬਿਪਰੀਤ।
ਮੂਲ ਸਮੇਤ ਜਾਤਿ ਸੋ ਬੀਤ ॥੩੯॥
ਜਿਸ ਪ੍ਰਭੁ ਨੇ ਇਹ ਜੀਵ ਉਪਾਏ।
ਰੱਛਕ ਹੁਇ ਸੋ ਬਨਹਿ ਸਹਾਏ।
ਅਪਰ ਬਿਖੈ ਕਜਾ ਸ਼ਕਤੀ ਅਹੈ।
ਕਰਮ ਕੁਕਰਮ ਕਰਨਿ ਕੋ ਚਹੈ ॥੪੦॥
ਯਾਂ ਤੇ ਮਿਰਚਨ ਕੋ ਦ੍ਰਿਸ਼ਟਾਂਤ।
ਪ੍ਰਭੁ ਮਰਜ਼ੀ ਦੇਖਨਿ ਸੱਖਯਾਤ।
ਹੋਇ ਨ ਏਕੋ, ਦੋਇ ਨ ਰਹੈ[1]।
ਬਨਹਿਂ ਤੀਨ, ਪੁਨ ਥਿਰਤਾ ਲਹੈਂ[1] ॥੪੧॥
ਇਹ ਖ਼ੁਦਾਇ ਕੀ ਲਖਹੁ ਰਜ਼ਾਇ।
ਜਿਸ ਕੋ ਕੋਇ ਨ ਸਕਹਿ ਮਿਟਾਇ।
ਚਲਿਬੋ ਸ਼੍ਰੀ ਪ੍ਰਭੁ ਕੇ ਅਨੁਸਾਰੀ।
ਧਰਮ ਰੀਤਿ ਇਹ ਲਖਹੁ ਹਮਾਰੀ' ॥੪੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਨੌਰੰਗ' ਪ੍ਰਸੰਗ ਬਰਨਨੰ ਨਾਮ ਅਸ਼ਟ ਚਤ੍ਵਾਰਿੰਸਤੀ ਅੰਸੂ ॥੪੮॥

[1]ਸੁਖ ਦੀ ਇਛਾ ਵਾਲੇ ਦੁਖੀ ਹੋ ਕੇ ਨਹੀਂ ਛਡਦੇ।
[1]ਇਕ ਨਹੀਂ ਹੋਣੇ ਤੇ ਦੋ ਵੀ ਨਹੀਂ ਰਹਿਣੇ।
[1]ਤਿੰਨ ਬਣਕੇ ਟਿਕ ਜਾਣਗੇ।

## ੪੯. [ਕੈਦ ਵਿਚੋਂ ਸਿੱਖਾਂ ਦੇ ਘਰ ਪ੍ਰਸ਼ਾਦ ਛਕਣਾ]

੪੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੦

ਦੋਹਰਾ:

ਕਾਰਾਗ੍ਰਿਹ ਮਹਿਂ ਸਤਿਗੁਰੂ†,
ਪਠਿ ਦੀਨੇ ਤੁਰਕੇਸ਼।
ਰਿਦੇ ਬਿਚਾਰ ਉਚਾਰਤੋ†,
ਬੈਠੀ ਸਭਾ ਅਸ਼ੇਸ਼ ॥੧॥

ਚੌਪਈ:

[1]'ਇਹ ਹਿੰਦੁਨਿ ਕੋ ਗੁਰੂ ਕਹਾਵੈ।
ਅਜ਼ਮਤ ਇਸ ਮਹਿਂ ਦ੍ਰਿਸ਼ਟਿ ਸੁ ਆਵੈ।
ਅਗਨਿ ਬ੍ਰਿੰਦ ਮਹਿਂ ਮਿਰਚੈ ਤੀਨ।
ਜਲਨਿ ਨ ਦਈ ਦਿਖਾਵਨਿ ਕੀਨਿ ॥੨॥
ਅਪਰ ਪੰਚ ਮਨ ਸਗਰੀ ਜਰੀ।
ਬਿਨਾ ਤੀਨ ਤੇ ਇਕ ਨ ਉਬਰੀ[1]।
ਕਰਾਮਾਤ ਇਹ ਨਹੀਂ ਦਿਖਾਵੈ।
ਪਠਿ ਕਲਮਾ ਨ ਸ਼ਰਾ ਮਹਿਂ ਆਵੈ ॥੩॥
ਅਪਨੇ ਹਠ ਕੋ ਦਿਢ ਕਰਿ ਪਾਲੈ।
ਕਹੇ ਹਮਾਰੇ ਪਰ ਨਹਿਂ ਚਾਲੈ।
ਭਯੋ ਕੈਦ ਦੁਖ ਲਹੈ ਘਨੇਰਾ।
ਤਊ ਨ ਮਾਨਤਿ ਹੈ ਇਕ ਬੇਰਾ' ॥੪॥
ਸੁਨਿ ਕਰਿ ਸ਼ਰਾ ਫਸਾ ਕੇ ਬੰਧੇ[1]।
ਨੌਰੰਗ ਸੰਗ ਭਨਹਿਂ ਮਤਿ ਅੰਧੇ।
'ਰਾਖਹੁ ਕੈਦ ਤਾੜਨਾ ਲਹੇ।
ਸਰਬ ਪ੍ਰਕਾਰ ਕਠਨ ਹੁਇ ਰਹੇ ॥੫॥
ਮਿਲਿਬੇ ਦੇਹੁ ਨ ਕਿਸ ਕੇ ਸੰਗ।
ਪਾਵਤਿ ਕਸ਼ਟ ਬੰਧ ਲਿਹੁ ਅੰਗ।
ਬਹੁ ਦਿਨ ਮਹਿਂ ਅਕੁਲਾਇ ਬਿਸਾਲੇ।
ਕਹੇ ਤੁਮਾਰੇ ਮਹਿਂ ਤਬਿ ਚਾਲੈ' ॥੬॥
ਇਮ ਸ਼੍ਰੀ ਤੇਗ ਬਹਾਦਰ ਗਏ।
ਕਾਰਾਗ੍ਰਿਹ ਮਹਿਂ ਬੈਠਤਿ ਭਏ।
ਦਿੱਲੀ ਨਗਰ ਬਸਹਿਂ ਸਿਖ ਗੁਰ ਕੇ।
ਧਾਰਹਿਂ ਪ੍ਰੇਮ ਭਾਉ ਦਿਢ ਉਰ ਕੇ ॥੭॥

†ਪਾ:-ਗੁਰੁ ਕਹਿ।

†ਪਾ:-ਸੁ ਕਰਤਿ ਹੈ।

[1]ਸਾਰੀ ਸਭਾ ਵਿਚ ਬੈਠਾ (ਨੁਰੰਗਾ ਕਹਿੰਦਾ ਹੈ)।

[1]ਇਕ ਵੀ ਨਹੀਂ ਬਚੀ।

[1]ਸ਼ਰ੍ਹਾ ਦੀ ਫਾਹੀ ਵਿਚ ਬੱਧੇ ਹੋਏ।

ਇਕ ਸਿਖ ਨੇ ਗੁਰ ਹੇਤੁ ਅਹਾਰਾ।
ਕਰਨਿ ਹੁਤੋ, ਤਿਨ ਰਿਦੇ ਬਿਚਾਰਾ।
-ਅਬਿ ਤੋ ਪੁਰਿ ਮਹਿਂ ਸਤਿਗੁਰ ਰਹੈਂ।
ਜੋ ਸਿੱਖਜਨਿ ਕੇ ਸ੍ਵਾਮੀ ਅਹੈਂ ॥੮॥
ਤਿਨ ਕੋ ਅਪਨੇ ਸਦਨ ਬੁਲਾਇ।
ਅਸਨ ਅਚਾਵੌਂ ਰੁਚਿਰ ਬਨਾਇ।
ਅਹੈਂ ਕੈਦ ਮਹਿਂ, ਜੋ ਨਹਿਂ ਆਵਹਿਂ।
ਲੈ ਕਰਿ ਜਾਉਂ, ਤਿਸੀ ਥਲ ਖਾਵਹਿਂ ॥੯॥
ਸਭਿ ਤੇ ਅਧਿਕ ਭਾਗ ਵਡਿਆਈ[1]।
ਹੋਹਿ ਮੋਹਿ ਕਹੁ ਜੇ ਬਨ ਜਾਈ[1]।
ਮਮ ਘਰ ਚਰਨ ਪਾਇਂ ਨਹਿਂ ਜੇਈ।
ਤਹਾਂ ਗਏ ਤੇ ਅਚਹਿਂ ਨ ਤੇਈ ॥੧੦॥
ਮੰਦ ਭਾਗ ਅਪਨੋ ਤਬਿ ਜਾਨੌਂ।
ਗੁਰ ਪ੍ਰਸੰਨ ਨਹਿਂ ਹ੍ਵੈ ਇਮ ਮਾਨੌਂ-।
ਇੱਤਯਾਦਿਕ ਗਨ ਤਰਕ ਬਿਚਾਰਤਿ[1]।
ਗਯੋ ਕੈਦ ਥਲ ਹੁਇ ਪ੍ਰੇਮਾਰਤੁ ॥੧੧॥
ਬੂਝਿ ਸਿਪਾਹਿਨਿ ਗਾ ਗੁਰੁ ਪਾਸ।
ਖਰੋ ਭਯੋ ਢਿਗ ਕਹਿ ਅਰਦਾਸ।
ਨਮੋ ਠਾਨਿ ਕਰਿ ਜੋਰੇ ਹਾਥ।
ਪੁਲਤ[1] ਬਿਲੋਚਨ ਜਲ ਕੇ ਸਾਥ ॥੧੨॥
'ਸੁਨਹੁ ਨਾਥ! ਅਭਿਲਾਖਾ ਮੋਰੀ।
ਬਹੁ ਦਿਵਸਨ ਕੀ ਰਿਦੇ ਬਡੇਰੀ।
ਸ਼੍ਰੀ ਗੁਰੁ ਸਦਨ ਚਰਨ ਕੋ ਪਾਵਹਿਂ।
ਮੋਰ ਹਾਥ ਤੇ ਭੋਜਨ ਖਾਵਹਿਂ ॥੧੩॥
ਅਸਮੰਜਸ ਜਾਨਹਿਂ ਬਿਧਿ ਜੋਊ[1]।
ਨਿਸ਼ਚਾ ਹੋਤਿ ਮੋਹਿ ਕਹੁ ਤੋਊ।
ਪ੍ਰੇਮ ਅਧੀਨ ਪ੍ਰਭੂ ਹੈਂ ਮੇਰੇ।
ਅਨਕਰਨੋ ਭੀ ਕਰਹਿਂ ਸੁ ਪ੍ਰੇਰੇ[1] ॥੧੪॥
ਪੂਰਹੁ ਇੱਛਾ ਨਾਥ! ਹਮਾਰੀ।
ਅਚਹੁ ਅਸਨ ਕਹੁ ਚਲਿ ਇਕ ਬਾਰੀ।

[1]ਭਾਗ ਤੇ ਵਡਿਆਈ ਮੇਰੀ ਹੋਵੇਗੀ।
[1]ਜੇ (ਇਹ ਗਲ) ਬਣ ਜਾਵੇ।
[1]ਦਲੀਲਾਂ ਸੋਚਦਾ ਹੈ।
[1]ਭਰੇ ਹੋਏ।
[1]ਜੋ ਗਲ (ਭਾਵ ਬੰਦੀ ਖਾਨੇ ਤੋਂ ਮੇਰੇ ਘਰ ਆਵਣ ਦੀ) ਕਠਨ (ਅਨਹੋਣੀ) ਜਾਣੀਦੀ ਹੈ।
[1](ਪ੍ਰੇਮ ਦੇ) ਪ੍ਰੇਰੇ ਹੋਏ।

ਨਾਂਹਿ ਤ ਕਹਹੁ ਇਹਾਂ ਲੈ ਆਵੌਂ।
ਬੈਠਿ ਸਮੀਪ ਅਹਾਰ ਅਚਾਵੌਂ' ॥੧੫॥
ਸੁਨਿ ਸਿਖ ਬਿਨਤੀ, ਪ੍ਰਭੁ ਅਲਾਵਹਿਂ।
'ਕਰਿ ਤਿਆਰ ਹਮ ਭੋਜਨ ਖਾਵਹਿਂ।
ਤੋਹਿ ਸਦਨ ਮਹਿਂ ਆਵਹਿਂ ਬੈਸੇ[1]। [1]ਆਕੇ ਬੈਠਾਂਗੇ।
ਇੱਛਾ ਪੂਰਹਿਂ ਤਵ ਉਰ ਜੈਸੇ ॥੧੬॥
ਦੋਹਰਾ:
ਹ੍ਵੈ ਪ੍ਰਭਾਤਿ ਜਬਿ ਆਗਲੀ, ਦਿਵਸ ਆਇ
ਹੈ ਜਾਮ।
ਅਚਵਹਿ ਭੋਜਨ ਪਹੁੰਚਿ ਕੈ, ਬੈਠਿ ਤਿਹਾਰੇ
ਧਾਮ' ॥੧੭॥
ਚੌਪਈ:
ਸੁਨਿ ਸਤਿਗੁਰ ਬਚ ਬਿਨ ਸੰਦੇਹ।
ਹਰਖ ਭਯੋ ਸਿਖ ਬਿਸਮਯ ਲੇਹਿ।
-ਅਹੈਂ ਕੈਦ ਮਹਿਂ, ਚੌਂਕੀ[1] ਪਾਸ। [1]ਪਹਿਰਾ।
ਤਊ ਆਇ ਹੈਂ ਮੋਰ ਅਵਾਸ- ॥੧੮॥
ਬੰਦਨ ਕਰਿ ਉਤਲਾਵਤਿ ਗਯੋ।
ਰੁਚਿਰ ਅਹਾਰ ਕਰਨਿ ਉਦਤਯੋ।
ਕਰਜੋ ਤਿਹਾਵਲ ਬਹੁ ਸੁਚ ਧਾਰੀ।
ਪੁਨ ਆਇਸੁ[1] ਕਰਵਾਇਸਿ ਤਜਾਰੀ [1]ਖੀਰ।
॥੧੯॥
ਓਦਨ[1], ਪਹਿਤ[2], ਸ੍ਵਾਦ ਦਧਿ ਬਰੇ[3]। [1]ਚਾਵਲ। [2]ਦਾਲ। [3]ਵੜੇ।
ਕਰੇ ਪਾਤਰੇ ਮੰਡੇ[1] ਖਰੇ। [1]ਪਤਲੇ ਮੰਡੇ।
ਅਧਿਕ ਸਲਵਣ ਸ ਤੁਰਸ਼ ਬਨਾਏ।
ਇੱਤਜਾਦਿਕ ਬਹੁ ਮਧੁਰ ਕਰਾਏ ॥੨੦॥
ਇਮ ਕਰਤਜੋਂ ਭੋਜਨ ਅਭਿਰਾਮ।
ਬਾਸੁਰ ਹੋਤਿ ਭਯੋ ਜਬਿ ਜਾਮ।
ਸਦਨ ਸਿੱਖਜ ਕੇ ਪ੍ਰਗਟੇ ਆਇ।
ਕਹਜੋ 'ਛੁਧਾ ਹਮ ਕੋ ਅਧਿਕਾਇ
॥੨੧॥
ਜੋ ਅਹਾਰ ਤੈਂ ਤਜਾਰ ਕਰਾਇ।
ਸੋ ਅਬਿ ਲਜਾਵਹੁ ਦੇਹੁ ਅਚਾਇ।

ਦੇਰਿ ਨ ਕਰਹੁ ਨੀਰ ਕੋ ਆਨਹੁ।
ਬੈਠਹਿਂ ਹਮ ਕਿਸ ਥਾਨ ਬਖਾਨਹੁਂ? ॥੨੨॥
ਦੇਖਿ ਪ੍ਰੇਮ ਅਰੁ ਭਾਉ ਬਡੇਰੇ।
ਭੋ ਸਿਖ! ਚਲਿ ਆਏ ਘਰ ਤੇਰੇ।'
ਦੇਖਤਿ ਸਿੱਖਜ ਬਿਲੰਦ ਅਨੰਦਜੋ।
ਹਾਥ ਜੋਰਿ ਪਗ ਪੰਕਜ ਬੰਦਜੋ ॥੨੩॥
ਸੁੰਦਰ ਚੌਂਕੀ ਦਈ ਬਿਛਾਇ।
ਨਏ ਬਸਤ੍ਰ ਉੱਜਲ ਤੇ ਛਾਇ।
'ਕ੍ਰਿਪਾ ਨਿਧਾਨ! ਬੈਠੀਏ ਆਪ।
ਸਿਖ ਕੇ ਪਾਪ ਸੰਤਾਪਹਿਂ ਖਾਪ[1] ॥੨੪॥

[1]ਨਾਸ਼ ਕਰਨੇ ਵਾਲੇ।

ਦਾਸ ਪ੍ਰੇਮ ਕੇ ਬਸਿ ਮਹਿਂ ਰਹੋ।
ਨਿਤ ਪਰਲੋਕ ਸਹਾਇਕ ਅਹੋ।
ਬਹੁਤ ਦਿਵਸ ਕੀ ਇੱਛਾ ਮੇਰੇ।
-ਕਬਿ ਪੂਰਹਿਂ ਗੁਰ ਆਵਹਿਂ ਡੇਰੇ- ॥੨੫॥
ਮਮ ਚਿਤ ਕੀ ਲਖਿ ਅੰਤਰਜਾਮੀ!
ਕਰਜੋ ਕ੍ਰਿਤਾਰਥ, ਸਤਿਗੁਰੂ ਸ੍ਵਾਮੀ!'
ਇੱਤਜਾਦਿਕ ਕਰਿ ਭਾਉ ਘਨੇਰਾ।
ਕੀਨਿ ਪ੍ਰਸਾਦਿ ਤਜਾਰ ਤਿਸ ਬੇਰਾ ॥੨੬॥
ਦਰਸ਼ਨ ਹੇਤੁ ਅਪਰ ਸਿਖ ਆਏ।
ਕਰ ਜੋਰਹਿਂ ਅਰੁ ਸੀਸ ਨਿਵਾਏ।
ਬਿਨੈ ਉਚਾਰਹਿਂ ਚਰਨ ਸਪਰਸੈਂ।
ਪ੍ਰੇਮੀ ਆਇ ਸੁਨਤਿ ਹੀ ਦਰਸੈਂ[1] ॥੨੭॥

[1]ਪ੍ਰੇਮੀ ਸਿੱਖ ਸੁਣਦਿਆਂ ਸਾਰ ਹੀ ਆਉਂਦੇ ਤੇ ਦਰਸ਼ਨ ਕਰਦੇ ਹਨ।

ਤਬਿ ਸਿਖ ਨੇ ਜਲ ਕਰ ਮਹਿਂ ਧਾਰੇ।
ਹਿਤ ਕਰਿ ਗੁਰੁ ਕੇ ਚਰਨ ਪਖਾਰੇ।
ਬਸਤ੍ਰ ਸਾਥ ਪੌਛਨਿ ਕਰਿ ਨੀਕੇ।
ਪੁਨਹਿ ਪਲੋਸਤਿ ਆਸ਼੍ਰੈ ਜੀਕੇ[1] ॥੨੮॥

[1]ਜੀ ਦਾ ਆਸਰਾ (ਚਰਨ)।

ਜਿਨ ਚਰਨਨ ਕੀ ਸੇਵਾ ਕਾਰਨ।
ਸੁਰ ਸਿਹਾਹਿਂ, ਕਿਮ ਕਰਿ ਹੈਂ ਧਾਰਨ[1]।

[1]ਦੇਵਤੇ ਤਰਸਦੇ ਹਨ ਕਿ ਕਿਵੇਂ ਧਾਰਨ ਕਰੀਏ।

ਸੋ ਸਿਖ ਬਡਭਾਗੀ ਨੇ ਗਹਿ ਕਰਿ।
ਨੇਤ੍ਰਨਿ ਸਾਥ ਸਪਰਸ਼ਤਿ ਧਰਿ ਧਰਿ ॥੨੯॥
ਸਰਬ ਪ੍ਰਸ਼ਾਦਿ ਪਰੋਸਨਿ ਕਰਿਓ†।
ਗੁਰ ਆਗੈ ਬਡਿ ਥਾਰ ਸੁ ਧਰਿਓ*।
ਰੁਚਿ ਸੋਂ ਲੇ ਕਰਿ ਸ੍ਵਾਦ ਅਹਾਰਾ।
ਅਚਜੋ ਬਿਲੋਕਤਿ ਭਾਉ ਉਦਾਰਾ।
ਤਿਸ ਸਿਖ ਕੋ ਸ਼ਰਧਾਲੂ ਦੇਖਿ।
ਤਹਿਂ ਘਰ ਆਏ ਜਲਧਿ ਬਿਬੇਕ ॥੩੦॥
ਤਹਿਂ ਪਰੋਸ ਮਹਿਂ ਇਕ ਸਿਖ ਰਹੈ।
ਕਰਨਿ ਅਹਾਰ ਗੁਰੂ ਹਿਤ ਚਹੈ†।
ਹਾਥ ਜੋਰਿ ਕਰਿ ਗੁਰੂ ਅਗਾਰੀ।
ਬਿਨੈ ਸਹਿਤ ਨਿਜ ਚਾਹਿ ਉਚਾਰੀ ॥੩੧॥
'ਸ਼੍ਰੀ ਗੁਰੁ ਜੀ ਮੇਰੀ ਅਰਦਾਸ।
ਆਵਹੁ ਭੋਰ ਹਮਾਰ ਅਵਾਸ।
ਕ੍ਰਿਪਾ ਕਰਹੁ ਨਿਜ ਦਾਸ ਜਨੀਜੈ।
ਭੋਜਨ ਭਾਉ ਸਮੇਤ ਅਚੀਜੈ ॥੩੨॥
ਪਾਵਨ ਪਾਵਨ ਕਰਿ ਘਰ ਪਾਵਨ[1]।
ਮੈਂ ਨਿਹਾਲ ਹੌਂ ਤੁਮਰੇ ਆਵਨਿ।'
ਅਧਿਕ ਦੀਨਤਾ ਪਿਖਿ ਸਿਖ ਕੇਰੀ।
ਨੇਤ੍ਰ ਕ੍ਰਿਪਾਲ[1] ਕਹ੍ਯੋ ਤਿਸ ਬੇਰੀ ॥੩੩॥
'ਸੁੱਧ ਭਾਵਨਾ ਜੇ ਉਰ ਤੋਹੀ।
ਸੋ ਸਤਿਗੁਰ ਤੇ ਪੂਰਨ ਹੋਹੀ।'
ਅਸ ਕਹਿ ਸਿੱਖਨਿ ਦੇ ਸੰਤੋਸ਼ਾ।
ਜਿਸ ਤੇ ਦ੍ਰਿਢ ਉਰ ਬਧਹਿ ਭਰੋਸਾ ॥੩੪॥
ਮੰਦ ਮੰਦ ਸਤਿਗੁਰ ਪੁਨ ਚਲੇ।
ਜਿਨ ਦਰਸ਼ਨ ਤੇ ਦੁਖ ਦਲ ਮਲੇ[1]।
ਮਿਲਹਿ ਸਿੱਖ ਕੋ, ਬੰਦਨ ਠਾਨਹਿਂ।

†ਇਹ ਦੋ ਤੁਕਾਂ ਛਾਪੇ ਦੇ ਨੁਸਖੇ ਵਿਚ ਹੈਨ।

†ਇਕ ਲਿਖਤੀ ਨੁਸਖੇ ਵਿਚ ਇਥੇ ਦੋ ਹੋਰ ਵਾਧੂ ਤੁਕਾਂ ਹਨ ਜਿਨ੍ਹਾਂ ਦਾ ਇਹ ਪਾਠ ਹੈ:- ਪੁਨ ਮਨ ਮਾਹਿ ਬਿਚਾਰੈ ਐਸੇ। ਮੋਰੇ ਘਰ ਗੁਰ ਆਵਹਿਂ ਕੈਸੇ।

[1]ਪਵਿਤ੍ਰ ਚਰਨ ਘਰ ਵਿਚ ਪਾਵਣਾ ਕਰੋ।

[1]ਕ੍ਰਿਪਾਲੂ ਨੇਤ੍ਰ ਕਰਕੇ।

[1]ਨਾਸ਼ ਹੁੰਦੇ ਹਨ।

ਪੁਨ ਆਪਸ ਮਹਿਂ ਮਿਲਹਿਂ ਬਖਾਨਹਿਂ ॥੩੫॥
'ਸ਼੍ਰੀ ਪ੍ਰਭੁ ਸਰਬ ਭਾਂਤਿ ਸਮਰੱਥ।
ਚਹਹਿਂ ਸੁ ਕਰਹਿਂ ਧਰੈਂ ਸਿਰ ਹੱਥ।
ਸਕਲ ਜਗਤ ਸਿਰਜਨ ਅਰੁ ਪਾਲਨ।
ਕਰਹਿਂ ਛਿਨਕ ਮਹਿਂ ਸਭਿ ਕੋ ਘਾਲਨ[1] ॥੩੬॥
ਸ਼ਕਤਿ ਮਹਤ ਤੇ ਮਹਤ ਧਰਿਤ ਹੈਂ।
ਦਾਸ ਹਜ਼ਾਰਨਿ ਕਾਜ ਕਰਤਿ ਹੈ।
ਅਬਿ ਤੁਰਕੇਸ਼ੁਰ ਕੈਦ ਪਰੇ ਹੈਂ।
ਕੋ ਜਾਨੈ ਕਿਮ ਛਿਮਾ ਧਰੇ ਹੈਂ ॥੩੭॥
ਨਾਂਹਿ ਤ ਸੁਤ ਬਨਿਤਾ ਸਭਿ ਸਾਜ।
ਅਰੁ ਤੁਰਕਨ ਕੋ ਜਹਿਂ ਲਗਿ ਰਾਜ।
ਏਕ ਬੋਲ ਤੇ ਦਹਿਂ ਬਿਨਾਸ।
ਜਥਾ ਬੱਜ੍ਰ ਗਿਰ ਜੁਤਿ ਤਰੁ ਘਾਸ[1] ॥੩੮॥
ਮਹਾਂ ਤਾਣ ਜੁਤਿ ਭਏ ਨਿਤਾਣੇ।
ਕਾਰਨ ਕੌਨ, ਸਕਹਿਂ ਨਹਿਂ ਜਾਣੇ।
ਸਭਿ ਛਿਤ ਮਹਿਂ ਸਿਮਰੇ ਜਹਿਂ ਕਹਾਂ।
ਪਹੁੰਚਹਿਂ ਹੋਇਂ ਸਹਾਇਕ ਮਹਾਂ ॥੩੯॥
ਇਹ ਗਤਿ ਸੁਨੀ ਪਿਖੀ ਸਭਿ ਜਾਇ।
ਕੈਦ ਪਰਨਿ ਗਤਿ ਲਖੀ ਨ ਜਾਇ।
ਸਭਿ ਘਟ ਘਟ ਕੀ ਜਾਣਨਹਾਰੇ।
ਛਿਨ ਮਹਿਂ ਲਾਖਹੁਂ ਕੋਸ ਪਧਾਰੇ ॥੪੦॥
ਇੱਤਜਾਦਿਕ ਅਜ਼ਮਤ ਕੋ ਧਾਰੇ।
ਛਪੀ ਨਹੀਂ ਬਿਦਤੀ ਜਗ ਸਾਰੇ।
ਤਊ ਕਸ਼ਟ ਕੋ ਸਹੈਂ ਸਰੀਰ।
ਜਾਨੀ ਜਾਇ ਨ ਕਜੋਂ ਧਰਿ ਧੀਰ[1]' ॥੪੧॥
ਮਿਲਹਿਂ ਪਰਸਪਰ ਸਿਖ ਇਮ ਕਹੈਂ।
ਪੂਰਨ ਗੁਰੂ ਭੇਦ ਕਿਮ ਲਹੈਂ।
ਪੁਨ ਸਤਿਗੁਰੁ ਕਾਰਾਗ੍ਰਿਹ ਆਏ।

[1]ਨਾਸ਼।

[1]ਜਿਵੇਂ ਬੱਜ੍ਰ ਘਾਸ ਤੇ ਬ੍ਰਿੱਛਾਂ ਸਮੇਤ ਪਹਾੜ ਨੂੰ (ਨਾਸ਼ ਕਰ ਦਿੱਦਾ ਹੈ)।

[1]ਕਿਉਂ ਧੀਰਜ ਧਾਰਿਆ ਹੋਯਾ ਹੈ।

ਪੂਰਬ ਸਮ ਬੈਠੇ ਤਿਸ ਥਾਏਂ ॥੪੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਦਿੱਲੀ ਮਹਿਂ ਸ਼੍ਰੀ ਗੁਰ ਪ੍ਰਸੰਗ' ਬਰਨਨੰ ਨਾਮ ਊਨ ਪੰਚਾਸਤਿ ਅੰਸੂ ॥੪੯॥

## ੫੦. [ਸਿਖ ਦੇ ਘਰ ਪ੍ਰਸ਼ਾਦ ਪਾਇਆ]

੪੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੧

ਦੋਹਰਾ:

ਸਿਖ ਕੇ ਘਰ ਭੋਜਨ ਅਚਯੋ, ਨਿਕਸੇ ਜਬਿ
ਤਿਸ ਦ੍ਵਾਰ।
ਪਿਖੇ ਮੁਲਾਨੇ ਤਬਿ ਤਹਾਂ, ਜਰ ਬਰ ਹੁਇ
ਗੋ ਛਾਰ ॥੧॥

ਚੌਪਈ:

ਨਰ ਸੰਗੀ ਥੇ, ਤਿਨ ਪੁਛਵਾਯੋ।
'ਇਨ ਕੇ ਘਰ ਕੈਸੇ ਕਰਿ ਆਯੋ?'
ਕਿਨ ਹੂੰ ਤਹਾਂ ਸੁ ਕੀਨਿ ਬਤਾਵਨਿ।
'ਇਸ ਕੇ ਘਰ ਭੋਜਨ ਕਿਯ ਖਾਵਨ
॥੨॥
ਅਪਨੋ ਸਿੱਖ ਜਾਨ ਕਰਿ ਭਾਊ।
ਅਚਯੋ ਅਹਾਰ ਰਿਦੇ ਹਰਖਾਊ।'
ਮਤਸਰ ਅਗਨ ਮੁਲਾਨੇ ਮਨ ਮਹਿਂ।
ਜਰ ਬਰ ਭਯੋ ਭਸਮਿ ਤਿਸ ਛਿਨ ਮਹਿਂ
॥੩॥
-ਜਬਿ ਲਗਿ ਤੁਰਕ ਬਨਹਿਂ ਇਹ ਨਾਂਹੀ।
ਨਹਿਂ ਮਾਨਹਿਂ ਹਿੰਦੂ ਮਨ ਮਾਂਹੀ।
ਹਿੰਦੁਵਾਨ ਕੋ ਮੂਲ ਇਹੀ ਹੈ।
ਅਬਿ ਨਿਸ਼ਚੈ ਭੀ ਬਾਤ ਸਹੀ ਹੈ- ॥੪॥
ਦੁਸ਼ਟ ਗਿਨਤਿ ਇਮ ਰਿਦੇ ਮਝਾਰ।
ਪਹੁੰਚਯੋ ਨੌਰੰਗ ਕੇ ਦਰਬਾਰ।
'ਜੋ ਸ਼੍ਰੀ ਤੇਗ ਬਹਾਦਰ ਗਹਯੋ।
ਤੁਮ ਜੋ ਕਰਨਿ ਮਨੋਰਥ ਚਹਯੋ ॥੫॥
ਤਿਸ ਕੋ ਮੂਲ ਜਾਨੀਏਂ ਆਛੇ।
ਬਨੇ ਤੁਰਕ ਇਸ, ਸਭਿ ਹੁਇਂ ਪਾਛੇ।
ਲਾਖਹੁ ਨਰ ਤਿਸ ਕੇ ਅਨੁਸਾਰਿ।
ਪੂਜਹਿਂ ਆਇਸੁ ਮਾਨਿ ਉਦਾਰ ॥੬॥
ਅਬਿ ਤਿਸ ਕੀ ਕੀਜਹਿ ਤਕਰਾਈ।
ਵਹਿਰ ਕੈਦ ਤੇ ਹ੍ਵੈ ਨ ਕਦਾਈ[1]।

[1]ਕਦੀ ਵੀ।

ਅਬਿ ਸਿੱਖਜਨਿ ਕੇ ਘਰ ਚਲਿ ਜਾਇ।
ਕਰਿ ਆਦਰ ਸੋ ਅਸਨ ਅਚਾਇਂ ॥੭॥
ਲੋਕ ਵਹਿਰ ਕੇ ਮਿਲਤਿ ਜਿ ਰਹੈਂ[1]।
ਕੈਦ ਬਿਖੈ ਤੌਂ ਕਿਮ ਦੁਖ ਲਹੈ।
ਮਿਲਹਿ ਨ ਨਰ ਬਾਹਿਰ ਕੋ ਜਾਇ।
ਸੋ ਨਹਿਂ ਨਿਕਸਹਿ ਰਹਿ ਇਕ ਥਾਇਂ ॥੮॥
ਕਾਰਾਗ੍ਰਿਹ ਮਹਿਂ ਤਬਿ ਦੁਖ ਭਾਇ।
ਮਿਲਹਿ ਨ ਕੋ, ਬੈਠਹਿ ਮੁਰਝਾਇ।
ਸਭਿ ਦਿਸ਼ਿ ਤੇ ਨਿਰਾਸ ਜਬਿ ਹੋਇ।
ਕਰਜੋ ਤੁਮਾਰੋ ਮਾਨਹਿ ਸੋਇ' ॥੯॥
ਸੁਨਿ ਨੁਰੰਗ ਮਨ ਰਿਸਜੋ ਘਨੇਰਾ।
'ਕਿਸ ਕੇ ਹੁਕਮ ਕਰਹਿ ਪੁਰਿ ਫੇਰਾ[1]।
ਜਮਾਦਾਰ ਕੋ ਲੇਹੁ ਬੁਲਾਇ।
ਤਿਸ ਕੋ ਗੁਨਹਾ ਦੇਹੁ ਸਜ਼ਾਇ ॥੧੦॥
ਪੁਰਿ ਮਹਿਂ ਫਿਰਹਿ, ਹੁਕਮ ਨਹਿਂ ਮੇਰੋ।
ਸੋ ਕੈਸੇ ਬਿਚਰਜੋ ਨਰ ਹੇਰੋ?'
ਚਲਿ ਆਯੋ ਤਿਸ ਪੂਛਨਿ ਕੀਨਸਿ।
'ਤੈਂ ਕਜੋ ਵਹਿਰ ਨਿਕਸਿਬੇ ਦੀਨਸਿ? ॥੧੧॥
ਹੁਕਮ ਦਿਯੋ ਤੁਝ, ਕਰਿ ਤਕਰਾਈ।
ਕੋਠਨ ਅੰਦਰ ਰਾਖਿ ਟਿਕਾਈ।
ਵਾਯੂ ਲਗਨਿ ਨ ਦੇਹੁ ਵਹਿਰ ਕੇ।
ਕਠਨ ਸਥਾਨ ਰਾਖਿ ਦ੍ਰਿੜ ਕਰਿ ਕੇ' ॥੧੨॥
ਜਮਾਦਰ ਨੇ ਸੁਨਤਿ ਬਖਾਨਾ।
'ਬੈਠੇ ਰਹਹਿਂ ਏਕ ਹੀ ਥਾਨਾ।
ਨਹਿਂ ਅੰਤਰ ਤੇ ਵਹਿਰ ਨਿਕਾਸੋਂ।
ਜਾਨਿ ਕਹਾਂ ਪੁਰਿ ਕੇਰ ਅਵਾਸੋਂ[1] ॥੧੩॥
ਕਟ ਕੋ ਕਸਿ ਕੈ ਏਕ ਸਿਪਾਹੀ।
ਗਾਢੋ ਠਾਂਢੋ ਰਹਿ ਤਿਨ ਪਾਹੀ।
ਆਠੋ ਜਾਮ ਖਰੋ ਇਕ ਰਹੈ।

[1]ਜੇ ਮਿਲਦੇ ਰਹੇ।

[1]ਸ਼ਹਿਰ ਵਿਚ ਫਿਰਨਾ ਕਰਦਾ ਹੈ।

[1]ਸ਼ਹਿਰ ਦੇ ਘਰੀਂ।

ਟਰਹਿ ਨ[1] ਥਲ ਤੇ ਦ੍ਰਿਸ਼ਟਿ ਸੁ ਲਹੈ' ॥੧੪॥
ਸੁਨਤਿ ਮੁਲਾਨੇ ਕੀਨਿ ਉਚਾਰਾ।
'ਮੈਂ ਸਿਖ ਕੇ ਘਰ ਆਪ ਨਿਹਾਰਾ।
ਇਹ ਮੁਕਰਹਿ ਸਭਹਿਨਿ ਕੇ ਮਾਂਹੀ।
ਪੁਨ ਪਿਖਿ ਕਹੌਂ ਸ਼ਾਹੁ ਕੇ ਪਾਹੀ[1] ॥੧੫॥
ਅਬ ਤੋ ਕਹੀ ਨ ਮਾਨਹਿ ਮੇਰੀ।
ਸਾਚੀ ਲਖਹੁ ਬਿਲੋਚਨ ਹੇਰੀ।'
ਇਤਨ ਪ੍ਰਸੰਗ ਹੋਇ ਹਟਿ ਰਹਜੋ।
ਉਪਾਲੰਭ[1] ਤਿਸ ਕੋ ਬਹੁ ਕਹਜੋ ॥੧੬॥
ਜਮਾਦਾਰ ਸੁਨਿ ਕੈ ਚਲਿ ਆਇਵ।
ਹਿਤ ਤਕਰਾਈ ਸਭਿਨਿ ਸੁਨਾਇਵ।
'ਕੋਇ ਨ ਗੁਰ ਢਿਗ ਜਾਨੇ ਦੇਹੁ[1]।
ਗਮਨਹਿਂ ਪਾਸ, ਹਟਾਇ ਸੁ ਲੇਹੁ' ॥੧੭॥
ਕਰੀ ਗੁਰੂ ਢਿਗ ਬਹੁ ਤਕਰਾਈ।
ਸੋ ਦਿਨ ਬੀਤਜੋ ਨਿਸਾ ਬਿਤਾਈ।
ਭਈ ਭੋਰ ਸਿਖਿ ਕੀਨਿ ਪ੍ਰਸ਼ਾਦਿ।
ਗੁਰ, ਘਰ ਆਇ ਧਰਹਿਂ ਅਹਿਲਾਦ ॥੧੮॥
ਭਾਂਤਿ ਭਾਂਤਿ ਕੇ ਭੋਜਨ ਕਰੇ।
ਕ੍ਰਿਪਾ ਨਿਧਾਨ ਧਜਾਨ ਕਰਿ ਸਿਮਰੇ।
ਏਕ ਜਾਮ ਜਬਿ ਦਿਨ ਚਢਿ ਆਵਾ।
ਸਤਿਗੁਰ ਪਹੁੰਚੇ ਦਰਸ ਦਿਖਾਵਾ ॥੧੯॥
ਪ੍ਰਵਿਸ਼ਨਿ ਲਗੇ ਸਿੱਖਜ ਘਰ ਜਬਿਹੂੰ।
ਪਿਖੇ ਮੁਲਾਨੇ ਕੇ ਨਰ ਤਬਿਹੂੰ।
ਪੁਰਿ ਕੀ ਗਰੀ ਗਰੀ ਕੇ ਮਾਂਹਿ।
ਫਿਰਤਿ ਨਿਹਾਰਤਿ ਜਿਤ ਕਿਤ ਜਾਹਿ ॥੨੦॥
ਨਰ ਪਿਖਿ ਗਮਨਜੋਂ ਨਿਕਟਿ ਮੁਲਾਨੇ।
'ਮੈਂ ਹੇਰੇ ਸਿੱਖ ਘਰ[†] ਪ੍ਰਵਿਸ਼ਾਨੇ।'

[1]ਹਿੱਲਦੇ ਨਹੀਂ।
[1]ਫੇਰ (ਗੁਰੂ ਜੀ ਨੂੰ ਸਿੱਖਾਂ ਦੇ ਘਰੀਂ) ਦੇਖਕੇ ਬਾਦਸ਼ਾਹ ਪਾਸ ਕਹਾਂਗਾ।
[1]ਉਲਾਂਭਾ।
[1]ਨਾ ਜਾਣ ਦਿਓ।
[†]ਪਾ:-ਗੁਰ ਅਮਕੇ ਸਿਖ ਘਰ।

ਸੁਨਿ ਨੌਰੰਗ ਢਿਗ ਪਹੁੰਚਜੋ ਧਾਈ।
ਨਰ ਪਠਿ ਆਪ ਲੇਹੁ ਦਿਖਰਾਈ ॥੨੧॥
ਕਰਨਿ ਅਹਾਰ ਗਏ ਸਿਖ ਘਰ ਮਹਿਂ।
ਸਾਚ ਕੈ ਝੂਠ ਲੇਹੁ ਲਖਿ ਉਰ ਮਹਿਂ।'
ਸ਼ਾਹਿ ਤਬਹਿ ਭੇਜੇ ਨਰ ਦੌਰੇ।
ਜਿਸ ਅਵਾਸ ਕੇ ਪ੍ਰਵਿਸ਼ੇ ਪੌਰੇ ॥੨੨॥
ਕਰੇ ਬਿਲੋਕਨਿ ਬੈਠਿ ਬਿਰਾਜੇ।
ਮੁਖ ਪ੍ਰਸੰਨ ਪਿਖਿ ਕਲਮਲ ਭਾਜੇ।
ਪਿਖਤਿ ਸ਼ਾਹ ਕੋ ਜਾਇ ਸੁਨਾਯੋ।
ਤਤਛਿਨ ਜਮਾਂਦਾਰ ਬੁਲਿਵਾਯੋ ॥੨੩॥
'ਪੇਖਹੁ ਮੂੜ ! ਕੂੜ ਕਹਿਂ ਕਾਲੀ।
ਸਿਖ ਘਰ ਗਮਨਜੋ ਕਰਤਿ ਕੁਸਾਲੀ[1]। [1]ਖੁਸ਼ੀਆਂ ਨਾਲ।
ਤੁਮਨੇ ਕਹਜੋ ਨ ਮਾਨਜੋ ਮੇਰਾ।
ਦੇਉਂ ਦੰਡ ਲਜੋ ਦਰਬ ਬਡੇਰਾ ॥੨੪॥
ਕਾਰਾਗ੍ਰਿਹ ਤੇ ਤਿਸ ਨਿਕਸਾਇ।
ਪੁਰਿ ਮਹਿਂ ਫਿਰਹਿ ਅਸਨ ਕਿਤ ਖਾਇ।
ਦਿਨ ਪ੍ਰਤਿ ਇਸੀ ਰੀਤਿ ਚਲਿ ਜਾਤੋ।
ਸਿੱਖਜਨਿ ਕੇ ਘਰ ਭੋਜਨ ਖਾਤੋ ॥੨੫॥
ਕੌਨ ਬਾਤ ਤੇ ਇਮ ਤੈਂ ਕੀਨਸਿ?
ਕਿਧੌਂ ਦਰਬ ਰਿਸ਼ਵਤ ਤੇ ਲੀਨਸਿ।'
ਡਰਜੋ ਸ਼ਾਹੁ ਤੇ ਦ੍ਵੈ ਕਰ ਜੋਰੇ।
ਕਹਜੋ ਕਿ 'ਮੈਂ ਆਇਵ ਤਿਸ ਠੌਰੇ[1] ॥੨੬॥ [1]ਤਿਸ ਥਾਂ ਤੋਂ।
ਕੋਸ਼ਠ ਕੇ ਅੰਤਰ ਅਬਿ ਛੋਰੇ।
ਕਰੇ ਕਪਾਟ ਅਸੰਜਤਿ ਪੌਰੇ।
ਤਾਰੇ ਮਾਰਿ ਰਖਜੋ ਦਰ ਤਾਂਹੀ।
ਹ੍ਵੈ ਸਨੱਧ ਦਿਢ ਖਰੋ ਸਿਪਾਹੀ ॥੨੭॥
ਜੇ ਮਮ ਕਹਜੋ ਝੂਠ ਉਰ ਲਜਾਵੌਂ।
ਤੌ ਨਰ ਅਪਨੋ ਪਠਿ, ਦਿਖਰਾਵੌਂ[1]।' [1]ਭੇਜੋ ਮੈਂ ਵਿਖਾ ਦਿੰਦਾ ਹਾਂ।
ਸੁਨਤਿ ਸ਼ਾਹੁ ਬਿਸਮਜੋ ਮਨ ਮਹਾਂ।
ਸ਼ੀਘ੍ਰ ਪਠਾਯੋ ਨਰ ਇਕ ਤਹਾਂ ॥੨੮॥
ਖੋਲਿ ਕਪਾਟ ਨਿਹਾਰਨਿ ਕਰੇ।

ਬੈਠੇ ਸਤਿਗੁਰ ਆਨੰਦ ਭਰੇ।
ਪਿਖਿ ਕਰਿ ਗਮਨਜੋਂ ਸ਼ਾਹੁ ਸੁਨਾਯੋ।
'ਕੋਸ਼ਨ ਅੰਦਰ ਮੈਂ ਦਿਖਿ ਆਯੋ'
॥੨੯॥
ਬਹੁਰ ਪਠਾਯੋ ਸਿਖ ਕੇ ਘਰ ਮਹਿਂ।
ਬੈਠੇ ਪਿਖੇ, ਖਰੇ ਹੁਇ ਦਰ ਮੈਂ।
ਮੂਰਤਿ ਏਕ ਪਿਖੀ ਦ੍ਵੈ ਥਾਨ।
ਸੁਨਤਿ ਸ਼ਾਹੁ ਜੁਤਿ ਭਏ ਹਿਰਾਨ ॥੩੦॥
ਰਿਦੇ ਬਿਚਾਰਹਿਂ -ਲਖ੍ਯੋ ਨ ਜਾਏ-।
ਦ੍ਵੈ ਸਥਾਨ ਪੁਨ ਪਿਖਿਨਿ ਪਠਾਏ।
ਦ੍ਵੈ ਮੂਰਤਿ ਦ੍ਵੈ ਥਾਨ ਨਿਹਾਰੀ।
ਇਕ ਸਿਖ ਗ੍ਰਿਹ, ਇਕ ਕੈਦ ਮਝਾਰੀ
॥੩੧॥
'ਅਜ਼ਮਤਵੰਤ' ਕਹਤਿ ਹੈਂ ਕੇਈ।
ਕੇਤਿਕ ਕੋ ਨਿਸ਼ਚਾ ਸ਼ੁਭ ਹੋਈ।
ਨੌਰੰਗ ਅਤਿ ਖੁਨਸ੍ਯੋ† ਮਨ ਮਾਂਹੀ।
-ਇਹ ਕਜਾ ਰੀਤਿ ਕਰਤਿ ਦਿਖਰਾਹੀ
॥੩੨॥
ਅਸ ਨ ਹੋਇ ਛਲ ਬਲ ਕਰਿ ਜਾਇ।
ਕਾਰਾਗ੍ਰਿਹ ਤੇ ਨਿਕਸਿ ਸਿਧਾਇ।
ਗਹ੍ਯੋ ਮਰੂ[1] ਕਰਿ ਜਤਨ ਬਨਾਏ।
ਹਾਥਨਿ ਆਯਹੁ ਕਾਲ ਬਿਤਾਏ ॥੩੩॥
ਅਬਿ ਮਨਾਇ ਕੈ ਮੈਂ ਮਨ ਭਾਈ[1]।
ਕਰੋਂ ਸ਼ਰਾ ਮਤਿ, ਤੁਰਕ ਬਨਾਈ।
ਇਹ ਜਬਿ ਕਲਮੇ ਕੋ ਪਠਿ ਲੇਹਿ।
ਬਹੁਰ ਅਪਰ ਹਿੰਦੂ ਰਹਿਂ ਜੇਹਿ ॥੩੪॥
ਅਨਾਯਾਸ[1] ਸਭਿ ਹੂੰ ਬਨਿ ਜਾਇਂ।
ਗੁਰੂ ਭਯੋ[1], ਸਿਖ ਕਿਮ ਠਹਿਰਾਇਂ।
ਯਾਂ ਤੇ ਇਹ ਸੰਗ ਜਤਨ ਕਰੀਜੈ।
ਦੀਨ ਬਿਖੈ ਜਿਮ ਕਿਮ ਲੇ ਲੀਜੈ-
॥੩੫॥
ਜਮਾਦਾਰ ਕਾਰਾਗ੍ਰਿਹ ਕੇਰਾ।

†ਪਾ:-ਸਹਿਮ੍ਯੋ।
[1]ਮਸੇ ਮਸੇ। ਕਠਨਤਾ ਨਾਲ [ਹਿੰਦੀ, ਮਰੂ-ਮਸਾਂ-ਮਸਾਂ]
[1]ਮਨਭਾਂਵਦੀ।
[1]ਬਿਨਾਂ ਯਤਨ ਤੋਂ।
[1]ਗੁਰੂ (ਮੁਸਲਾਮਨ) ਹੋ ਗਿਆ ਤਾਂ।

ਤਿਹ ਤਾੜਯੋ ਕਹਿ ਤ੍ਰਾਸ ਘਨੇਰਾ।
'ਦਿਖੀਅਹੁ ਚਲਯੋ ਜਾਇ ਨਹਿਂ ਕਯੋਂ ਹੂੰ[1]। [1]ਵੇਖੀਂ ਕਿਸੇ ਤਰ੍ਹਾਂ ਚਲੇ ਨਾ ਜਾਵਣ।
ਅਬਿ ਸਿੱਖਨਿ ਗ੍ਰਿਹ ਗਮਨਯੋ ਜਯੋਂ ਹੂੰ ॥੩੬॥
ਰਾਤਿ ਦਿਵਸ ਦਿਢ ਹੋਇ ਸਿਪਾਹੀ।
ਸ਼ਸਤ੍ਰ ਸਹਿਤ ਠਾਂਢੋ ਰਹਿ ਪਾਹੀ।
ਆਂਖਨਿ ਆਗੇ ਦੇਖਤਿ ਰਹੀਅਹਿ।
ਤ੍ਰਾਸ ਮੋਹਿ ਦਿਸ਼ਿ ਤੇ ਤਿਸ ਕਹੀਅਹਿ ॥੩੭॥
ਕਹਯੋ ਜਿ ਮਾਨ ਲੇਹਿ ਕਿਸ ਰੀਤਿ।
ਤਾੜਨ ਕਰੇ ਤ੍ਰਾਸ ਹੁਇ ਚੀਤ।
ਤੌ ਮਮ ਢਿਗ ਤਬਿ ਆਇ ਕਹੀਜੈ।
ਰਹਹੁ ਸੁਚੇਤ ਬਿਸਾਸ ਨ ਕੀਜੈ ॥੩੮॥
ਜੇ ਕਰਿ ਜਾਂਹਿ ਨਿਕਸਿ ਕਰਿ ਕੈਸੇ।
ਹੋਇ ਤਾੜਨਾ ਤੁਝ ਪਰ ਤੈਸੇ।
ਸੰਕਟ ਘਨੇ ਪਾਇ ਜਿਮ ਸੋਈ।
ਕਰਹੁ ਸੁ ਰੀਤਿ ਜਿ ਸੂਧਾ ਹੋਈ' ॥੩੯॥
ਇਮ ਤਾੜਨ ਕਰਿ ਪਠਯੋ ਸਿਪਾਹੀ।
-ਸਾਵਧਾਨ ਠਾਂਢੋ ਰਹੁ ਪਾਹੀ।
ਕਰਾਮਾਤ ਕਰਿ ਜੇ ਕਰਿ ਗਯੋ।
ਤੌ ਨਹਿਂ ਦੋਸ਼ ਤਨਕ ਹਮ ਭਯੋ ॥੪੦॥
ਇਸ ਬਿਧਿ ਬਿਨ, ਅਸ ਕੋ ਚਲਿ ਜਾਯੋ।
ਕੌਣ ਦੋ ਥਣੀ[1] ਨੇ ਕਿਮ ਜਾਯੋ-। [1]ਭਾਵ ਤ੍ਰੀਮਤ।
ਇਮ ਬਿਚਰ ਕੀਨਸਿ ਤਕਰਾਈ।
ਕਾਰਾਗ੍ਰਿਹ ਮਹਿਂ ਗੁਰ ਸੁਖਦਾਈ ॥੪੧॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜਿ ਗ੍ਰਿੰਥੇ ਦ੍ਵਾਦਸ਼ ਰਾਸੇ 'ਦਿਲੀ ਮਹਿਂ ਸ਼੍ਰੀ ਗੁਰ ਪ੍ਰਸੰਗ' ਬਰਨਨੰ ਨਾਮ ਪੰਚਾਸਤਿ ਅੰਸੂ ॥੫੦॥

## ੫੧. [ਦੇਗਚੇ ਵਿਚੋਂ ਸੂਰ]

੫੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੨

ਦੋਹਰਾ:

ਬੀਤੇ ਕੇਤਿਕ ਦਿਵਸ ਜਬਿ,
ਕਾਰਾਗ੍ਰਿਹ ਕੇ ਮਾਂਹਿ।
ਸਰਬ ਰੀਤਿ ਤੇ ਕਠਨਤਾ,
ਕਰਹਿ ਤੁਰਕ ਬਦਰਾਹਿ ॥੧॥

ਚੌਪਈ:

ਪੁਨਹਿਂ ਮੁਲਾਨੇ ਕਾਜੀ ਔਰ।
ਮਿਲਿ ਮਸਲਤ ਕੀਨਸਿ ਇਕ ਠੌਰ।
'ਹਿੰਦੁਨਿ ਗੁਰੂ ਗਹਯੋ ਦਿਢ ਸ਼ਾਹੂ।
ਕਰਯੋ ਕੈਦ ਬਹੁ ਸੰਕਟ ਮਾਂਹੂ ॥੨॥
ਕਿਤਨੇ ਦਿਵਸ† ਸੁ ਬੀਤ ਗਏ ਹੈਂ।
ਤਾੜਨ ਅਨਿਕ ਪ੍ਰਕਾਰ ਕਿਏ ਹੈ।
ਰੰਚਕ ਹਠ ਨਹਿਂ ਤਜਾਗਨਿ ਕੀਨਸਿ।
ਬਧਯੋ[1] ਪ੍ਰਥਮ ਤੇ ਦਿਢਤਾ ਲੀਨਸਿ ॥੩॥
ਅਨਿਕ ਉਪਾਇ ਕਿਏ ਬਹੁ ਰੋਕਾ।
ਇਕ ਸਮ ਮੁਖ ਤਿਨ ਕੋ ਅਵਲੋਕਾ।
ਨਹੀਂ ਤ੍ਰਾਸ ਤੇ ਦੇਖਯੋ ਦੀਨ[1]।
ਬਦਨ ਪ੍ਰਕਾਸ਼ ਪ੍ਰਸੰਨਤਾ ਲੀਨਿ ॥੪॥
ਨਹੀਂ ਸ਼ਰ੍ਹਾ ਮਹਿਂ ਆਵਨਿ ਮਾਨਹਿ।
ਕਹਯੋ ਸ਼ਾਹ ਕੋ ਰਿਦੈ ਨ ਆਨਹਿਂ।
ਅਪਨਿ ਆਪ ਕੋ ਲਖਹਿ ਬਡੇਰਾ।
ਕਰਹਿ ਤਰਕ ਤੁਰਕਨ ਮਤ ਜੇਰਾ[1] ॥੫॥
ਅਬਿ ਚਲਿ ਪਾਤਸ਼ਾਹੁ ਸਮੁਝਾਵਹੁ।
ਅਪਨੋ ਖਾਨਾ ਤਿਸੇ ਖ਼ੁਵਾਵਹੁ।'
ਅਸ ਮਸਲਤ ਕਰਿ ਗਮਨੇ ਸੋਇ।
ਕੁਚਲ ਸ਼ਰਾ ਕੇ ਬੰਦੇ ਜੋਇ ॥੬॥
ਸਾਥ ਅਦਾਇਬ ਕੁਰਨਸ਼[1] ਕਰਿਕੈ।
ਬਾਰਿ ਬਾਰਿ ਤਸਲੀਮ ਸੁ ਧਰਿ ਕੈ।
ਪਹੁੰਚਿ ਸ਼ਾਹੁ ਢਿਗ ਬੁਧਿ ਸਮੁਝਾਈ।
'ਬਨਹਿ ਤੁਰਕ ਇਸ ਅਪਰ ਉਪਾਈ

†ਪਾ:-ਸੰਮਤ।
[1]ਹਠ) ਵਧਿਆ।
[1]ਮੁਰਝਾਇਆ ਚਿਹਰਾ ਨਹੀਂ ਦੇਖਿਆ ਕਦੀ ਬੀ।
[1]ਤੁਰਕਾਂ ਦੇ ਮਤ ਨੂੰ ਨੀਵਾਂ (ਦੱਸ ਕੇ) ਤਰਕਾਂ ਕਰਦਾ ਹੈ।
[1]ਸਲਾਮ।

॥੭॥
ਬਹੁ ਦਿਨ ਬਿਨਾ ਅਹਾਰ ਬਿਤਾਏ।
ਅਧਿਕ ਛੁਧਾਤੁਰ ਭਾ ਦੁਖ ਪਾਏ।
ਕੁੱਠਜੋ ਮਾਸ ਆਪ ਮੰਗਵਾਵਉ।
ਡਾਰਿ ਮਸਾਲੇ ਲਵਨ ਰਿਝਾਵਉ ॥੮॥
ਕਰਿ ਕੈ ਤਯਾਰ ਦੇਗਚੇ ਮਾਂਹੀ।
ਪਾਸ ਲਿਜਾਇ ਖੁਲਾਵਹੁ ਤਾਂਹੀ।
ਜਬ ਖਾਨਾ ਤੁਮਰੋ ਲੇ ਖਾਇ।
ਤਬਿਹੂੰ ਤੁਰਕ ਆਪ ਬਨਿ ਜਾਇ ॥੯॥
ਬਹੁਤ ਪ੍ਰਬੋਧਹਿਂ ਨਰ ਸਮੁਦਾਇ[1]।
ਲਾਲਚ ਸਭਿ ਤੇ ਅਧਿਕ ਦਿਖਾਇ।
-ਸਭਿਹਿਨਿ ਕੇ ਤੁਮ ਪੀਰ ਬਨਹੁੰਗੇ।
ਤਿਮ ਕਰਿਹੈਂ ਜਿਮ ਆਪ ਭਨਹੁਗੇ-
॥੧੦॥
ਇੱਤਯਾਦਿਕ ਕਹਿ ਅਨੇਕ ਪ੍ਰਕਾਰੇ।
ਦੁਇ ਤ੍ਰੈ ਚਲਿ ਉਮਰਾਵ ਤੁਮਾਰੇ।
ਸਮੁਝਾਵਹੁ ਦੇ ਬਹੁ ਬਡਿਆਈ।
ਸਾਮ ਦਾਮ[1] ਕੇ ਰਚਹਿਂ ਉਪਾਈ ॥੧੧॥
ਜਿਮ ਕਿਮ ਕਰਹੁ ਉਚਾਵਚ ਬਾਤ[1]।
ਆਨਹੁ ਸ਼ਰਾ ਬੀਚ ਬੱਖਜਾਤ।'
ਇਮ ਸੁਨਿ ਮਸਲਤ ਮਾਨੀ ਸ਼ਾਹੂ।
ਮਹਾਂ ਦੁਸ਼ਟ ਚਾਲਿਸ[1] ਬਦਰਾਹੂ ॥੧੨॥
ਅਪਨਿ ਖਾਨ ਕੋ ਖਾਨਾ ਤਯਾਰ।
ਕਰਿਵਾਇਸ ਮਤਿਮੰਦ ਗਵਾਰ।
ਦ੍ਵੈ ਉਮਰਾਵ ਲੀਏ ਨਿਜ ਸਾਥ।
ਗਮਨੇ ਖਾਨਾ ਧਰਿ ਕਰਿ ਹਾਥ ॥੧੩॥
ਕਾਰਾਗ੍ਰਿਹ ਮਹਿਂ ਚਲਿ ਕਰਿ ਗਏ।
ਮਾਨੁਖ ਦਸਕ ਸੰਗ ਮੈਂ ਥਿਏ।
ਜਹਿਂ ਬੈਠੇ ਤੁਰਕਨ ਜਰ ਨਾਸਕ[1]।
ਰੱਛਕ ਹਿੰਦੁਨਿ ਕੇਰ ਪ੍ਰਕਾਸ਼ਕ[1] ॥੧੪॥
ਇਸੀ ਹੇਤੁ ਤਨ ਧਰ ਪਰ[1] ਛੋਰਨਿ।

[1]ਤੇ ਸਾਰੇ ਆਦਮੀ ਵੀ ਬਹੁਤ ਸਮਝਾਵਣ (ਗੁਰੂ ਜੀ ਨੂੰ)।

[1]ਮੈਤ੍ਰੀ ਤੇ ਲਾਲਚ।

[1]ਉੱਚੀਆਂ ਨੀਵੀਆਂ ਗਲਾਂ ਕਹਿਕੇ ਜਿਉਂ ਤਿਉਂ ਕਰਕੇ..……।

[1]ਚਲਦਾ ਹੈ।

[1]ਭਾਵ ਗੁਰੂ ਜੀ।

[1]ਜ਼ਾਹਰਾ ਹੀ। (ਅ) ਪ੍ਰਕਾਸ਼ ਕਰਨ ਵਾਲੇ।

[1]ਧਰਤੀ ਤੇ।

ਤੁਰਕਨ ਕੇ ਸਿਰ ਠੀਕਰ ਫੋਰਨਿ।
ਰਾਜ ਤੇਜ ਅਤਿਸ਼ੈ ਬਡ ਜੋਈ।
ਜਿਨ ਕੇ ਸਮ ਜਗ ਮਹਿਂ ਨਹਿਂ ਕੋਈ ॥੧੫॥
ਤਿਨ ਕਹੁ ਭਲੀ ਭਾਂਤਿ ਕਰਿ ਕੂਰੇ।
ਚਹਤਿ ਬਿਨਾਸਜੋ ਸਤਿਗੁਰ ਪੂਰੇ।
ਕੋਸ਼ਠ ਅੰਤਰਿ ਬੈਠੇ ਜਹਾਂ।
ਦੇਖਤਿ ਭਏ ਜਾਇ ਕਰਿ ਤਹਾਂ ॥੧੬॥
ਪ੍ਰਥਮੈ ਨਿਜ ਪਖ ਕੋ ਸਮੁਝਾਏ।
ਉਮਰਾਵਨ ਦੋਨਹੁਂ ਬਚ ਗਾਏ।
'ਕਯੋਂ ਤੁਮ ਸੰਕਟ ਇਤੋ ਸਹਾਰੋ।
ਕਰਜੋ ਸ਼ਾਹੁ ਕੋ ਸਿਰ ਪਰ ਧਾਰੋ ॥੧੭॥
ਤੁਮ ਕੋ ਕਰਿ ਹੈ ਪੀਰਨ ਪੀਰ।
ਅਰਪਹਿ ਮੁਹਿਰੈਂ, ਮੁਕਤਾ, ਹੀਰ[1]।
ਸਭਿ ਸਲਾਮ ਕਰਿ ਮਾਨਹਿ ਆਨ[1]।
ਪਾਤਸ਼ਾਹਿ ਇਮ ਕੀਨਿ ਬਖਾਨ ॥੧੮॥
ਜੋ ਤੁਮ ਚਹਹੁ ਨਿਕਾਹ ਕਰਾਯੋ।
ਲੇਹੁ ਸ਼ਾਹੁ ਦੁਹਿਤਾ ਮਨ ਭਾਯੋ।
ਇਸ ਤੇ ਪਰੇ ਅਪਰ ਬਡਿਆਈ।
ਰਹੀ ਨ ਪਾਛੇ ਦੇਂ ਜੁ ਬਤਾਈ ॥੧੯॥
ਪਠਜੋ ਦੇਗਚਾ ਪਾਸ ਤੁਮਾਰੇ।
ਖਾਵਹੁ, ਕਲਮਾ ਮੁਖਹੁਂ ਉਚਾਰੇ।
ਨਾਂਹਿ ਤ ਬਾਦੀ[1] ਸ਼ਾਹੁ ਸੁਭਾਇ।
ਚਹੈ ਸੁ ਕਰਹਿ ਨ ਫੇਰਜੋ ਜਾਇ ॥੨੦॥
ਕੇਤਿਕ ਪ੍ਰਾਨ ਹਾਨਿ ਕਰਿ ਦੀਨੇ।
ਨਿਜ ਹਠ ਕੋ ਪੂਰਨ ਕਰਿ ਲੀਨੇ।
ਯਾਂ ਤੇ ਅਬਿ ਸਮਝਹੁ ਮਨ ਮਾਂਹੀ।
ਤੁਵ ਸਹਾਇਤਾ ਕਬਿ ਕਿਤ ਨਾਂਹੀ[1] ॥੨੧॥
ਜਿਸ ਕੀ ਫਿਰੈ ਸਕਲ ਜਗ ਦੋਹੀ।
ਅਸ ਨਹਿ ਬਲੀ ਜੁ ਸਨਮੁਖ ਹੋਹੀ।
ਕਿਸ ਉਪਾਇ ਤੇ ਛੂਟਨ ਕਰਿ ਹੌਂ।

[1]ਮੋਤੀ ਹੀਰੇ।

[1]ਆਗਿਆ (ਅ) ਆਣ।

[1]ਲੜਾਕਾ।

[1]ਕਦੇ ਕਿਸੇ (ਦੇਸ਼) ਵਿਚ ਵੀ (ਕਿਸੇ) ਨਹੀਂ (ਕਰ ਸੱਕਣੀ)।

ਨਾਹਕ ਪਰੇ ਮਹਾਂ ਦੁਖ ਭਰਿ ਹੌਂ ॥੨੨॥
ਲੇਹੁ ਦੇਗਚਾ ਖਾਵਹੁ ਖਾਨਾ।
ਪੁਨ ਛੁਟਿ[1] ਐਸ਼ ਕਰਹੁ ਬਿਧਿ ਨਾਨਾ। [1]ਛੁੱਟ ਕੇ।
ਮਾਨਹੁ, ਬਾਤ, ਕਹੇ ਹਮ ਆਛੇ।
ਨਾਂਹਿ ਨ ਪਛੁਤਾਵਹੁਗੇ ਪਾਛੇ' ॥੨੩॥
ਸੁਨਿ ਮਤਿਮੰਦਨ ਕੇ ਇਮ ਬੈਨ।
ਕਹਜੋ ਦੇਗਚੇ ਦਿਸ਼ਿ ਕਰਿ ਨੈਨ।
'ਕਜਾ ਇਸ ਮਹਿਂ ਤੁਮ ਕੀਨਿ ਪਕਾਵਨ?
ਕਹਾਂ ਸਿੱਧ ਹੋਇ ਇਸ ਕੇ ਖਾਵਨਿ?
॥੨੪॥
ਕਜਾ ਨਿਸ਼ਚੇ ਕਰਿ ਹਮਹਿਂ ਖੁਵਾਵਤਿ।
ਕੌਨ ਕਾਜ ਤੁਮਰੋ ਬਨਿ ਆਵਤਿ।
ਧਰਮ ਭ੍ਰਿਸ਼ਟ ਅਪਰਨ[1] ਕਰਿ ਦੇਨਾ। [1]ਹੋਰਨਾਂ ਦਾ।
ਇਸ ਹਠ ਕਰਿ ਤੁਮ ਬਹੁ ਦੁਖ ਲੇਨਾ
॥੨੫॥
ਪਰਵਦਗਾਰ ਬਿਸਾਰਜੋ ਮਨ ਤੇ।
ਖੋਟੇ ਕਾਜ ਕਰਤਿ ਹੋ ਤਨ ਤੇ।
ਢਾਂਪਨ[1] ਦਿਹੁ ਉਤਾਰਿ ਇਸ ਕੇਰਾ। [1]ਢੱਕਣ।
ਅਪਨਿ ਭਾਵਨਾ ਫਲ ਲਿਹੁ ਹੇਰਾ'
॥੨੬॥
ਖਾਨੇ ਕੋ ਸਮੀਪ ਜੋ ਖਰਜੋ।
ਤਿਸ ਨੇ ਢਾਂਪਨ ਸੁਨਤਿ ਉਤਰਜੋ।
ਜਬਹਿ ਦੇਗਚਾ ਤੁਰਕ ਉਘਾਰਾ।
ਤਿਸ ਮਹਿਂ ਅਚਰਜ ਭਯੋ ਨਿਹਾਰਾ
॥੨੭॥
ਲਘੁ ਲਘੁ ਸੂਕਰ ਨਿਕਸੇ ਘਨੇ।
ਘੁਰ ਘੁਰ ਸ਼ਬਦ ਅਧਿਕ ਹੀ ਭਨੇ।
ਕੋ ਮੇਂਡਕ ਸਮ ਨਿਕਸਹਿਂ ਬਾਹਿਰ।
ਫਾਂਧਿ ਦੇਗਚੇ ਦੌਰਤਿ ਜ਼ਾਹਿਰ ॥੨੮॥
ਕੋ ਤਿਸ ਤੇ ਦੀਰਘ ਨਿਕਸੰਤੇ।
ਮੂਖਕ ਸਮਸਰ[1] ਫਿਰਤਿ ਬੁਲੰਤੇ। [1]ਚੂਹੇ ਜੇਡੇ।
ਕੋ ਤਿਸ ਤੇ ਭੀ ਬਡੇ ਦਿਸੰਤੇ।

ਜਿਮ ਮੰਜਾਰ ਬਚਾ ਚਪਲੰਤੇ[1] ॥੨੯॥
[1]ਬਿਲੂੰਗੜੇ ਵਾਂਗ ਚੰਚਲ ਹੋ ਰਹੇ ਹਨ।

ਕੇਤਿਕ ਸਮ ਮੰਜਾਰ[1] ਭਏ ਹੈਂ।
[1]ਬਿੱਲੀ ਜੇਡੇ।

ਨਿਕਸਿ ਨਿਕਸਿ ਗਨ ਵਹਿਰ ਗਏ ਹੈਂ।
ਕਾਰੇ, ਕਬਰੇ[1] ਬਿਸਦ ਬਿਸਾਲੇ।
[1]ਕਾਲੇ ਤੇ ਡਬ ਖੜੱਬੇ [ਸੰਸ: ਕਰ੍ਵਰ]

ਇੰਗਟ ਮੁਖ[1] ਜਿਨ, ਇਤ ਉਤ ਚਾਲੇ ॥੩੦॥
[1]ਹਿਲਦੇ ਮੂੰਹ [ਸੰਸ: ਇਂਗਿਤਿ] (ਅ) ਵਿੰਗੇ ਮੂੰਹ।

ਲਘੁ ਲਾਂਗੁਲ ਕੋ ਬਹੁਤ ਡੁਲਾਵੈਂ।
ਕਾਨ ਸਕੋਚੈਂ ਤਹਾਂ ਭ੍ਰਮਾਵੈਂ[1]।
[1]ਭਾਵ ਉਸ ਥਾਵੇਂ ਹੀ ਫਿਰਦੇ ਹਨ।

ਭਏ ਭੂਰ ਭੈ ਭੀਤ ਸੁ ਭਾਜੇ[1]।
[1]ਉਹ ਸੂਰ) ਬੜੇ ਡਰ ਕੇ ਭੱਜ ਚੱਲੇ।

ਨਿਕਸਿ ਨਿਕਸਿ ਗਮਨੈ ਦਰਵਾਜੇ ॥੩੧॥
ਤੁਰਕਨ ਕੇ ਪੈਰਨ ਵਿਚ ਦੌਰੈਂ।
ਪ੍ਰਵਿਸ਼ੈ ਜਾਇ ਬਸਨ ਨਿਸ ਠੌਰੈ[1]।
[1]ਰਾਤ ਨੂੰ ਵਸਣੇ ਵਾਲੀਆਂ ਭਾਵ ਸੌਣ ਵਾਲੀਆਂ ਥਾਂਵਾਂ ਵਿੱਚ।

ਜਹਾਂ ਬਨਹਿ ਖਾਨਾ ਤਿਨ ਕੇਰਾ।
ਧਾਇ ਧਾਇ ਤਹਿੰ ਕਰਤੇ ਫੇਰਾ ॥੩੨॥
ਤਿਨ ਕੇ ਬਾਸਨ ਕੋ ਮੁਖ ਲਾਇ।
ਦੌੜ ਦੌੜ ਕਰਿ ਦਿਏ ਰੁੜ੍ਹਾਇ।
ਜਲ ਕੋ ਜਾਇ ਸਪਰਸ਼ਹਿਂ ਅੰਗ।
ਛੁਵੇ ਤਿਨਹੁ ਕੇ ਬਸਤ੍ਰਨਿ ਸੰਗ ॥੩੩॥
ਸ਼ਸਤ੍ਰਨਿ ਸਾਥ ਸਪਰਸ਼ਹਿਂ ਦੇਹੀ।
ਘੁਰ ਘੁਰ ਕਰਤਿ ਫਿਰਤਿ ਜਹਿਂ ਕੇਹੀ।
ਕਾਰਾਗ੍ਰਿਹ ਮਹਿਂ ਸਭਿ ਇਸਥਾਨ।
ਦੌਰਹਿਂ ਫਿਰਹਿਂ ਸ ਤ੍ਰਾਸ ਮਹਾਨ ॥੩੪॥
ਕਾਚੋ ਪਾਕੋ ਅੰਨ ਜਿਤੇਕ।
ਤਿਸ ਮੁਖ ਲਾਵਹਿਂ ਖਾਹਿਂ ਜਿਤੇਕ।
ਕੋ ਕਾਰਾਗ੍ਰਿਹ ਤਜੇ ਪਲਾਈ।
ਬੀਚ ਹਜਾਰ ਫਿਰਹਿਂ ਉਤਲਾਈ[1] ॥੩੫॥
[1]ਕਾਹਲੀ ਕਾਹਲੀ।

'ਤੌਬਾ ਤੌਬਾ' ਤੁਰਕ ਕਰੰਤੇ।
'ਕਜਾ ਹੋਯਹੁ' ਕੁਛ ਨਾਂਹਿ ਜਨੰਤੇ।
'ਭਏ ਨਪਾਕ[1] ਸਕਲ ਹੀ ਰੀਤੀ।
[1]ਅਪਵਿੱਤ੍ਰ।

ਕਹਾਂ ਇਮਾਨ ਰਹ੍ਯੋ? ਗਾ ਬੀਤੀ[1] ॥੩੬॥
ਭੋਜਨ ਬਾਸਨ ਬਸਨ ਹਮਾਰੇ।
ਬਦ[1] ਛ੍ਹਿ ਗਏ ਫਿਰਤਿ ਹੀ ਸਾਰੇ।
ਮਾਰਹੁ ਮਾਰਹੁ ਦੇਹੁ ਨਿਕਾਸਹਿਂ।'
ਚਹੁੰ ਦਿਸ਼ਿ ਤੁਰਕਨਿ ਸ਼ਬਦ ਪ੍ਰਕਾਸ਼ਹਿ ॥੩੭॥
ਦੌਰ ਦੌਰ ਤਿਨ ਸੰਗ ਬਿਦਾਰੈਂ।
ਕੋ ਭਜ ਜਾਇ ਕਿਤਿਕ ਕੋ ਮਾਰੈਂ।
ਕਾਰਾਗ੍ਰਿਹ ਮਹਿਂ ਰੌਰ ਮਚ੍ਯੋ ਹੈ।
ਕੋ ਜਨੁ[1] ਭੜਥੂ ਪਾਇ ਨਚ੍ਯੋ ਹੈ ॥੩੮॥
ਗਹਿ ਭਾਲੇ ਸ਼ਮਸ਼ੇਰਹਿਂ ਹਾਥ।
ਭਾਜੇ ਫਿਰਹਿਂ ਸੂਕਰਨਿ ਸਾਥ।
ਅਪਦਾ ਜਨੁ ਤੁਰਕਨ ਪਰ ਆਈ।
ਪੂਛੈ ਤੇ ਕਛੁ ਕਹ੍ਯੋ ਨ ਜਾਈ ॥੩੯॥
ਕਾਰਾਗ੍ਰਿਹ ਮਹਿਂ ਪਕਰੈ ਜੋਇ।
ਹਹਿਰੇ ਤੁਰਕ, ਹਿੰਦੂ ਸੁਖਿ ਹੋਇ[1]।
ਸਭਿਹਿਨਿ ਕੀ ਮਤਿ ਬਿਸਮੈ ਭਈ।
ਕ੍ਯਾ ਇਹੁ ਗਤਿ, ਜਾਨੀ ਨਹਿਂ ਗਈ ॥੪੦॥
ਚਹੁੰਦਿਸ਼ਿ ਮਹਿਂ ਹੁਇ ਕੈ ਤੁਰਕਾਨਾ।
ਕਿਤਿਕ ਘੇਰ ਮਾਰੇ ਤਿਸ ਥਾਨਾ।
ਕਿਤਿਕ ਪਲਾਏ ਪੁਰਿ ਤੇ ਨਿਕਸੇ।
ਹੇਰਿ ਹੇਰਿ ਹਿੰਦੂ ਜਨ ਬਿਗਸੇ ॥੪੧॥
ਕਾਰਾਗ੍ਰਿਹ ਕੇ ਜਿਤਿਕ ਸਿਪਾਹੀ।
ਤਨ ਕੇ ਬਸਤ੍ਰ ਉਤਾਰੇ ਤਾਂਹੀ।
ਜਲ ਮਹਿਂ ਗ਼ੁਸਲ ਕਰ੍ਯੋ ਮਿਲਿ ਸਭਿ ਹੂੰ।
ਅਪਰ ਸੁਥਲ[1] ਸੁਧਰਾਏ ਤਬਿਹੂੰ ॥੪੨॥
ਉਚਿਤ ਰਾਖਿਬੇ ਸੋ ਰਖਿ ਲਈ।
ਨਾਂਹਿ ਤ ਵਸਤੁ ਅਪਰ ਕੋ ਦਈ।
ਮਹਾਂ ਦੁਖੀ ਹੋਏ ਮਤਿਮੰਦ।
-ਹਮਰੋ ਭਯੋ ਇਮਾਨ ਨਿਕੰਦ[1]- ॥੪੩॥

[1]ਬੀਤ ਗਿਆ, ਨਾਸ਼ ਹੋ ਗਿਆ।
[1]ਭੈੜੇ ਭਾਵ ਸੂਰ ਤੋਂ ਹੈ।
[1]ਮਾਨੋ ਕਈ।
[1]ਤੁਰਕ ਡਰ ਗਏ ਤੇ ਹਿੰਦੂਆਂ ਨੂੰ ਸੁਖ ਹੋਇਆ।
[1]ਹੋਰ ਥਾਂਵਾਂ।
[1]ਨਾਸ਼।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਦਿੱਲੀ ਮਹਿਂ' ਪ੍ਰਸੰਗ ਬਰਨਨੰ ਨਾਮ ਏਕ ਪੰਚਾਸਤੀ ਅੰਸੂ ॥੫੧॥

## ੫੨. [ਸ਼ਾਹ ਦਾ ਸਖਤੀ ਦਾ ਪ੍ਰਣ]

੫੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੩

ਦੋਹਰਾ:

ਪੌਰ ਪੌਰ ਪਰ ਠੌਰ† ਪੁਰਿ,
ਕਰਹਿਂ ਪਰਸਪਰ ਬਾਤ[1]।
'ਗਹਯੋ ਗੁਰੂ ਹਿੰਦਵਾਨ ਕੋ,
ਅਜ਼ਮਤ ਜੁਤਿ ਬੱਖਜਾਤ ॥੧॥

†ਪਾ:-ਰੌਰ।

[1]ਸ਼ਹਿਰ ਦੇ ਦਰਵਾਜ਼ੇ ਦਰਵਾਜ਼ੇ (ਅਤੇ) ਥਾਂ ਥਾਂ ਲੋਕੀਂ ਗੱਲਾਂ ਆਪਸ ਵਿਚ ਕਰਦੇ ਹਨ।

ਚੌਪਈ:

ਤਪਤ ਦੇਗਚੇ ਆਗ ਪਕਾਏ[1]।
ਤਿਸ ਮਹਿਂ ਸੂਕਰ ਗਨ ਨਿਕਸਾਏ।
ਲਘੁ ਲਘੁ ਘੁਰ ਘੁਰ ਬੋਲਤਿ ਫਿਰੈਂ।
ਤੁਰਕਨਿ ਅੰਗ ਸਪਰਸ਼ਨ ਕਰੈਂ ॥੨॥

[1]ਅੱਗ ਤੇ ਪਕਾਏ ਹੋਏ।

ਹਤੇ ਕਿਤਿਕ ਸ਼੍ਰੋਣਤ ਤਿਨ ਬਹਯੋ।
ਦੌਰਤਿ ਮਾਰਤਿ ਤਿਨ ਲਗ ਰਹਯੋ[1]।
ਛੀਟੈਂ ਪਰੀ ਤਿਨਹੁਂ ਪਰ ਸਾਰੇ।
ਹੁਇ ਘਾਇਲ ਬਹੁ ਥਾਨ ਬਿਗਾਰੇ ॥੩॥

[1]ਲਗ ਰਿਹਾ ਹੈ (ਲਹੂ ਮੁਸਲਮਾਨਾਂ ਨੂੰ)

ਜਿਤ ਕਿਤ ਕਾਰਾਗ੍ਰਿਹ ਕੇ ਮਾਂਹਿ।
ਦੀਸਤਿ ਫਿਰਤੇ ਇਤ ਉਤ ਜਾਹਿਂ।
ਗਯੋ ਇਮਾਨ ਤਿਨਹੁਂ ਕੋ ਜਨੀਅਤਿ[1]।
ਰੁਧਿਰ ਸਪਰਸ਼ਯੋ ਸਭਿ ਕੋ ਸੁਨੀਅਤਿ ॥੪॥

[1]ਜਾਣਿਆ ਜਾਂਦਾ ਹੈ।

ਹਿੰਦੁਨਿ ਕੇ ਗੁਰ ਸ਼ਕਤਿ ਦਿਖਾਈ।
ਭਏ ਮੂੜ[1] ਕੁਛੁ ਲਖੀ ਨ ਜਾਈ।'
ਸੁਨਿ ਸੁਨਿ ਕਰਿ ਹਿੰਦੂ ਬਿਸਮਾਏ।
ਨੌਰੰਗ ਕੋ ਨਿੰਦਤਿ ਸਮੁਦਾਏ ॥੫॥

[1]ਤੁਰਕ) ਮੂਰਖ ਹੋ ਗਏ।

ਡਰਹਿਂ ਦੁਸ਼ਟ ਤੇ ਦੁਰ ਦੁਰ ਕਹੈਂ[1]।
'ਮੰਦ ਮਤੀ ਮਹਿਮਾ ਨਹਿਂ ਲਹੈ।
ਮਹਾਂ ਜੁਲਮ ਕਰਤਾ ਬਡ ਪਾਪੀ।
ਸਾਧੂ ਜਨ ਕਹੁ ਬਹੁ ਸੰਤਾਪੀ ॥੬॥

[1]ਛੁਪ ਛੁਪ ਕੇ ਕਹਿੰਦੇ ਹਨ।

ਇਹ ਤੁਰਕਨਿ ਕੋ ਤੇਜ ਬਿਨਾਸ਼ੈ।
ਕਰਨਿ ਕਠਨ ਹਠ ਅਸ ਉਰ ਆਸ਼ੈ[1]।'

[1]ਕਰੜਾ ਹਠ ਕਰਨਾ ਐਸੇ ਆਸ਼ਾ ਹੈ। ਇਸਦੇ ਦਿਲ ਦਾ, ਭਾਵ ਹਠੀ ਹੈ।

ਇਸ ਪ੍ਰਕਾਰ ਪੁਰਿ ਰੌਰਾ ਪਰਜੋ।
ਘਰ ਘਰ ਦਰ ਦਰ ਸੁਨਿਬੇ ਕਰਜੋ ॥੭॥
ਤਿਨ ਉਮਰਾਵਨ ਕੀਨਿ ਸ਼ਨਾਨੈ।
ਬਸਤ੍ਰ ਅਪਰ ਹੀ ਪਹਿਰਨਿ ਠਾਨੈ।
ਪਛੁਤਾਵਤਿ ਬਿਸਮਾਵਤਿ ਰਿਦੇ।
ਸ਼ਾਹੁ ਸਮੀਪ ਗਏ ਸੋ ਤਦੇ ॥੮॥
ਤਸਲੀਮਾਤ ਕਰੀ ਹੁਇ ਖਰੇ।
ਸਰਬ ਬ੍ਰਿਤਾਂਤ ਸੁਨਾਵਨਿ ਕਰੇ।
'ਪਠੇ ਤੁਮਾਰੇ ਲੇ ਕਰਿ ਗਏ।
ਕਹਜੋ ਆਪ ਕੋ ਕਹਿਤੇ ਭਏ ॥੯॥
ਕਿੰਚਤ ਨਹੀਂ ਤ੍ਰਾਸ ਕਰਿ ਮਾਨੀ।
ਅਧਿਕ ਢੀਠਤਾ[1] ਮਨ ਮਹਿਂ ਠਾਨੀ। [1]ਨਿਡਰਤਾ।
ਕਹੈ -ਜਿ ਤੁਮ ਕਿਸ ਧਰਮ ਛੁਟਾਵਹੁ।
ਇਸ ਕੋ ਫਲ ਬਡ ਸੰਕਟ ਪਾਵਹੁ- ॥੧੦॥
ਜਬਿ ਗਾਢੇ ਹੁਇ ਹਮ ਨੇ ਭਨੋ[1]। [1]ਜਦ ਕਰੜੇ ਹੋਕੇ ਅਸਾਂ ਕਿਹਾ।
ਤਬਿ ਅਚਰਜ ਕੀਨਸਿ ਤੁਮ ਸੁਨੋ।
ਦੇਨਿ ਲਗੇ ਸੋ ਖਾਨ ਅਹਾਰਾ।
ਤਿਸ ਬਾਸਨ ਕੋ ਬਦਨ ਉਘਾਰਾ ॥੧੧॥
ਬਦ[1] ਬਹੁ ਨਿਕਸੇ ਗਨੇ ਨ ਜਾਇ। [1]ਬੁਰੇ, ਭਾਵ ਸੂਰ।
ਇਤ ਉਤ ਫਿਰਤਿ ਕੈਦੀਅਨਿ ਮਾਂਹਿ।
ਸਕਲ ਮਕਾਨ ਜੁ ਬੈਠਨ ਕੇਰ।
ਕਰੇ ਨਪਾਕ ਫਿਰੇ ਫਿਰ ਫੇਰਿ[1] ॥੧੨॥ [1]ਵਾਰ ਵਾਰ ਫਿਰਕੇ।
ਹੇਰਿ ਹੇਰਿ ਹਮ ਅਚਰਜ ਹੋਏ।
ਲਘੁ ਲਘੁ ਗਨ ਨਿਕਸੇ ਸਭਿ ਜੋਏ।
ਦੌਰਿ ਦੌਰਿ ਕਹਿ ਕਰਿ ਮਰਿਵਾਏ।
ਕਿਤਿਕ ਨਗਰ ਤੇ ਵਹਿਰ ਪਲਾਏ ॥੧੩॥
ਬਿਸਮੈ ਲੋਕ ਹਜ਼ਾਰੋਂ ਆਵਤਿ।
ਭਈ ਭੀਰ ਹੇਰਨਿ ਹਿਤ ਧਾਵਤਿ।
ਠੌਰ ਠੌਰ ਦੌਰੈਂ ਬਡ ਰੌਰ।
ਖਰੇ[1] ਕੈਦ ਖਾਨੇ ਕੇ ਪੌਰ ॥੧੪॥ [1]ਲੋਕੀਂ ਆਕੇ) ਖੜੇ ਹੋਏ (ਅ) ਬਹੁਤ ਸੂਰ ਖੜੇ।

ਅਲਪ ਦੇਗਚਾ ਹੁਤੋ ਪਕਾਯੋ।
ਗਨ ਸ਼ੂਕਰ ਕੋ ਇਹ ਨਿਕਸਾਯੋ।
ਸਭਿਹਿਨਿ ਕੇ ਮਨ ਭਈ ਗਿਲਾਨ।
ਪਛੁਤਾਵਤਿ ਲਖਿ ਹਾਨਿ ਇਮਾਨ ॥੧੫॥
ਡਰ ਹਰਿ ਕਰਿ ਉਰ ਅਸ ਕਿਯ ਕਰਨੀ[1]।
ਜਿਸ ਪ੍ਰਕਾਰ ਤੁਮ ਸੋਂ ਹਮ ਬਰਨੀ।
ਪੁਨਹਿ ਦੇਗਚਾ ਹੋਯਹੁ ਛੂਛਾ।
ਬਿਸਮੇ ਲੋਕ ਨ ਕੋ ਕਿਹ ਪੂਛਾ[1] ॥੧੬॥
ਸਭਿਨਿ ਸ਼ਨਾਨ ਸੁ ਬਸਤ੍ਰ ਪਖਾਰੇ।
ਰੰਕਨ ਕੋ ਦਿਯ ਕਿਤਿਕ ਉਤਾਰੇ।
ਤਊ ਗਿਲਾਨ ਰਿਦੇ ਮਹਿਂ ਰਾਖਤਿ।
-ਯਾ ਖ਼ੁਦਾਇ- ਬਿਸਮਤ ਮੁਖ ਭਾਖਤਿ' ॥੧੭॥
ਸੁਨਿ ਨੌਰੰਗ ਬਾਦੀ ਮਤਿ ਮੂਢਾ।
ਦੀਨਿ ਸ਼ਰਾ ਹਠ ਕਠਨ ਅਰੂਢਾ[1]।
ਫਰਕੇ ਓਠ ਲਾਲ ਕਰਿ ਨੈਨ।
ਰਿਸ ਕਰਿ ਗਰਬਤਿ ਬੋਲਤਿ ਬੈਨ ॥੧੮॥
'ਤਿਸ ਕੋ ਹਮਨੇ ਪੂਰਬ ਕਹਜੋ।
-ਕਰਾਮਾਤ ਦਿਹੁ ਜਿਮ ਚਿਤ ਚਹਜੋ-।
ਨਟਤਿ ਰਹਜੋ[1] ਨਹਿਂ ਕਛੂ ਦਿਖਾਈ।
-ਮੁਝ ਮੈਂ ਅਜ਼ਮਤ ਅਹੈ ਨ ਕਾਈ- ॥੧੯॥
ਬਹੁਤ ਬਾਰਿ ਮੈਂ ਕਹਜੋ ਤਿਸੀ ਕੋ।
-ਅਜ਼ਮਤ ਦਿਹੁ, ਖਲਾਸ ਕਰਿ ਜੀ ਕੋ[1]।
ਅਬਿ ਜੇ ਖਾਨਾ ਲਗੇ ਖੁਵਾਵਨਿ।
ਕਜੋਂ ਇਹ ਕਰੀ ਆਪ ਦਿਖਰਾਵਨਿ ॥੨੦॥
ਕਹੈਂ ਝੂਠ, ਹੈ ਅਜਮਤ ਧਾਰੀ[1]।
ਬਹੁ ਅਨਬਨ ਕਜਾ ਕਰਹਿਂ ਬਿਚਾਰੀ।

[1]ਆਪ ਦਾ) ਡਰ ਰਿਦੇ ਵਿਚੋਂ (ਗੁਰੂ ਜੀ ਨੇ) ਤਿਆਗ ਕੇ ਐਸਾ ਕੰਮ ਕੀਤਾ ਹੈ।

[1]ਨਹੀਂ ਕਿਸੇ ਨੂੰ ਕਿਸੇ ਨੇ ਪੁੱਛਿਆ।

[1]ਦੀਨ ਦੀ ਸ਼ਰ੍ਹਾ ਦੇ ਕਠਨ ਹਠ ਵਿਚ ਚੜ੍ਹਿਆ ਹੋਇਆ।

[1]ਟਲਦੇ ਰਹੇ।

[1]ਆਪਣੇ) ਜੀ ਨੂੰ ਛੁਡਾ ਲਓ।

[1]ਸਾਡੇ ਵਿਚ ਕਰਾਮਾਤ ਨਹੀਂ) ਇਹ ਝੂਠ ਕਹਿੰਦੇ ਹਨ ਪਰ ਇਹ ਹਨ ਅਜ਼ਮਤ ਧਾਰੀ।

ਤਊਂ ਜਾਇ ਬੂਝਹੁ ਤਿਸ ਪਾਹੀ।
ਸਾਚ ਪੁਰਖ ਤੂ ਪਈਯਤਿ ਨਾਂਹੀ ॥੨੧॥
ਤੈਂ ਬਖਾਨ ਕੀਨਸਿ ਹਮ ਪਾਹੂ।
-ਅਜਮਤ ਮੈਂ ਨ ਦਿਖਾਵੌਂ ਕਾਹੂ-।
ਅਬਿ ਕਜੋਂ ਕਰਾਮਾਤ ਦਿਖਰਾਈ?
ਬੋਲਸਿ ਕੂਰ, ਨ ਸਾਚੋ ਗਾਈ[1] ॥੨੨॥ [1]ਕਹਿਆ।
ਗਮਨਹੁ ਨਿਕਟਿ ਪੂਛਿਬੋ ਕਰੀਅਹਿ।
ਹਮ ਦਿਸ਼ਿ ਤੇ ਬਹੁ ਤ੍ਰਾਸ ਉਚਰੀਅਹਿ।
ਕਹਤਿ ਹੁਤੋ-ਅਜ਼ਮਤ ਨਹਿਂ ਮੇਰੇ।
ਇਹ ਕਜਾ ਕੀਨਸਿ ਬਹੁਤਨਿ ਹੇਰੇ[1] ॥੨੩॥ [1]ਬਹੁਤਿਆਂ ਦੇ ਵੇਖਦਿਆਂ।
ਹਟਿ ਕਰਿ ਉੱਤਰ ਮੁਝ ਢਿਗ ਲਜਾਵਉ।
ਕਜਾ ਕਹਿ ਹੈ ਸੋ ਸਕਲ ਸੁਨਾਵਹੁ।'
ਇਮ ਸੁਨਿ ਕੈ ਦੋਨੋ ਉਮਰਾਵ।
ਗਮਨੇ ਪੁਨ ਕੈਦਿਨਿ ਕੀ ਥਾਵ ॥੨੪॥
ਬੈਠੇ ਬੂਝਨਿ ਸਤਿਗੁਰ ਕਰੇ।
'ਸਾਥ ਤਿਹਾਰੇ ਸ਼ਾਹੁ ਉਚਰੇ।
-ਮੈਂ ਜਬਿ ਕਰਾਮਾਤ ਕੋ ਕਹਜੋ।
ਹੇਤੁ ਬਿਲੋਕਨਿ ਚਿਤ ਮਹਿਂ ਚਹਜੋ ॥੨੫॥
ਨਟਤਿ ਭਯੋ ਤਬਿ ਮੋਹਿ ਅਗਾਰੀ।
-ਨਹਿਂ ਅਜ਼ਮਤ ਮੋ ਮਹਿਂ ਲਘੁ ਭਾਰੀ[1]-। [1]ਨਾ ਥੋੜੀ ਨਾ ਭਾਰੀ ਮੇਰੇ ਵਿਚ ਕਰਾਮਾਤ ਹੈ।
ਕਜੋਂ ਨ ਸ਼ਾਹੁ ਕੋ ਤਬਿ ਦਿਖਰਾਈ।
ਜਿਸ ਤੇ ਪਾਵਤਿ ਅਧਿਕ ਬਡਾਈ ॥੨੬॥
ਪੁਨ ਕਾਰਾਗ੍ਰਿਹ ਮੈਂ ਰੁਕਿ ਕਰਿ ਕੈ।
ਅਨਿਕ ਰੀਤਿ ਕੇ ਸੰਕਟ ਭਰਿ ਕੈ।
ਹਮ ਕਹੁ ਅਬਿ ਦਿਖਰਾਵਨਿ ਕਰੀ।
ਤਿਸ ਤੇ ਸ਼ਾਹੁ ਰਿਦੇ ਰਿਸ ਭਰੀ ॥੨੭॥
ਕਰਾਮਾਤ ਕੋ ਰਾਖਤਿ ਅਹੋ।
ਮੁਖ ਤੇ ਬਹੁਰ ਝੂਠ ਕੋ ਕਹੋ।
ਤੁਮਰੇ ਅਨਬਨ ਹੇਰਿ ਮਹਾਨੇ।

ਉੱਤਰ ਬੂਝਯੋ ਸ਼ਾਹੁ ਸੁਜਾਨੇ ॥੨੮॥
ਆਪ ਅਬਹਿ ਉੱਤਰ ਦਿਹੁ ਜੈਸੇ।
ਜਾਇ ਸੁਨਾਵਹਿਂ ਤਿਸ ਕੋ ਤੈਸੇ।
ਰਿਸ ਕਰਿ ਰਹਯੋ ਸ਼ਾਹੁ ਮਨ ਮਾਂਹੀ।
ਪਠਯੋ ਹਮੈਂ, ਆਏ ਚਲਿ ਪਾਹੀ' ॥੨੯॥
ਸੁਨਿ ਸ਼੍ਰੀ ਤੇਗ ਬਹਾਦਰ ਰਾਇ।
ਉਮਰਾਵਨ ਕੋ ਕਹਯੋ ਬੁਝਾਇ[1]।
'ਇਸ ਕੋ ਤੁਮ ਅਜ਼ਮਤ ਨਹਿਂ ਜਾਨੋ।
ਮਨ ਕੇ ਖੋਟ ਬਿਚਾਰ ਪਛਾਨੋ ॥੩੦॥
ਕਰਹਿ ਭਾਵਨਾ ਜੈਸੇ ਕੋਇ।
ਤਿਸ ਕੋ ਤਸ ਫਲ ਪ੍ਰਾਪਤਿ ਹੋਇ।
ਸ਼੍ਰੀ ਖ਼ੁਦਾਇ ਦਰਗਾਹ ਮਝਾਰ।
ਏਵ ਨਜਾਵ ਹੈ ਸਦਾ ਉਦਾਰ ॥੩੧॥
ਧਰਮ ਭ੍ਰਿਸ਼ਟ ਹਮਰੇ ਕਹੁ ਚਹਯੋ।
ਤਿਸ ਕੋ ਫਲ ਤੁਮ ਤੈਸੋ ਲਹਯੋ।
ਹਿੰਦੂ ਜਨਮ ਹਮਾਰੋ ਜਾਨਿ[1]।
ਕੁੱਠਯੋ ਪਠਯੋ ਮਾਸ ਹਿਤ ਖਾਨ ॥੩੨॥
ਤੁਮਰੇ ਹੁਤੀ ਸ਼ੁਕਰਨਿ ਆਨ[1]।
ਛੁਵਹੁ ਨ ਜਿਸ ਕੋ, ਕਹਾਂ ਸੁ ਖਾਨ[1]।
ਤਿਸ ਆਮਿਖ ਤੇ ਸੋ ਬਨਿ ਗਏ।
ਲਘੁ ਤਨ ਅਨਿਕ ਉਪਜਤੇ ਭਏ ॥੩੩॥
ਚਹਤਿ ਹੁਤੇ ਪਰ ਧਰਮ[1] ਬਿਗਾਰਾ।
ਯਾਂ ਤੇ ਤੁਮ ਇਮਾਨ ਕਹੁ ਹਾਰਾ।
ਇਹ ਉੱਤਰ ਦੀਜਹਿ ਤਿਸ ਜਾਇ।
ਤਾਕਹਿ ਪਰ, ਸੁ ਪਰਹਿ ਗੁਰ ਆਇ[1] ॥੩੪॥
ਕਰਾਮਾਤ ਹਮਰੇ ਮਹਿਂ ਨਾਂਹੀ।
ਕਰਹਿਂ ਦਿਖਾਵਨਿ ਤੋ ਕਮਿ ਕਾਹੀ[1]।'
ਇਮ ਸੁਨਿ ਦੌਨ ਗਏ ਉਮਰਾਵ।
ਪਹੁੰਚੇ ਹੁਤੋ ਸ਼ਾਹ ਜਿਸ ਥਾਵ ॥੩੫॥
ਕਹਿਵਤਿ ਗੁਰ ਕੀ ਸਕਲ ਸੁਨਾਈ।

[1]ਸਮਝਾਕੇ।
[1]ਸ਼ਾਹ ਨੇ) ਸਾਡਾ ਹਿੰਦੂ ਜਨਮ ਜਾਣਕੇ।
[1]ਦੀ) ਕਸਮ।
[1]ਖਾਣਾ ਤਾਂ ਕਿਤੇ ਰਿਹਾ।
[1]ਦੂਜੇ ਦਾ ਧਰਮ।
[1]ਜੇਹੜਾ ਪਰਾਏ ਦਾ (ਬੁਰਾ) ਤਕਦਾ ਹੈ ਉਹ ਉਹਦੇ ਗਲੇ ਹੀ ਪੈਂਦਾ ਹੈ।
[1]ਕਿਵੇਂ ਕਿਸੇ ਨੂੰ ਦਿਖਾਈਏ।

-ਹਮ ਮਹਿਂ ਕਰਾਮਾਤ ਨਹਿਂ ਰਾਈ।
ਭਯੋ ਭਾਵਨਾ ਕਹੁ ਫਲ ਏਹੀ।
ਬਨੇ ਮਾਸ ਤੇ ਸ਼ੂਕਰ ਜੇਹੀ ॥੩੬॥
ਹਮ ਨੇ ਅਜ਼ਮਤ ਨਹਿਂ ਦਿਖਰਾਈ।
ਤੁਮਹੀ ਬਾਤ ਕੁਫੇਰ[1] ਬਨਾਈ-। [1]ਉਲਟੀ।
ਸੁਨਿ ਕਰਿ ਸ਼ਾਹੁ ਰੋਸ ਕਹੁ ਧਾਰਾ।
ਸਭਿਹਿਨਿ ਮਹਿਂ ਅਸ ਬਾਕ ਉਚਾਰਾ ॥੩੭॥
'ਕੈ ਇਸ ਕਹੁ ਮੈਂ ਤੁਰਕ ਬਨਾਊਂ।
ਸ਼ਰਾ ਆਪਨੀ ਬਿਖੈ ਚਲਾਊਂ।
ਕੈ ਇਸਤੇ ਅਜ਼ਮਤ ਪਤੀਆਊਂ।
ਜਿਮ ਮੁਖ ਤੇ ਮੈਂ ਕਹੌਂ ਕਰਾਊਂ ॥੩੮॥
ਦ੍ਵੈ ਮਹਿਂ ਏਕ ਕਰਹਿ ਜਬ ਆਛੇ।
ਬੰਦਖਲਾਸ ਕਰੌਂ ਤਬ ਪਾਛੇ।
ਜੇ ਕਰਿ ਤੁਰਕ ਹੋਨਿ ਨਹਿਂ ਮਾਨਹਿ।
ਅਜ਼ਮਤ ਕੇਰ ਛਪਾਵਨਿ ਠਾਨਹਿ ॥੩੯॥
ਸਿਰਰ[1] ਆਪਨੇ ਕਹੁ ਨਿਰਬਾਹੈ। [1]ਹੱਠ।
ਤੌ ਅਪਨੈ ਨਹਿਂ ਜੀਵਨ ਚਾਹੈ।
ਮੈਂ ਦੇਵੌਂ ਇਸ ਕੋ ਮਰਿਵਾਇ।
ਨਿਜ ਲਾਇਕ ਕੀ ਪਾਇ ਸਜਾਇ[1] ॥੪੦॥ [1](ਇਹ) ਆਪ (ਜਿਸ)ਸਜ਼ਾ ਦੇ ਲਾਇਕ ਹੈ ਪਾ ਲਵੇਗਾ।
ਤੌ ਜਗ ਮਹਿਂ ਜਾਨਹਿਂ ਡਰ ਮੇਰੌਂ।
ਫੇਰ ਮਨੋਰਥ ਪੂਰਨ ਹੇਰੌਂ।'
ਇਮ ਕਹਿ ਤੂਸਨ ਭਾ ਤੁਰਕੇਸ਼।
ਮਹਾਂ ਮੰਦ ਮਤਿ ਚਹਤਿ ਕਲੇਸ਼ ॥੪੧॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਦਿੱਲੀ ਕੋ' ਪ੍ਰਸੰਗ ਬਰਨਨੰ ਨਾਮ ਦੋਇ ਪੰਚਾਸਤਿ ਅੰਸੂ ॥੫੨॥

## ੫੩. [ਜਮਨਾ ਪਰ ਇਸ਼ਨਾਨ ਦੀ ਸ਼ਾਹ ਨੂੰ ਖ਼ਬਰ]

੫੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੪

ਦੋਹਰਾ:

ਇੱਤ੍ਯਾਦਿਕ ਤਰਕਤਿ ਮਹਾਂ, ਤੁਰਕੇਸ਼ੁਰ
ਮਤਿਮੰਦ।
ਨਾਸ਼ ਕਰ੍ਯੋ ਚਹਿ ਰਾਜ ਕੋ, ਹਤਸਿ ਪ੍ਰਤਾਪ
ਬਿਲੰਦ ॥੧॥

ਚੌਪਈ:

ਇਸ ਪ੍ਰਕਾਰ ਗੁਰ ਕੈਦ ਮਝਾਰਾ।
ਕਰਹਿਂ ਬਿਲਾਸ ਅਨੇਕ ਪ੍ਰਕਾਰਾ।
ਹੋਵਹਿ ਦਿਨਪ੍ਰਤਿ ਬਹੁ ਤਕਰਾਈ।
ਸਾਯੁਧ[1] ਖਰੇ ਰਹਹਿ ਦਰ ਥਾਂਈ ॥੨॥ [1]ਸ਼ਸਤ੍ਰਧਾਰੀ (ਸਿਪਾਹੀ)।
ਰਾਤ ਦਿਵਸ ਮਹਿਂ ਏਕ ਸਮਾਨਾ।
ਦਿਢ ਹੁਇ ਰਾਖੈ ਦੇਖਹਿ ਥਾਨਾ।
ਜਾਮ ਜਾਮਨੀ ਜਬਿਹੂੰ ਰਹੈ।
ਤਬਿ ਸਤਿਗੁਰ ਮੱਜਨ ਕੋ ਚਹੈਂ ॥੩॥
ਉਠਿ ਪ੍ਰਯੰਕ ਪਰ ਤੇ ਤਤਕਾਲ।
ਤਜਿ ਬੰਧਨ ਸਭਿ ਤਹਾਂ ਕ੍ਰਿਪਾਲ।
ਤਾਰੋ ਖੁਲ, ਕਪਾਟ ਛਟ ਜਾਹਿਂ।
ਤਬ ਕਾਰਾਗ੍ਰਿਹ ਤੇ ਨਿਕਸਾਹਿਂ ॥੪॥
ਥਿਰ੍ਯੋ ਰਹੈ ਤਹਿਂ ਪਿਖਹਿ ਸਿਪਾਹੀ।
ਜਿਸ ਕੀ ਦ੍ਰਿਸ਼ਟਿ ਪਰਹਿ ਕੁਛ ਨਾਂਹੀ।
ਮੰਦ ਮੰਦ ਜਮਨਾ ਦਿਸ ਜਾਤੇ।
ਤਟ ਪਰ ਖਰੇ ਹੋਇ ਪੁਨ ਨਾਤੇ[1] ॥੫॥ [1]ਨ੍ਹਾਉਂਦੇ ਹਨ।
ਮੰਦ ਮੰਦ ਨਿਸ ਮਹਿਂ ਚਲਿ ਆਵੈਂ।
ਤਿਸੀ ਰੀਤਿ ਬੰਧਨ ਪਰ ਜਾਵੈਂ[1]। [1]ਪੈ ਜਾਂਦੇ ਹਨ।
ਥਿਰ ਪ੍ਰਯੰਕ ਪਰ ਤੈਸੇ ਹੋਇ।
ਜਥਾ ਪ੍ਰਥਮ ਹੀ ਕੀਨੇ ਸੋਇ ॥੬॥
ਜਬ ਕੇ ਕੈਦ ਬਿਖੈ ਗੁਰ ਆਏ।
ਇਸ ਬਿਧਿ ਮੱਜਨ ਕਰਿ ਮਨ ਭਾਏ।
ਏਕ ਦਿਵਸ ਸ਼੍ਰੀ ਗੁਰੂ ਪਯਾਨੇ।
ਪਾਵਨ ਜਮਨਾ ਹੇਤੁ ਸ਼ਨਾਨੇ[1] ॥੭॥ [1]ਸ਼ਨਾਨ ਕਰਨ ਲਈ।

ਦੀਰਘ ਮਹਿਜਿਦਿ ਬਿਖੈ ਮੁਲਾਨਾ।
ਸੋ ਉਠ ਕਰਿ ਤਿਤ ਕੀਨਿ ਪਯਾਨਾ।
ਜਹਾਂ ਸ਼ਨਾਨ ਕਰਤਿ ਗੁਨਖਾਨੀ।
ਪਠਿਤਿ ਬਦਨ ਜਪੁ ਆਦਿਕ ਬਾਨੀ ॥੮॥
ਨਿਕਟਿ ਹੋਇ ਤਿਨ ਗੁਰੂ ਪਛਾਨੇ।
ਬਿਸਮਜੋ -ਕਿਮ ਪਗ ਬੰਧਨ† ਹਾਨੇ।
ਅਸ ਨਹਿਂ ਹੋਇ ਚਲੇ ਇਹ ਜਾਵੈਂ।
ਬਹੁਰ ਸ਼ਾਹੁ ਕੇ ਹਾਥ ਨ ਆਵੈ ॥੯॥
ਗੁਰ ਹਿੰਦੁਨ ਕੋ ਸ਼ਰ੍ਹਾ ਮਨਾਵੈ।
ਜਿਸ ਤੇ ਦੀਨ ਤੁਰਕ ਬਿਰਧਾਵੈ।
ਜੇ ਅਬ ਰੌਰਾ ਪਾਇ ਸੁਨਾਊਂ।
ਨਰਨ ਹਕਾਰਿ ਇਸੇ ਗਹਿਵਾਊਂ ॥੧੦॥
ਸਨੈ ਸਨੈ ਕੇ ਸੰਗਿ ਸਿਧਾਰੌਂ।
ਕਹਾਂ ਜਾਇਂ[1] ਸਭਿ ਗਤੀ ਨਿਹਾਰੌਂ।
ਵਹਿਰ ਨਿਕਸਿ ਪੁਰਿ ਤੇ ਜਬ ਜਾਇਂ।
ਨਰਨ ਬੁਲਾਇ ਤਬੈ ਗਹਿਵਾਇ- ॥੧੧॥
ਇਮ ਬਿਚਾਰ ਰਖਿ ਦ੍ਰਿਸ਼ਟਿ ਮਝਾਰੀ।
ਮੰਦ ਮੰਦ ਹ੍ਵੈ ਚਲਜੋ ਪਿਛਾਰੀ।
ਕਰਿ ਸ਼ਨਾਨ ਸਤਿਗੁਰ ਪੁਨ ਆਏ।
ਕਾਰਾਗ੍ਰਹਿ ਮਹਿਂ ਜਬ ਪ੍ਰਵਿਸ਼ਾਏ ॥੧੨॥
ਦੇਖਤਿ ਹਟਜੋ ਮੁਲਾਨਾ ਤਹਾਂ।
ਰਿਦੇ ਬਿਚਾਰ ਭਈ -ਗਤਿ ਕਹਾਂ[1]।
ਚੌਕੀਦਾਰ ਮਿਲੇ ਇਨ ਸੰਗ।
ਮੋਚ ਦੇਤਿ ਬੰਧਨ ਸਰਬੰਗ[1] ॥੧੩॥
ਬਹੁਰ ਜਾਇ ਬੰਧਨ ਕੋ ਧਾਰਹਿਂ।
ਮੱਜਨ ਕਰਹਿਂ ਸੁਨਹਿਂ ਨਿਰਵਾਰਹਿਂ[1]।
ਦਰਬ ਦਿਯੋ ਹੁਇਗੋ ਸਮੁਦਾਇ।
ਜਿਸ ਤੇ ਨਿਸ ਮਹਿਂ ਇਤ ਉਤ ਜਾਇਂ ॥੧੪॥

†ਪਾ:-ਪਰਬੰਧਨ।

[1]ਕਿਥੇ ਜਾਂਦੇ ਹਨ।

[1]ਕੀ ਗਤੀ ਹੈ।

[1]ਸਾਰੇ (ਅ) ਸਾਰੇ ਅੰਗਾਂ ਦੇ।

[1]ਇਸ਼ਨਾਨ ਕਰਨਾ ਸੁਣਕੇ (ਚੌਕੀਦਾਰ) ਬੰਧਨ ਲਾਹ ਦਿੰਦੇ ਹਨ।

## ੬੨. [ਸਤਿਗੁਰੂ ਜੀ ਦੀ ਦਿੱਲੀਓਂ ਚਿਠੀ]

੬੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੩

ਦੋਹਰਾ:
ਲੋਹ ਪਿੰਜਰੇ ਮਹਿਂ ਗੁਰੂ, ਨਮੋ ਕਰੀ ਸਿਖ ਦੇਖਿ।
ਮੁਚਜੋ ਬਿਲੋਚਨ ਜਲ ਤਬੈ, ਸੰਕਟ ਰਿਦੈ ਬਿਸ਼ੇਖ਼ ॥੧॥

ਚੌਪਈ:
ਹਾਥ ਜੋਰਿ ਸਭਿ ਅਰਜ਼ ਗੁਜ਼ਾਰੀ।
'ਆਇਸੁ ਮਾਨਿ ਕੁਟੰਬ ਤੁਮਾਰੀ।
ਤਜਿ ਲਖਨੌਰ ਅਨੰਦਪੁਰਿ ਗਏ।
ਬ੍ਰਿਧ ਮਾਤਾ ਕੋ ਸੰਕਟ ਭਏ ॥੨॥
ਬਾਰਿ ਬਾਰਿ ਲੇ ਸ੍ਵਾਸ ਬਡੇਰੇ।
ਬੈਠਤਿ ਉਠਤਿ ਦ੍ਰਿਗਨ ਜਲ ਗੇਰੇ।
ਤਿਮ ਸ਼੍ਰੀ ਗੁਜਰੀ ਬਹੁ ਦੁਖ ਪਾਵੈ।
ਤੁਮਰੀ ਦਿਸ਼ਿ ਨਿਤ ਪ੍ਰਤਿ ਚਿਤ ਲਾਵੈ ॥੩॥
-ਕਹਾਂ ਹੋਇ ਹੈ, ਲਖੀ ਨ ਜਾਇ-।
ਨਿਸ ਦਿਨ ਚਿੰਤਾ ਕਰਤਿ ਬਿਤਾਇ।
ਸਾਹਿਬਜ਼ਾਦਾ ਦੇ ਅਹਿਲਾਦ[1]।
ਧੀਰ ਧਰਾਵਹਿਂ ਕਰਿ ਤੁਮ ਯਾਦ ॥੪॥
ਕਹਿ ਮਹਿਮਾ ਬਿਧਿ ਅਨਿਕ ਤੁਮਾਰੀ।
-ਕਾਰਨ ਕਰਨ ਸ਼ਕਤਿ ਧਰਿ ਭਾਰੀ।
ਚਹੈਂ ਸੁ ਕਰੈਂ ਨ ਲਗੇ ਅਵਾਰੀ।
ਆਪੇ ਰਚੀ ਬਾਰਤਾ ਸਾਰੀ ॥੫॥
ਤਊ ਅਧਿਕ ਬਿਰਲਾਪਹਿਂ ਮਾਈ[1]।
ਸਾਸ ਨੁਖਾ ਹ੍ਵੈ ਕੈ ਇਕ ਥਾਈਂ।
ਤਿਨ ਕੇ ਧੀਰ ਧਰਾਵਨਿ ਕਾਰਨ।
ਤੁਮਰੇ ਸੁਤ ਮੁਹਿ ਕੀਨਿ ਹਕਾਰਨਿ ॥੬॥
ਦਾਦੀ ਅਰੁ ਨਿਜ ਮਾਤ ਸੁਨਾਇ।
ਕਹਜੋ ਕਿ -ਲੀਜਹਿ ਸੁਧਿ ਮੰਗਵਾਇ।
ਜਥਾ ਕਹੈਂ ਪਿਤ ਤਥਾ ਸੁਨੀਜਹਿ[1]।

[1]ਅਨੰਦ ਦਿੰਦੇ ਹਨ। ਭਾਵ ਹੌਸਲਾ ਦਿੰਦੇ ਹਨ।

[1]ਮਾਈਆਂ ਵਿਰਲਾਪ ਕਰਦੀਆਂ ਹਨ।

[1]ਸੁਣੋ।

ਧਰਹੁ ਪ੍ਰਤੀਤ ਨ ਚਿੰਤਾ ਕੀਜਹਿ ॥੭॥
ਜੋ ਕ੍ਰਿਤ ਆਪ ਕਰਨਿ ਕੋ ਗਏ।
ਕੌਨ ਹਟਾਇ ਸਕਹਿ ਸੋ ਥਿਏ-।
ਕਹਯੋ ਮੋਹਿ -ਸਤਿਗੁਰ ਕੇ ਹਾਥ।
ਕਰਹੁ ਲਿਖਾਵਨਿ ਹੈ ਜਿਮ ਸਾਥ ॥੮॥
ਆਨ ਦਿਖਾਵਹਿਂ ਸੁਨਿ ਹੈਂ ਜਬੈ।
ਧੀਰ ਧਰਹਿਂ ਦੁਖ ਪਰਹਰਿ ਸਬੈ-।
ਇਸ ਕਾਰਨ ਤੇ ਮੈਂ ਚਲਿ ਆਯੋ।
ਸੁਧਿ ਰਾਵਰ ਕੀ ਚਾਹਤਿ ਪਾਯੋ ॥੯॥
ਸਿਖ ਸੰਗਤਿ ਅਰ ਬ੍ਰਿੰਦ ਮਸੰਦ।
ਤੁਮ ਦਿਸ਼ਿ ਤੇ ਸਭਿ ਚਿੰਤ ਬਿਲੰਦ।
ਮਿਲਹਿਂ ਪਰਸਪਰ ਧਰਹਿਂ ਬਿਖਾਦਾ[1]। [1]ਦੁੱਖ ਮੰਨਦੇ ਹਨ।
ਅਵਿਰੰਗ ਕੂਰ ਕਰਯੋ ਬਡ ਬਾਦਾ ॥੧੦॥
ਬਿਨਾ ਮਿਲੇ ਸਭਿ ਕੇ ਚਲਿ ਆਏ[1]। [1]ਆਪ ਚਲ ਗਏ ਹੋ।
ਬਹੁਤ ਬਿਸੂਰਤਿ ਸਿਖ ਸਮੁਦਾਏ।'
ਸੁਨਿ ਕਰਿ ਸਭਿਹਿਨਿ ਕੇਰ ਬ੍ਰਿਤੰਤਾ।
ਲੇ ਕਾਗਦਿ ਕਰ ਮਹਿਂ ਭਗਵੰਤਾ ॥੧੧॥
ਕਲਮ ਦਾਨ ਕੋ ਤਬਿ ਮੰਗਵਾਯੋ।
ਜਮਾਦਾਰ ਕੋ ਨਰ[1] ਲੇ ਆਯੋ। [1]ਦਾ ਆਦਮੀ।
ਸਭਿ ਸੰਗਤਿ ਪ੍ਰਤਿ ਲਿਖਿ ਉਪਦੇਸ਼ੂ।
ਕਰੇ ਸ਼ਲੋਕ ਵਿਰਾਗ ਵਿਸ਼ੇਸ਼ੂ ॥੧੨॥
'ਜੋ ਨਰ ਹੁਇ ਜਿਸ ਕੇ ਅਧਿਕਾਰੀ।
ਸੋ ਮਾਨਹਿ ਇਮ ਸੀਖ ਹਮਾਰੀ।
ਸੁਖ ਪ੍ਰਾਪਤਿ ਜੁਗ ਲੋਕ ਮਝਾਰੀ।'
ਲਿਖੇ ਸ਼ਲੋਕ ਸੁ ਕਰਤਿ ਉਚਾਰੀ[1] ॥੧੩॥ [1]ਕਵੀ ਕਹਿੰਦਾ ਹੈ ਮੈਂ) ਉਚਾਰਦਾ ਹਾਂ।

ਸ਼੍ਰੀ ਮੁਖਵਾਕ:
ਸਲੋਕ ਮਹਲਾ ੯ ॥
ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥੧॥

ਚੌਪਈ:
ਇੱਤਯਾਦਿਕ ਸਭਿ ਲਿਖੇ ਸ਼ਲੋਕ।
'ਪਠਿ ਹਰਿ ਭਜਹੁ ਤਜਹੁ ਸਭਿ ਸ਼ੋਕ।'

ਸਭਿ ਸਿੱਖਜਨਿ ਪ੍ਰਤਿ ਲਿਖੇ ਬਨਾਇ।
ਸਿਮਰਹੁ ਨਾਮ ਸੁ ਚਿੰਤ ਮਿਟਾਇ
॥ ੧੪ ॥
ਪੁਨ ਮਾਤਾ ਪ੍ਰਤਿ ਲਿਖ੍ਯੋ ਸ਼ਲੋਕ।
'ਸੁਨਿ ਕਰਿ ਲੇਹੁ ਸ਼ੋਕ ਕੋ ਰੋਕ।
ਜਗ ਮਹਿਂ ਨਹਿਂ ਥਿਰਤਾ ਕਿਸ ਕੇਰੀ।
ਬਿਨਸਿ ਗਏ ਜਿਨ ਸ਼ਕਤਿ ਬਡੇਰੀ'
॥ ੧੫ ॥

ਸ਼੍ਰੀ ਮੁਖਵਾਕ:
ਸਲੋਕ ਮਹਲਾ ੯ ॥
ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥੫੦॥
ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥੫੨॥

ਚੌਪਈ:
ਮਾਤ ਨਾਨਕੀ ਲਿਖਿ ਸਮੁਝਾਈ।
ਅਰੁ ਗੁਜਰੀ ਕੀ ਚਿੰਤ ਮਿਟਾਈ।
[1]'ਰਾਮਚੰਦ ਰਾਜਾ ਅਵਿਤਾਰ।
ਬਿਜੈ ਕੀਨਿ ਛਿਤ ਜੀਤਿ ਉਦਾਰ ॥ ੧੬ ॥
ਰਾਵਣ ਜੀਤ ਲੀਨਿ ਤ੍ਰੈ ਲੋਕੁ।
ਬਡ ਪਰਿਵਾਰ ਵਧ੍ਯੋ ਬਿਨ ਸ਼ੋਕ।
ਰਾਜ ਸਮਾਜ ਕੌਨ ਗਿਨ ਸਕੈ।
ਸੁਰ ਗਨ ਡਰੈਂ, ਦਿਸ਼ਾ ਜਿਸ ਤਕੈ[1]
॥ ੧੭ ॥
ਸਭਿ ਬਿਧਿ ਬਡੇ ਸਭਿਨਿ ਤੇ ਦੌਨ[1]।
ਸੋ ਭੀ ਗਏ ਤਜਾਗਿ ਨਿਜ ਭੌਨ[†]।
ਸੁਪਨ ਸਮੇਂ ਨਹਿਂ ਸੁਪਨੋ ਸਾਚਾ[1]।
ਸੋਗ ਹਰਖ ਦੁਖ ਸੁਖ ਰਹਿ ਰਾਚਾ ॥ ੧੮ ॥
ਜਬਿ ਜਾਗ੍ਰਤ ਸੁ ਅਵਸਥਾ ਹੋਇ।
ਰਚ੍ਯੋ ਸਮਾਜ ਬਿਨਸਿਗਾ ਸੋਇ।
ਝੂਠੋ ਜਾਨਹਿ, ਨਹਿਂ ਪਛੁਤਾਵੈਂ।

[1]ਕਵੀ ਜੀ ਸ਼ਲੋਕਾਂ ਦੇ ਖੁੱਲ੍ਹੇ ਭਾਵ ਦੱਸਦੇ ਹਨ।

[1]ਜਿਸ ਤਰਫ (ਰਾਵਣ) ਤੱਕਦਾ ਸੀ।

[1]ਦੋਵੇਂ ਭਾਵ ਰਾਮ ਤੇ ਰਾਵਣ।

[†]ਪਾ:-ਜਗ ਗੌਨ।

[1]ਸੁਪਨੇ ਦੇ ਸਮੇਂ ਵਿਚ ਸੁਪਨਾ ਸੱਚ ਪ੍ਰਤੀਤ ਹੁੰਦਾ ਹੈ।

ਤਿਮ ਰਚਨਾ ਜਗ ਕੀ ਦ੍ਰਿਸ਼ਟਾਵੈ ॥੧੯॥
ਤਿਸ ਹਿਤ ਮਮਤਾ ਧਾਰਹਿ ਜੀਵਤ[1]।

[1]ਜਦ ਤਕ ਜੀਉਂਦਾ ਹੈ ਤਿਸ (ਜਗਤ) ਲਈ ਮਮਤਾ ਕਰਦਾ ਹੈ।

ਕਛੂ ਨ ਰਹਹਿ, ਬਿਨਾਸੀ ਥੀਵਤ।
ਹੋਇ ਜਾਇ ਅਨਹੋਨੀ ਜੋਇ।
ਉਚਿਤ ਕਰਨਿ ਕੇ ਚਿੰਤਾ ਸੋਇ ॥੨੦॥
ਜੋ ਸਭਿ ਸੰਗ ਏਕ ਸਮ ਹੋਇ।
ਤਿਸ ਤੇ ਚਿੰਤਾ ਕਰੈ ਨ ਕੋਇ।
ਜੋ ਉਪਜਹਿ ਸੋ ਬਿਨਸਨ ਹਾਰ।
ਪਰਸੋਂ, ਆਜ ਕਿ ਕਾਲ ਬਿਚਾਰ ॥੨੧॥
ਯਾਂ ਤੇ ਹਰਿਗੁਨ ਗਾਇ ਬਿਸਾਲ।
ਤਜਾਗਹੁ ਸਗਰੇ ਜਲ ਜੰਜਾਲ।
-ਹਮ ਦਿਸ਼ਿ ਕੀ ਨਹਿਂ ਚਿੰਤਾ ਠਾਨਹੁ।
ਤਨ ਕੋ ਅੰਤ ਸਮਾ ਅਬਿ ਜਾਨਹੁ ॥੨੨॥
ਹੁਤੇ ਨਿਕਟਿ ਤੁਮ, ਤਿਮਹੀ ਬਨਤਿ[1]।

[1]ਜੇ ਤੁਹਾਡੇ ਪਾਸ ਵੀ ਹੁੰਦੇ ਤਦ ਵੀ ਤਿਵੇਂ (ਸਰੀਰ ਦਾ ਤਿਆਗ) ਹੋਣਾ ਸੀ।

ਜਥਾ ਦੂਰ ਬੈਠੇ ਹਮ ਭਨਤਿ।
ਯਾਂ ਤੇ ਸ਼ੋਕ ਚਿੰਤ ਕੋ ਤਜਾਗਹੁ।
ਸੱਤਿਨਾਮ ਕੇ ਸਿਮਰਨ ਲਾਗਹੁ- ॥੨੩॥
ਦੋਨਹੁੰ ਪ੍ਰਤਿ ਸ਼ਲੋਕ ਲਿਖਿ ਤੀਨ।
-ਕਰਹੁ ਨ ਦੁਖ- ਸੀਖਜਾ ਅਸ ਦੀਨਿ।
ਪੁਨ ਅਪਨੇ ਸੁਤ ਕੋ ਪਤਿਆਵਨ।
ਹਿਤ ਪਰਖਨ ਕੇ -ਕਿਮ ਧਰ ਭਾਵਨ[1] ॥੨੪॥

[1]ਕਿਸ ਤਰ੍ਹਾਂ ਦੀ ਭਾਵਨਾ ਰੱਖਦੇ ਹਨ।

ਲਖਹਿ ਸ਼ਕਤਿ ਮਹਿਂ ਹਮ ਕੋ ਕੈਸੇ?
ਲਖਜੋ ਜਾਇ ਅਸ ਆਸ਼ੈ ਜੈਸੇ-।
ਤਿਸ ਬਿਧਿ ਦੋਹਾ ਲਿਖਜੋ ਬਨਾਇ।
ਸ਼੍ਰੀ ਗੁਰ ਤੇਗ ਬਹਾਦਰ ਰਾਇ ॥੨੫॥

ਸ਼੍ਰੀ ਮੁਖਵਾਕ:
ਦੋਹਰਾ ॥
ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥੫੩॥

ਚੌਪਈ:

ਪੂਰਬ ਜਨਮ ਕੇਰ ਬਿਰਤੰਤ।
ਕਰਿ ਸਿਮਰਨ ਕੋ ਸ੍ਰੀ ਭਗਵੰਤ।
ਲਿਖ੍ਯੋ ਪਤਾ ਜਿਮ ਕਰੀ ਸਹਾਇ।
-[1]ਰਣਕਰਿ ਰਾਖਸ਼ ਦਏ ਖਪਾਇ ॥੨੬॥

[1]ਦੋਹੇ ਦਾ ਖੁਲ੍ਹਾ ਭਾਵ ਦੱਸਦੇ ਹਨ।

ਅਬਿ ਇਹ ਦੁਸ਼ਟ ਉਠਾਇ ਖੁਟਾਈ।
ਬੰਧਨ ਦਏ ਅੰਗ ਮੈਂ ਪਾਈ।
ਗਹੀ ਓਟ ਪਰਮੇਸ਼ੁਰ ਕੇਰੀ।
ਜਿਮ ਗਜ ਕੀ ਛੇਦੀ ਪਗ ਬੇਰੀ ॥੨੭॥
ਸੋ ਅਬਿ ਸਮਾ ਆਇ ਕਰਿ ਹੋਵਾ।
ਨਹਿਂਨ ਸਹਾਇਕ ਤੁਮ ਬਿਨ ਜੋਵਾ-।
ਇਕ ਦੋਹਾ ਲਿਖਿ ਕਰਿ ਨਿਜ ਹਾਥ।
ਬਹੁਰ ਬਨਾਇ ਅਪਰ[1] ਕੋ ਨਾਥ ॥੨੮॥

[1]ਹੋਰ (ਦੋਹਰਾ)।

ਸ੍ਰੀ ਮੁਖਵਾਕ:

ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ ॥
ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥੫੭॥
ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ ॥
ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ ॥੫੫॥
ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ ॥੫੬॥ [†]

[†]ਇਹ ਸ਼ਲੋਕ ਇਥੋਂ ਦਾ ਨਹੀਂ ਪ੍ਰਤੀਤ ਹੁੰਦਾ ਕਿਉਂਕਿ ਪ੍ਰਸੰਗ ਅਨੁਸਾਰ ਕਵੀ ਜੀ ਨੇ ਆਪ ਹੀ ਅਗਲੇ ਅੰਸੂ ਦੇ ੪੩ ਅੰਕ ਵਿੱਚ ਇਸ ਨੂੰ ਫੇਰ ਦਿੱਤਾ ਹੈ।

ਚੌਪਈ:

ਇਮ ਸ਼ਲੋਕ ਸਤਿਗੁਰੁ ਸਭਿ ਲਿਖੇ।
ਅਧਿਕ ਵਿਰਾਗ ਕਹ੍ਯੋ ਜਿਨ ਬਿਖੇ।
ਅਨਿਕ ਰੀਤਿ ਕੋ ਆਸ਼ੈ ਔਰ।
ਕਰਿ ਸੂਚਕ[1] ਸੋਢੀ ਸਿਰਮੌਰ ॥੨੯॥

[1]ਜਣਾ ਕਰਕੇ।

ਪੁਨ ਇਕਠੋ ਕਰਿਕੈ ਨਿਜ ਹਾਥ।
ਦੇਤਿ ਭਏ ਬੋਲੇ ਸਿਖ ਸਾਥ।
'ਤੂਰਨ ਚਲੇ ਜਾਹੁ ਮਗ ਮਾਂਹੂ।
ਪਹੁੰਚਹੁ ਸ੍ਰੀ ਗੁਬਿੰਦ ਕੇ ਪਾਹੂ ॥੩੦॥
ਪੁਨ ਉੱਤਰ ਕਹਿ ਕੈ ਲਿਖਵਾਓ।
ਨਿਕਟਿ ਹਮਾਰੇ ਸਿਖ ਇਕ ਆਓ।

ਤਨ ਤਜਿਬੇ ਕੇ ਦਿਨ ਅਬਿ ਥੋਰੇ।
ਬਿਨ ਬਿਲੰਬ ਆਵਹੁ ਇਤ ਓਰੇ ॥੩੧॥
ਇਮਨਹਿਂ ਸਭਿ ਕੋ ਬਾਤ ਬਤਾਵਹੁ।
ਬਿਨ ਬਿਸਰਾਮ ਜਾਇ ਪੁਨ ਆਵਹੁ।
ਸ਼੍ਰਮਤ ਪੰਥ ਮਹਿਂ ਤੂ ਨਹਿਂ ਹੋਇਂ[1]।
ਨਿਸ ਦਿਨ ਗਮਨਹੁ ਬਿਘਨ ਨ ਕੋਇ ॥੩੨॥

[1]ਰਾਹ ਵਿਚ ਥੱਕੇਗਾ ਨਹੀਂ।

ਹਮ ਦਿਸ਼ਿ ਤੇ ਸਭਿ ਕੋ ਧ੍ਰਿਤ ਦੈਹੌ[1]।
ਸ਼ੋਕ ਚਿੰਤ ਤਜਿ ਪ੍ਰਭੁ ਸਿਮਰੈਂ ਹੌ।'
ਸੁਪ੍ਰੰਸਨ ਮੁਖ ਤੇ ਜਬਿ ਭਾਖਾ।
ਸਮੁਖ ਸਿਖ ਸਿਰ ਧਰਿ ਪਰ ਰਾਖਾ ॥੩੩॥

[1]ਧੀਰਜ ਦੇਵਿਓ।

[1]'ਧੰਨ ਗੁਰੂ ਤੁਮਰੀ ਵਡਿਆਈ।
ਇਕ ਰਸ ਸੁਖ ਦੁਖ ਬ੍ਰਿੱਤਿ ਟਿਕਾਈ[1]।

[1]ਇਹ ਸਿੱਖੋਕਤੀ ਹੈ।

[1]ਲੋਕਾਂ ਨਾਲੋਂ) ਹੋਰ ਹੀ ਤਰ੍ਹਾਂ ਮੂੰਹੋਂ ਬਚਨ ਕਰਦੇ ਤੇ ਲਿਖਦੇ ਹੋ, (ਜਗਤ ਤੋਂ) ਵੱਖਰੀ ਤਰ੍ਹਾਂ ਹੀ ਵਰਤਦੇ ਹੋ। ਭਾਵ ਜਗਤ ਹਰਖ ਸ਼ੋਕ ਵਿਚ ਹੈ ਤੁਸੀਂ ਕਥਨ ਲਿੱਖਣ ਵਰਤਣ ਵਿੱਚ ਅਤੀਤ ਹੋ। (ਅ) ਲਿਖਦੇ ਹੋਰ ਤਰ੍ਹਾਂ ਹੋ ਪਰ ਹੇ ਭਗਵਾਨ! ਮੁਖੋਂ ਤਾਂ ਕਹਿੰਦੇ ਤੇ (ਆਪ) ਵਰਤਦੇ ਹੋ ਹੋਰ ਤਰ੍ਹਾਂ ਭਾਵ ਲਿਖਦੇ ਤਾਂ ਹੋ ਵੈਰਾਗ ਪਰ ਵਰਤੋਂ ਵਿਚ ਤੇ ਮੇਰੇ ਨਾਲ ਗਲਾਂ ਕਰਨ ਵਿੱਚ ਅਡੋਲ ਚੜ੍ਹਦੀਆਂ ਕਲਾਂ ਵਿੱਚ ਹੋ। ਕਵੀ ਜੀ ਨੇ ਇਸ ਦਾ ਕਾਰਨ ਸਹਿਬਜ਼ਾਦੇ ਜੀ ਦੀ ਪਰਖ ਲਿਆ ਹੈ ਦੇਖੋ ਅੰਕ ੨੪।

ਮੁਖ ਤੇ ਕਹਹੁ ਲਿਖਹੁ ਬਿਧਿ ਆਨ।
ਬਰਤਹੁ ਅਪਰ ਰੀਤਿ ਭਗਵਾਨ[5]!' ॥੩੪॥
ਕਰਿ ਬੰਦਨ ਕੋ ਬਾਰੰਬਾਰ।
ਨਿਕਸਜੋ ਕਾਰਾਗ੍ਰਿਹ ਕੇ ਦ੍ਵਾਰ।
ਚਲਜੋ ਸ਼ੀਘ੍ਰ ਗੁਰਪੁਰਿ ਮਗ ਮਾਂਹੀ।
ਨਿਸ ਦਿਨ ਮਹਿਂ ਬਿਸਰਾਮਹਿ ਨਾਂਹੀ ॥੩੫॥
ਭੋਜਨ ਕਰਨ ਸ਼ੌਚ ਇਸ਼ਨਾਨੈ।
ਥਿਰਹਿ ਇਤਿਕ ਨਤੁ ਪੰਥ ਪਯਾਨੈ।
ਨਿਸ ਦਿਨ ਗਮਨਜੋ ਨਹਿਨ ਥਕੇਵਾਂ।
ਜਾਨਹਿ ਕਰਜੋ ਬਾਕ ਗੁਰਦੇਵਾ ॥੩੬॥
ਇਮ ਸ਼ੀਘਰ ਹੀ ਮਗ ਉਲੰਘਾਯੋ।
ਤਬਿ ਰੋਪਰ ਕੀਰਤ ਪੁਰਿ ਆਯੋ।

ਟਿਕਯੋ ਨਹੀਂ ਆਗੇ ਚਲਿ ਪਰਯੋ।
ਦਰਸ਼ਨ ਸ਼੍ਰੀ ਅਨੰਦਪੁਰਿ ਕਰਯੋ ॥੩੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸੰਦੇਸ਼ ਪਠਨ' ਪ੍ਰਸੰਗ ਬਰਨਨੰ ਨਾਮ ਦੋਇਸਸ਼ਟੀ ਅੰਸੂ ॥੬੨॥

## ੬੩. [ਸਾਹਿਬਜ਼ਾਦੇ ਜੀ ਦਾ ਉੱਤਰ। ਗੁਰਿਆਈ]

੬੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੪

ਦੋਹਰਾ:
ਦ੍ਵੈ ਘਟਿਕਾ ਬਾਸੁਰ ਚਢੇ, ਕਰਿ ਤਨ ਸ਼ੌਚ ਸ਼ਨਾਨ।
ਬੈਠੇ ਹੁਤੇ ਦਿਵਾਨ ਮਹਿਂ, ਸ਼੍ਰੀ ਗੁਰੁ ਦਯਾ ਨਿਧਾਨ ॥੧॥
ਚੌਪਈ:
ਲਏ ਪੱਤ੍ਰਿਕਾ ਸਿਖ ਚਲਿ ਆਯੋ।
ਪਗ ਪੰਕਜ ਪਰ ਸੀਸ ਨਿਵਾਯੋ।
ਹਾਥ ਜੋਰਿ ਕਰਿ ਅਰਪਨ ਕੀਨਿ।
-ਪਿਤਾ ਪਠਜੋ- ਲਖਿ ਲੀਨਿ ਪ੍ਰਬੀਨ ॥੨॥
ਚਿੱਠਾ ਖੋਲਿ ਜਾਨਿ ਸਭਿ ਆਸ਼ੈ।
ਉਠਿ ਗਮਨੇ ਜੁਗ ਮਾਤਨਿ ਪਾਸੈ।
ਸਾਸ ਨੁਖਾ ਗੁਰ ਰੂਪ ਚਿਤਾਰਤਿ।
-ਕਹਾਂ ਹੋਇ- ਇਮ ਸੰਸੈ ਧਾਰਿਤ ॥੩॥
ਕਬਿ ਕਬਿ ਜ਼ਿਕਰ ਫਿਕਰ ਕੇ ਕਰੈਂ।
ਦੁਸ਼ਟ ਤੁਰਕਪਤਿ ਤੇ ਚਿਤਿ ਡਰੈਂ।
ਗੁਰ ਮਹਿਮਾ ਜਾਨੈਂ ਭਲਿ ਭਾਂਤੀ।
ਤਊ ਸਨੇਹ ਮਾਨਿ ਦੁਖ ਛਾਤੀ ॥੪॥
ਕਿਤਿਕ ਮਸੰਦ ਸਿੱਖ ਗਨ ਦਾਸ।
ਪਹੁੰਚੇ ਧਰੇ ਮੌਨ ਥਿਤ ਪਾਸ।
ਬੈਠੇ ਨਿਕਟਿ ਮਾਤ ਕੇ ਜਾਈ।
ਮੁਖ ਦਾਦੀ ਦਿਸ਼ਿ ਕਰਜੋ ਸੁਨਾਈ ॥੫॥
'ਸਤਿਗੁਰੂ ਲਿਖਜੋ ਆਪਨੇ ਹਾਥ।
ਭਨੇ ਸੰਦੇਸੇ ਹਮ ਤੁਮ ਸਾਥ।
ਸੰਗਤਿ ਪ੍ਰਤਿ ਉਪਦੇਸ਼ ਬਤਾਯੋ।
ਇਹ ਸਿਖ ਅਬਿ ਹੀ ਲੇ ਕਰਿ ਆਯੋ' ॥੬॥
ਇਮ ਕਹਿ ਪਿਖਜੋ ਮੇਵੜੇ ਓਰ।
'ਲਿਹੁ ਕਰ ਮਹਿਂ ਬਾਚਹੁ ਸਭਿ ਛੋਰਿ[1]।'

[1]ਖੋਲਕੇ (ਅ) ਆਦਿ ਤੋਂ।

ਮਾਨਿ ਹੁਕਮ ਤਿਨ ਪਠੵੋ ਸੁਨਾਯੋ।
ਸੰਗਤਿ ਪ੍ਰਤਿ ਜਿਮ ਪ੍ਰਥਮ ਬਤਾਯੋ ॥੭॥
ਬਹੁ ਸ਼ਲੋਕ ਬੈਰਾਗ ਜਨਾਵੈਂ।
-ਜਗ ਮਹਿਂ ਥਿਰ ਕੋ ਰਹਿਨਿ ਨ ਪਾਵੈ।
ਬਡੇ ਬਡੇ ਹੁਇ ਸਭਿ ਚਲਿ ਗਏ।
ਰਾਮ ਕ੍ਰਿਸ਼ਨ ਅਵਿਤਾਰ ਜਿ ਭਏ- ॥੮॥
ਪੁਨ ਲੱਛਨ ਭਾਖੵੋ ਬ੍ਰਹਮ ਗਜਾਨੀ।
-ਤਨ ਮਹਿਂ ਹੰਤਾ ਜਿਨਹੁਂ ਨ ਮਾਨੀ।
ਨਹਿਂ ਕਿਸਹੂੰ ਤੇ ਭੈ ਉਰ ਪਾਵੈਂ।
ਆਪ ਔਰ ਨਹਿਂ ਤ੍ਰਾਸ ਉਪਾਵੈਂ ॥੯॥
ਉਸਤਤਿ ਨਿੰਦਾ ਕੰਚਨ ਲੋਹ।
ਮਾਨ ਅਮਾਨ ਸਮਾਨੈਂ ਹੋਹਿ-।
ਪੁਨ ਜਨਨੀ ਬਿਰਧਾ ਹਿਤ ਧੀਰ।
-ਹੋਨਹਾਰ ਹੀ ਤਜਨਿ ਸ਼ਰੀਰ ॥੧੦॥
ਯਾਂ ਤੇ ਉਚਿਤ ਨ ਚਿੰਤਾ ਕਰਨੀ।
ਸੁਪਨੋ ਜਗ ਕੀ ਸਮਤਾ ਬਰਨੀ।
ਜਿਸ ਕੀ ਆਦਿ, ਅੰਤ ਤਿਸ ਹੋਇ।
ਉਪਜਨ ਵਾਰੋ ਬਿਨਸਤਿ ਸੋਇ ॥੧੧॥
ਯਾਂ ਤੇ ਸਭਿ ਤਜਾਗਹੁ ਜੰਜਾਲ।
ਸਾਸਿ ਸਾਸਿ ਹਰਿ ਪ੍ਰਭੂ ਸਮਾਲਿ-।
ਪੁਨ ਸਪੂਤ ਕੇ ਸੰਗ ਸੰਦੇਸ।
ਲਿਖੵੋ ਜੁ ਪਠੵੋ ਸੁ ਸੁਨੵੋ ਅਸ਼ੇਸ਼[1] ॥੧੨॥ [1]ਸਭ।
ਗਨ ਸ਼ਲੋਕ ਜਬਿ ਪਠੇ ਸੁਨਾਏ।
ਸਭਿ ਕੇ ਲੋਚਨ ਜਲ ਭਰਿ ਆਏ।
ਭਏ ਮੌਨ ਕੁਛ ਕਹੵੋ ਨ ਜਾਈ।
ਹਾਥ ਜੋਰਿ ਪੁਨ ਸਿੱਖ ਸੁਨਾਈ- ॥੧੩॥
'ਸ਼੍ਰੀ ਮੁਖ ਤੇ, ਮੋ ਪ੍ਰਤਿ ਫੁਰਮਾਇ।
-ਸਾਹਿਬਜ਼ਾਦੇ ਨਿਕਟਿ ਪਠਾਇ[1]। [1]ਚਲਾ ਜਾਹ।
ਪੁਨ ਉੱਤਰ ਲਿਖਵਾਵਨਿ ਕੀਜੈ।
ਬਿਨਾ ਬਿਲਮ ਹਮ ਢਿਗ ਪਠਿ ਦੀਜੈ- ॥੧੪॥

ਯਾਂ ਤੇ ਨਹਿਂ ਬਿਲੰਬ ਅਬਿ ਧਾਰੋ।
ਲਿਖਿ ਕਰਿ ਉੱਤਰ ਪਠਹੁ[1] ਬਿਚਾਰੋ।' [1]ਭੇਜੋ।
ਗੁਰ ਨੰਦਨ ਸੁਨਿ ਜਾਨਜੋਂ ਆਸ਼ੈ।
-ਸਕਲ ਸ਼ਕਤਿ ਕੋ ਬਲ ਜਿਨ ਪਾਸੈ ॥੧੫॥
ਸੂਰਜ ਸਸਿ ਕੌ ਰੋਕਿ ਰਖੈਯਾ[1]। [1]ਰੋਕ ਰੱਖਣ ਵਾਲੇ।
ਬ੍ਰਹਮ ਲੋਕ ਲੌ ਬਲ ਅਤਿਸੈਯਾ[1]। [1]ਬਹੁਤਾ।
ਹਾਥ ਜੋਰਿ ਇੰਦ੍ਰਾਦਿਕ ਥਿਰੈਂ[1]। [1]ਖੜੋਂਦੇ ਹਨ।
ਜਥਾ ਹੁਕਮ ਸੋ ਤਤਛਿਨ ਕਰੈਂ ॥੧੬॥
ਕਜਾ ਨਰ ਬਪੁਰੇ ਤਿਨਹੁ ਅਗਾਰੇ।
ਅਵਨਿ ਉਡਾਇਂ ਫੂਕ ਇਕ ਮਾਰੇ।
ਏਕ ਬਾਰ ਤੇ ਸਭਿ ਤੁਰਕਾਨਾ।
ਸ਼ਾਹੁ ਕਿ ਰੰਕ ਹੋਹਿ ਪਰਹਾਨਾ[1] ॥੧੭॥ [1]ਚੰਗੀ ਤਰ੍ਹਾਂ ਨਾਸ਼।
ਜੋ ਸਹਾਇਤਾ ਸਭਿ ਕੀ ਕਰੈਂ।
ਰਿਦੇ ਮਨਰੋਥ ਜੇ ਸਿਖ ਧਰੈਂ।
ਦੂਰ ਕਿ ਨੇਰ ਕਿ ਅਵਨਿ ਅਕਾਸ਼।
ਸਿਮਰੈਂ ਮਨ ਪਹੁੰਚਤਿ ਜਨ ਪਾਸ[1] ॥੧੮॥ [1]ਦਾਸਾਂ ਪਾਸ।
ਸਕਲ ਕਲਾ ਸਮਰਥ ਗੁਰ ਐਸੇ।
ਨਿਜ ਸਹਾਇਤਾ ਚਾਹਤਿ ਕੈਸੇ।
ਜਿਨ ਕੇ ਦਾਸਨਿ ਦਾਸਨਿ ਦਾਸ[1]। [1]ਜਿਨ੍ਹਾਂ ਦੇ ਦਾਸਾਂ ਦੇ ਦਾਸਾਂ ਦੇ ਦਾਸ।
ਜਗਹਿ ਨਿਵਾਜਹਿਂ ਕਰਹਿਂ ਕਿ ਨਾਸ਼[1] ॥੧੯॥ [1]ਸੰਸਾਰ ਨੂੰ ਚਾਹੇ ਨਿਵਾਜ ਦੇਣ ਚਾਹੇ ਨਾਸ਼ ਕਰ ਦੇਣ।
ਤਿਨ ਸਹਾਇਤਾ ਕਰਨਿ ਅਜੋਗ।
ਮਾਨਹਿਂ ਹੁਕਮ ਚੌਦਹੂੰ ਲੋਗ।
ਸ਼੍ਰੀ ਨਾਨਕ ਕੀ ਜੋਤਿ ਉਦਾਰਾ।
ਅਧਿਕ ਪ੍ਰਕਾਸ਼ਤਿ ਜਿਨਹੁ ਮਝਾਰਾ- ॥੨੦॥
ਇਮ ਬਿਚਾਰ ਕਰਿ ਗੁਰ ਕੇ ਨੰਦਨ।
ਪੂਰਬ ਲਿਖੀ ਆਪਨੀ ਬੰਦਨ।
'ਚਿਤ ਮਹਿਂ ਚਹਹੁ ਸੁ ਤੁਰਤ ਬਨਾਵਹੁ।
ਤਉ ਭਲੀ ਬਿਧਿ ਸ਼ਕਤਿ ਦੁਰਾਵਹੁ'

॥੨੧॥

ਸ਼੍ਰੀ ਮੁਖਵਾਕ ॥ ਪਾਤਸ਼ਾਹੀ ੧੦†:
ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥੫੪॥

†ਪਾਤਸ਼ਾਹੀ ੧੦' ਇਤਨਾ ਪਾਠ ਤਿੰਨ ਲਿਖਤੀ ਨੁਸਖਿਆਂ ਵਿਚ ਨਹੀਂ ਹੈ।

ਚੌਪਈ:
ਇਸ ਪ੍ਰਕਾਰ ਉੱਤਰ ਲਿਖਿ ਪਾਤੀ।
ਸਭਿ ਕੀ ਨਮੋ ਲਿਖੀ ਸੁਖ ਸ਼ਾਂਤੀ।
'ਤੀਨ ਲੋਕ ਕੇ ਮਾਲਿਕ ਆਪ।
ਚਹੌ ਸੁ ਰਚਹੁ ਉਥਾਪਨ ਥਾਪ' ॥੨੨॥
ਇਤਜਾਦਿਕ ਲਿਖਿ ਬਹੁਰ ਬਿਚਾਰਾ।
-ਸਮੈਂ ਅਲਪ ਤਨੁ ਤਜਨਿ ਮਝਾਰਾ।
ਆਨਹਿ ਸੀਸ ਜਾਇ ਸਿਖ ਜੋਇ।
ਨਹਿਂ ਬਿਲਮੈ ਅਰੁ ਨਿਰਭੈ ਹੋਇ ॥੨੩॥
ਜੋ ਆਯਹੁ ਸੋ ਨਹਿਨ ਪਠਾਯੋ[1]। [1]ਉਹ ਨਹੀਂ ਭੇਜਿਆ।
ਅਪਰ ਦਾਸ ਕੋ ਨਿਕਟਿ ਬੁਲਾਯੋ।
'ਕਰਹੁ ਗੌਨ ਅਬਿ ਪੌਨ ਸਮਾਨੋ।
ਪਹੁੰਚਹੁ ਨਿਕਟਿ ਤ੍ਰਾਸ ਨਹਿਂ ਮਾਨੋ ॥੨੪॥
ਸਭਿ ਦਿਸ਼ਿ ਤੇ ਅਭਿਬੰਦਨ ਕਰੀਅਹਿ।
ਜੋ ਕਾਰਨ ਹੁਇ ਖਰੇ ਨਿਹਰੀਅਹਿ।
ਕਿਸ ਦਿਸ਼ਿ ਤੇ ਨਹਿਂ ਸੰਸੈ[1] ਧਰੀਅਹਿ। [1]ਡਰ।
ਆਵਨ ਜਾਨੋ ਕਰਤਿ ਨ ਡਰੀਅਹਿ' ॥੨੫॥
ਹਾਥ ਜੋਰਿ ਗੁਰ ਤੇ ਸੁਨਿ ਬਾਨੀ।
ਭਯੋ ਤਯਾਰ ਚਲਿਬੇ ਕਹੁ, ਮਾਨੀ[1]। [1]ਮੰਨ ਕਰਕੇ।
ਬਾਰੰਬਾਰ ਨਾਨਕੀ ਮਾਤਾ।
'ਮੈਂ ਅਤਿ ਬ੍ਰਿਧਾ ਸੁਨੋ ਦੁਖ ਤਾਤਾ!' ॥੨੬॥
ਸ਼੍ਰੀ ਗੁਜਰੀ ਮਨ ਦੀਨ ਉਚਾਰੇ।
'ਤੁਮ ਦਰਸ਼ਨ ਕੀ ਪਯਾਸ ਹਮਾਰੇ।
ਜਿਮ ਜਾਨਹੁ ਤਿਮ ਰਚਹੁ ਗੁਸਾਈਂ।
ਤੁਮਰੇ ਮਹਿਂ ਚਿਤ ਰਹੈ ਸਦਾਈ' ॥੨੭॥

ਲਈ ਪੱਤ੍ਰਿਕਾ ਸਿੱਖਜ ਸਿਧਾਯਹੁ।
ਨਮੋ ਕਰਤਿ ਹੀ ਨਹਿਂ ਬਿਲਮਾਯਹੁ।
ਦਿੱਲੀ ਪੁਰਿ ਕੇ ਪੰਥ ਸਿਧਾਰਾ।
ਨਿਸ ਦਿਨ ਗਮਨਜੋ ਜਾਇ ਸੁਖਾਰਾ ॥੨੮॥
ਕਿਤਿਕ ਸਮੈਂ ਮਹਿਂ ਪਹੁੰਚਜੋ ਜਾਈ।
ਪੌਰ ਪੁਰੀ ਕੇ ਪ੍ਰਵਿਸ਼ਜੋ ਧਾਈ।
ਡਰ ਬਿਹੀਨ ਕਾਰਾਗ੍ਰਿਹ ਗਯੋ।
ਸਤਿਗੁਰ ਅੰਤਰਿ ਦੇਖਤ ਭਯੋ ॥੨੯॥
ਹਾਥ ਜੋਰਿ ਕਰਿ ਸੀਸ ਨਿਵਾਯੋ।
ਬਦਨ ਪ੍ਰਫੁੱਲਤ ਦਰਸ਼ਨ ਪਾਯੋ।
ਧਰੀ ਪੱਤ੍ਰਿਕਾ ਗੁਰੂ ਅਗਾਰੀ।
ਸੁਧਿ ਕੁਟੰਬ ਕੀ ਸਕਲ ਉਚਾਰੀ ॥੩੦॥
ਕਰ ਧਰਿ[1] ਖੋਲਿ ਪਠੀ ਤਤਕਾਲਾ। — [1]ਹੱਥ ਤੇ ਲੈਕੇ।
ਸ਼੍ਰੀ ਸਤਿਗੁਰ ਉਰ ਧੀਰ ਬਿਸਾਲਾ।
ਨਿਜ ਨੰਦਨ ਕੋ ਆਸ਼ੈ ਪਰਖਤਿ।
ਅਧਿਕ ਗੰਭੀਰ ਜਾਨਿ ਮਨ ਹਰਖਤਿ ॥੩੧॥
-[1]ਲਾਖਹੁੰ ਬਰਖਨ ਕੋ ਤਪ ਦੀਹਾ[2]। — [1]ਗੁਰੂ ਜੀ ਹੁਣ ਵਿਚਾਰ ਕਰਦੇ ਹਨ:-। [2]ਭਾਰੀ।
ਇਨ ਕੇ ਉਪਜਾਵਨ ਹਿਤ ਪ੍ਰੀਹਾ[1]। — [1]ਇੱਛਾ ਸੀ।
ਏਕੰਕਾਰ ਅਰਾਧਨਿ ਕਰੇ।
ਝਟਕੀ ਸਿੰਘ ਖਾਲ ਕਰ ਧਰੇ[1] ॥੩੨॥ — [1]ਸ਼ੇਰ ਦੀ ਖੱਲ ਹੱਥ ਵਿਚ ਲੈਕੇ।
ਤਬਿ ਹੂੰ ਪੁਰਸ਼ੋਤਮ ਕੇ ਅੰਸ[1]। — [1]ਵਾਹਿਗੁਰੂ ਦੀ ਅੰਸ਼ ਤੋਂ।
ਉਪਜੇ ਜਗ ਮਾਨਸ ਕੇ ਹੰਸ[1]। — [1]ਜਗਤ ਰੂਪੀ ਮਾਨ ਸਰੋਵਰ ਵਿਚ ਹੰਸ।
ਲਾਖਹੁੰ ਰਾਖਸ਼ ਖੰਡਿ ਖਪਾਏ[1]। — [1]ਮਾਰ ਕੇ ਨਾਸ਼ ਕੀਤੇ।
ਜੋਧਾ ਅਧਿਕ ਥਿਰੇ ਰਨਥਾਏ ॥੩੩॥
ਮਿਲੀ ਚੰਡਕਾ ਪਾਇ ਬਿਜੈ ਕੋ[1]। — [1]ਭਾਵ ਸ਼੍ਰੀ ਗੁਰੂ ਦਸ਼ਮੇਸ਼ ਜੀ ਦੀ ਸਹਾਇਤਾ ਨਾਲ ਦੇਵੀ ਫਤਹ ਨੂੰ ਪਾਕੇ ਆ ਮਿਲੀ।
ਮੁਦਤ ਦਿਏ ਬਰ, ਦੇਖਿ ਅਜੈ ਕੈ[1]। — [1]ਅਜਿੱਤ ਨੂੰ ਵੇਖ ਕੇ ਭਾਵ ਦਸ਼ਮੇਸ਼ ਜੀ ਨੂੰ
ਸਤਿਜੁਗ ਆਦਿ ਬਿਖੈ ਉਤਪੰਨੇ।
ਤਬਿ ਕੇ ਤਪਨ ਤਪਹਿਂ ਮਨ ਮੰਨੇ ॥੩੪॥
ਉੱਗ੍ਰ ਤਪਨ ਤੇ ਬਜਾਕੁਲ ਦੇਵ।

ਭਯੋ ਤੇਜ ਅਸ ਤਪ ਕੋ ਸੇਵ।
ਜਬਿ ਅਰਾਧਨਾ ਲਖੀ ਹਮਾਰੀ।
ਏਕੰਕਾਰ ਦਯਾ ਤਬਿ ਧਾਰੀ ॥੩੫॥
ਤਬਿ ਗੁਰਤਾ ਹਿਤ ਕਰਜੋ ਪਠਾਵਨਿ।
ਜੀਵ ਕਰੋਰਨ ਕਰਿ ਹੈਂ ਪਾਵਨ[1]। [1]ਕਰੋੜਾਂ ਜੀਵਾਂ ਨੂੰ ਪਵਿੱਤ੍ਰ ਕਰਨਗੇ।
ਸ਼ਕਤਿ ਮਹਿਦ ਤੇ ਮਹਿਦ ਮਝਾਰੀ।
ਤਨਕ ਨ ਤਊ ਜਨਾਵਨ ਧਾਰੀ ॥੩੬॥
ਅਜਰ ਜਰਨ ਹਮ ਸਿਰ ਲੌਂ ਠਾਨੈਂ।
ਇਹ ਧੀਰਜ ਭੀ ਮਹਿਦ ਮਹਾਨੈ[1]। [1]ਇਹ ਬੀ ਧੀਰਜ ਵੱਧ ਤੋਂ ਵੱਧ ਹਨ।
ਤਿਨਹੁੰ ਕੀਨਿ ਹਮ ਤੇ ਅਧਿਕਾਈ।
ਚਹੈਂ ਦੁਰਾਵਨਿ ਨਹਿਂ ਨ ਜਨਾਈ[1] ॥੩੭॥ [1]ਪ੍ਰਗਟ ਨਹੀਂ ਕੀਤੀ।
ਉਚਿਤ ਗੁਰੂ ਨਾਨਕ ਮਸਨੰਦ[1]। [1]ਗੱਦੀ ਦੇ।
ਅਜਰ ਜਰਨ ਮਹਿਂ ਲਖੇ ਬਿਲੰਦ।
ਗੁਰ ਘਰ ਬਿਖੈ ਬਡੀ ਬਡਿਆਈ।
ਇਨ ਕੋ ਜਗ ਗੁਰਤਾ ਬਨਿਆਈ– ॥੩੮॥
ਸੁ ਪ੍ਰਸੰਨ ਹੁਇ ਹੁਕਮ ਬਖਾਨਾ।
'ਭੋ ਸਿਖ! ਜਾਹੁ ਬਿਲਮ ਕਰਿ ਹਾਨਾ।
ਸ਼੍ਰੀ ਫਲ ਪੈਸੇ ਪੰਚਹੁੰ ਆਨਿ।
ਰੁਚਿਰ ਬਿਲੋਕਹੁ ਹੋਇ ਮਹਾਨ[1]' ॥੩੯॥ [1]ਬਹੁਤਾ ਸੋਹਣਾ ਹੋਵੇ (ਇਹ) ਵੇਖਕੇ ਲਿਆਵੀਂ।
ਕਾਰਾਗ੍ਰਿਹ ਤੇ ਸਿਖ ਤਬਿ ਗਯੋ।
ਸੁੰਦਰ ਸ਼੍ਰੀ ਫਲ ਕੋ ਪਿਖਿ ਲਯੋ।
ਸੰਗ ਪੰਚ ਪੈਸੇ ਧਰਿ ਹਾਥ।
ਪਹੁੰਚਜੋ ਤਤਛਿਨ ਜਿਹ ਠਾਂ ਸਾਥ ॥੪੦॥
ਲੇ ਸ਼੍ਰੀ ਤੇਗ ਬਹਾਦਰ ਕਰ ਮੈਂ।
ਧਰਜੋ ਧਜਾਨ ਨੰਦਨ ਕੋ ਉਰ ਮੈਂ।
ਬੰਦਨ ਕੀਨਿ ਸੁ ਅਰਪਿ ਅਗਾਰੀ।
ਜਗ ਗੁਰਤਾ ਦੀਨਸਿ ਬਲ ਭਾਰੀ ॥੪੧॥
ਨੌ ਤਨ ਮਹਿਂ ਜੋ ਬਰਤੀ ਜੋਤਿ।

ਸੁਤ ਮਹਿਂ ਕਰੀ ਪ੍ਰਵੇਸ਼ ਉਦੋਤ[1]। [1]ਪ੍ਰਗਟ ਹੀ।
ਸਿਖ ਸੋਂ ਹੁਕਮ ਕਰਜੋ 'ਲੇ ਜਈਐ।
ਅਰਪਹੁ ਸ਼੍ਰੀ ਗੋਬਿੰਦ, ਗੁਰ ਹਈਐ[1] ॥੪੨॥ [1](ਜੋ) ਗੁਰੂ ਹਨ।
ਨਹਿਂ ਬਿਲਮਹੁ ਮਗ ਨਿਸ ਦਿਨ ਚਲੋ।
ਧਰੇ ਸ਼ੀਘ੍ਰਤਾ ਤਿਨ ਸੋਂ ਮਿਲੋ।'
ਇਮ ਕਹਿ ਇਕ ਸ਼ਲੋਕ ਲਿਖਿ ਦੀਨਿ।
ਨਿਜ ਨੰਦਨ ਕੋ ਅਰਪਨਿ ਕੀਨਿ ॥੪੩॥

ਸ੍ਰੀ ਮੁਖਵਾਕ:
ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ ॥੫੬॥

ਚੌਪਈ:
ਸੁਨਿ ਸਿਖ ਹੁਕਮ ਮਾਨਿ ਪ੍ਰਸਥਾਨਾ।
ਕਰਿ ਬੰਦਨ ਉਰ ਕੋ ਡਰ ਹਾਨਾ।
ਕਾਰਾਗ੍ਰਿਹ ਕੋ ਤਜਿ ਤਤਕਾਲਾ।
ਕਰਤਿ ਸ਼ੀਘ੍ਰਤਾ ਮਾਰਗ ਚਾਲਾ ॥੪॥
ਇਤ ਅਨੰਦਪੁਰਿ ਗੁਜਰੀ ਮਾਤ।
ਸੁਪਤਿ ਜਥਾ ਸੁਖ ਭੀ ਜਬਿ ਰਾਤਿ।
ਔਚਕ ਉਠੀ ਪਾਇ ਦੁਹ ਸੁਪਨੇ[1]। [1]ਭਯਾਨਕ ਸੁਪਨੇ।
ਸਤਿਗੁਰ ਕੋ ਚਿਤਵਤਿ ਚਿਤ ਅਪਨੇ ॥੪੫॥
ਅਤਿ ਚਿੰਤਾ ਸੋਂ ਰਾਤ ਬਿਤਾਈ।
ਤੂਸ਼ਨਿ ਠਾਨਿ ਕਿਸੂ ਨ ਜਨਾਈ।
ਸੰਕਟ ਅਧਿਕ ਪਾਇ ਮਨ ਮਾਂਹੀ।
ਬੈਠੀ ਭਈ ਪ੍ਰਾਤਿ ਲਖਿ ਤਾਂਹੀ ॥੪੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਜਗ ਗੁਰਤਾ ਅਰਪਨ' ਬਰਨਨੰ ਨਾਮ ਤੀਨਸਸ਼ਟੀ ਅੰਸੂ ॥੬੩॥

## ੬੪. [ਨੁਰੰਗੇ ਦੀ ਹੋਰ ਸਖਤੀ]

੬੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੫

ਦੋਹਰਾ:

ਚਿੰਤਾਤੁਰ ਅਵਨੀ ਪਿਖਤਿ[†],
ਨੇਤ੍ਰਨਿ ਤੇ ਜਲ ਜਾਤਿ।
ਨਸਮਕਾਰ ਹਿਤ ਕਰਨਿ ਕੇ,
ਚਲਿ ਆਏ ਢਿਗ ਤਾਤ[1] ॥੧॥

[†]ਪਾ:-ਜਨਨੀ ਲਖੀ।

[1]ਭਾਵ ਸ੍ਰੀ ਗੋਬਿੰਦ ਸਿੱਘ ਜੀ ਮਾਤਾ ਜੀ ਪਾਸ ਨਮਸਕਾਰ ਕਰਨ ਆਏ ਜੋ ਚਿੰਤਾਤੁਰ ਸੀ।

ਚੌਪਈ:

ਬੈਠੇ ਨਿਕਟਿ ਸਪੂਤ ਪ੍ਰਬੀਨਾ।
ਦੇਖਿ ਮਾਤ ਦਿਸ਼ਿ ਬੂਝਨਿ ਕੀਨਾ।
'ਅਬਿ ਲੌ ਆਜ ਨ ਮੱਜਨ ਕਰਜੋ।
ਨੇਮ ਸ਼ਬਦ ਕੋ ਪਾਠ ਨ ਰਰਜੋ[1]? ॥੨॥

[1]ਨਿਤਨੇਮ ਦੀ ਬਾਣੀ ਦਾ ਪਾਠ ਬੀ ਨਹੀਂ ਕੀਤਾ?

ਕਜਾ ਚਿਤਵਤਿ ਚਿੰਤਾ ਚਿਤ ਮਾਂਹੀ।
ਮੋ ਸੰਗ ਭੇਦ ਕਰਹੁ ਕਿਮ ਨਾਂਹੀ[1]?'

[1]ਕਿਉਂ ਨਹੀਂ ਕਹਿਦੇ।

ਸ਼੍ਰੀ ਗੁਜਰੀ ਦੁਹ ਸੁਪਨ ਸੁਨਾਏ।
'ਹੇ ਨੰਦਨ! ਨਿਸ ਮਹਿਂ ਮੁਝ ਆਏ ॥੩॥
ਪਿਤਾ ਤੁਮਾਰੇ ਅਪਨੇ ਕਰ ਤੇ।
ਪੈਸੇ ਪੰਚ ਨਾਲੀਅਰ ਧਰਤੇ।
ਅਰਪਨ ਕਰਤੇ[1] ਤੁਮਹੁ ਅਗਾਰੀ।
ਇਮ ਸੁਪਨੋ ਆਯੋ ਇਕ ਬਾਰੀ ॥੪॥

[1]ਕਰ ਦਿੱਤੇ ਹਨ।

ਪੁਨ ਸਤਿਗੁਰ ਕੋ ਧਰ ਸਿਰ ਨਜਾਰੋ।
ਪਿਖਿ ਸੁਪਨੇ ਮਹਿਂ ਭਾ ਦੁਖ ਭਾਰੋ।
ਤਬਿ ਕੀ ਚਿੰਤਾ ਮੈਂ ਕਰ ਰਹੀ।
ਮਨ ਥਿਰਤਾ ਕੋ ਪਾਵਤਿ ਨਹੀਂ ॥੫॥
ਪਠਹੁ ਸਿੱਖ ਲਘੁ ਦੇਹੁ ਤੁਰੰਗ[1]।
ਆਨਹਿ ਸੁਧਿ ਕੋ ਤੂਰਨ ਸੰਗ।
ਪਹੁੰਚਹਿ ਪੁਰਿ ਸੰਗਤਿ ਕੇ ਮਾਂਹਿ।
ਡੇਰਾ ਕਰਹਿ ਨਿਕਟਿ ਪੁਨ ਜਾਹਿ ॥੬॥
ਕਰਿ ਦਰਸ਼ਨ ਤਤਛਿਨ ਹਟਿ ਆਵੈ।
ਇਮ ਮੇਰੇ ਮਨ ਮਹਿ ਅਬਿ ਭਾਵੈ।'
ਸੁਨਿ ਜਨਨੀ ਤੇ ਗਿਰਾ ਦੁਖਾਰੀ।

[1]ਛੇਤੀ ਘੋੜਾ ਦੇਕੇ।

ਪਠ੍ਯੋ ਸਿੱਖ ਤੂਰਨ ਕਰਿ ਤਯਾਰੀ ॥੭॥
ਕਰ੍ਯੋ ਹੁਕਮ 'ਆਗੇ ਸਿਖ ਗਯੋ।
ਮਗ ਮਹਿਂ ਮਿਲੈ ਕਿ ਪੁਰਿ ਥਿਰ ਭਯੋ।
ਤਾਂਹਿ ਪਠਾਵਹੁ ਸ਼ੀਘ੍ਰ ਸੁ ਆਇ।
ਤੂੰ ਗੁਰ ਮਿਲਹੁ ਜਾਇ ਤਿਸ ਥਾਇਂ'
॥੮॥
ਸੁਨਿ ਸਿਖ ਹੁਕਮ ਬੰਦਨਾ ਕਰਿ ਕੈ।
ਗਵਨ੍ਯੋ ਮਾਰਗ ਗੁਰੂ ਸਿਮਰਿ ਕੈ।
ਉਤ ਸਿਖ ਦਿੱਲੀ ਤੇ ਚਲਿ ਆਯੋ।
ਇਹ ਅਨੰਦ ਪੁਰਿ ਕੋ ਤਜਿ ਧਾਯੋ ॥੯॥
ਦੋਨਹੁਂ ਸਿੱਖ ਪੰਥ ਚਲਿ ਪਰੇ।
ਸਤਿਗੁਰੁ ਬੀਚ ਪਿੰਜਰੇ ਥਿਰੇ।
ਮੁਖ ਪ੍ਰਸੰਨ ਇਕ ਰਸ ਦੁਤਿ ਪਾਵੈ।
ਹਰਖ ਸ਼ੋਕ ਤੇ ਨਹਿਂ ਨ ਡੁਲਾਵੈਂ ॥੧੦॥
ਕਿਤਿਕ ਦਯੋਸ ਇਸ ਭਾਂਤਿ ਬਿਤਾਏ।
ਤਬਿ ਚਵਗੱਤਾ ਕੋਪ ਉਪਾਏ।
-ਮੋਰ ਮਨੋਰਥ ਸਿੱਧ ਨ ਹੋਵਾ।
ਨਹੀਂ ਸ਼ਰ੍ਹਾ ਮਹਿਂ ਸਭਿ ਜਗ ਜੋਵਾ
॥੧੧॥
ਸਭਿ ਹਿੰਦੁਨਿ ਕੋ ਗੁਰੂ ਕਿਵਾਰ।
ਸੋ ਅਰ ਰਹ੍ਯੋ ਨ ਭਾ ਅਨੁਸਾਰਿ-।
ਇਮ ਚਿਤਵਤਿ ਚਿਤ ਮਹਿਂ ਚਵਗੱਤਾ।
-ਪਰ੍ਯੋ ਲੋਹ ਪਿੰਜਰ ਦੁਖ ਅੱਤਾ[1] ॥੧੨॥ [1]ਆਤੁਰ।
ਪਠੌਂ ਮੁਲਾਨੇ ਅਬਿ ਬੁਝਵਾਂਵੌਂ[1]। [1]ਪੁਛਾਂਵਾਂਗਾ।
ਮਾਨਹਿਂ ਸ਼ਰ੍ਹਾ ਦੀਨ ਮਹਿਂ ਲਯਾਵੌਂ।
ਨਾਂਹਿ ਤ ਕਰਾਮਾਤ ਦਿਖਰਾਵੈ।
ਜਿਸ ਥਲ ਤੇ ਜਗ ਗੁਰੂ ਕਹਾਵੈ ॥੧੩॥
ਦੁਹੁਂ ਮਹਿਂ ਏਕ ਮਾਨਿ ਹੈ ਜਬੈ।
ਕਰੌਂ ਖਲਾਸੀ ਤਿਸ ਕੀ ਤਬੈ।
ਨਤੁ ਦੈਹੌਂ ਮੈਂ ਕਤਲ ਕਰਾਇ।
ਜਿਸ ਤੇ ਡਰਪੈਂ ਨਰ ਸਮੁਦਾਇ- ॥੧੪॥
[1]ਦਿਲ ਦਲੀਲ ਦਿੱਲੀਪਤਿ ਐਸੇ। [1]ਦਿਲ ਦੀਆਂ ਦਲੀਲਾਂ ਨੁਰੰਗਾ ਐਸੀਆਂ ਕਰਦਾ ਹੈ ਜਿਨ੍ਹਾਂ

ਨਾਲ ਤੇਜ ਬਿਨਸ ਜਾਣਾ ਹੈ।

ਕਰਤਿ, ਤੇਜ ਸਭਿ ਬਿਨਸੈ ਜੈਸੇ।
ਏਕ ਮੁਲਾਨਾ ਇਕ ਉਮਰਾਇ।
ਲਖਿ ਮਤਿਵੰਤੇ ਨਿਕਟਿ ਬੁਲਾਇ ॥੧੫॥
'ਗੁਰ ਹਿੰਦੁਨ ਕਾਰਾਗ੍ਰਿਹ ਮਾਂਹੀ।
ਅਬਿ ਲੌ ਕਹ੍ਯੋ ਸੁ ਮਾਨ੍ਯੋਂ ਨਾਂਹੀ।
ਜਾਇ ਕਹਹੁ ਸਮੁਝਾਵਨਿ ਤਾਂਹੂ।
ਦੇਹੁ ਸਜਾਇ, ਮਾਨਿ ਲੇ ਜਾਹੂੰ[1] ॥੧੬॥

[1]ਜਿਸ ਕਰਕੇ ਮੰਨ ਲਵੇ।

ਤ੍ਰਾਸ ਦਿਖਾਵਹੁ ਅਨਿਕ ਪ੍ਰਕਾਰਾ।
ਜਿਸ ਤੇ ਆਵਹਿ ਸ਼ਰ੍ਹਾ ਮਝਾਰਾ।
ਕਹਹੁ ਲੋਭ ਕੀ ਬਾਤ ਬਡੇਰੀ।
ਕਰਹਿ ਨਿਕਾਹੁ ਸੁਤਾ ਸੰਗ ਮੇਰੀ ॥੧੭॥
ਰਾਜ ਸਮਾਜ ਬਿਲੰਦਹਿ ਲੈ ਹੈ।
ਉਰ ਹਰਖਾਇ ਦੀਨ ਜੇ ਐ ਹੈ।
ਕਹੇ ਕਿਤਾਬਨ ਜਿਤਿਕ ਉਪਾਇ।
-ਦੇ ਸੁਤਾਦਿ ਲੇ ਸ਼ਰ੍ਹਾ ਮਨਾਇ ॥੧੮॥
ਜਿਮ ਕਿਮ ਦੀਨਿ ਬਿਖੈ ਕਿਸ ਆਨਹਿਂ[1]।

[1]ਕਿਸੇ ਨੂੰ ਲਿਆਈਏ।

ਇਸ ਤੇ ਮਹਾਂ ਸਬਾਬ[1] ਬਖਾਨਹਿ-।

[1]ਪੁੰਨ [ਅ: ਸਵਾਬ]

ਕਰਨਿ ਦੀਨ ਕੋ ਸਦਾ ਬਿਲੰਦ।
ਭਯੋ, ਨ ਹ੍ਵੈ ਹੈ ਮੋਹਿ ਮਨਿੰਦ ॥੧੯॥
ਤਿਮ ਹਿੰਦੁਨ ਮਹਿਂ ਗੁਰੂ ਸਮਾਨ।
ਨਹੀਂ ਆਨ ਜੇ ਪਿਖਿਯ ਜਹਾਨ।
ਕਲਮਾ ਪਠਹਿ ਏਕ ਇਹੁ ਜਬੈ।
ਮਾਨ ਲੇਹਿਂ ਸਿਖ ਇਸ ਕੋ ਸਬੈ ॥੨੦॥
ਲਾਖਹੁਂ ਲੋਕ ਸ਼ਰ੍ਹਾ ਚਲਿ ਪਰੈਂ।
ਹੇਰਿ ਹੇਰਿ ਪੁਨ ਕੋ ਨਹਿਂ ਅਰੈ।
ਦੀਨ ਮਜ਼ਬ ਕੇ ਮੁਖਿ ਹਮ ਦੋਈ।
ਜਾਨੀ ਜਾਇ[†] ਕੌਨ ਬਿਧਿ ਹੋਈ[1] ॥੨੧॥

[1]ਭਾਵ ਦੇਖੀਏ ਹੁਣ ਕਿਵੇਂ ਹੁੰਦੀ ਹੈ (ਅ) (ਪਿਛੇ ਦੱਸੇ ਉਪਾਵ ਕਰਨ ਤੋਂ ਪਿਛੋਂ ਹੁਣ) ਪਤਾ ਲੱਗ ਜਾਵੇਗਾ ਕਿ ਕੇਹੜੀ ਬਿਧੀ ਹੋਣੀ ਹੈ ਭਾਵ ਕਿਸ ਨੇ ਕਾਮਯਾਬ ਹੋਣਾ ਹੈ, ਮੈਂ ਕਿ ਸ੍ਰੀ ਗੁਰੂ ਜੀ ਨੇ। [†]ਪਾ:-ਜਾਨੀ ਨਾ ਜਾਇ।

ਇਸ ਬਿਧਿ ਕਰੇ ਜਿ ਮਾਨਹਿ ਨਾਂਹਿ।

-ਕਰਾਮਾਤ ਦੇ- ਭਾਖਹੁ ਤਾਂਹਿ।'
ਸੁਨਿ ਦੋਨਹੁਂ ਅਵਰੰਗ ਤੇ ਗਏ।
ਪਹੁੰਚੇ ਗੁਰਹਿ ਬਿਲੋਕਤਿ ਭਏ ॥੨੨॥
ਬੈਠੇ ਬਦਨ ਪ੍ਰਸੰਨ ਅਦੀਨਾ[1]। [1]ਦੀਨਤਾ ਰਹਿਤ।
ਨਹੀਂ ਕੈਦ ਕੋ ਦੁਖ ਕੁਛ ਚੀਨਾ।
ਖਰੇ ਭਏ ਦੇਖਤਿ ਬਿਸਮਾਏ।
ਕਹਜੋ 'ਸ਼ਾਹੁ ਤੁਮ ਨਿਕਟਿ ਪਠਾਏ ॥੨੩॥
ਕਜੋਂ ਤੁਮ ਕਸ਼ਟ ਸਹਜੋ ਚਿਰ ਕਾਲ।
ਕਜੋਂ ਹਠ ਧਾਰਜੋ ਰਿਦੈ ਬਿਸਾਲ।
ਕਜੋਂ ਨਹਿਂ ਭੋਗਹੁ ਐਸ਼ ਅਨੇਕ।
ਕਜੋਂ ਨਹਿਂ ਗਹੋ ਸ਼ਾਹੁ ਕੀ ਟੇਕ? ॥੨੪॥
ਲਾਖਹੁਂ ਲੋਕ ਸ਼ਰ੍ਹਾ ਮਹਿਂ ਆਏ।
ਸੋ ਸਗਰੇ ਹਜ਼ਰਤ ਬਡਿਆਏ।
ਤੁਮਹਿ ਸ਼ਿਰੋਮਣਿ ਸਭਿ ਕੋ ਕਰੈ।
ਕਹੈ ਜੁ ਸ਼ਾਹੁ ਨ ਪੁਨ ਕਬਿ ਫਿਰੈ[1] ॥੨੫॥ [1]ਜੋ ਸ਼ਾਹ ਆਖਦਾ ਹੈ ਉਸ ਤੋਂ ਮੁੜ ਕਦੇ ਨਹੀਂ ਫਿਰਦਾ।
ਦੁਖ਼ਤਰ[1] ਆਦਿ ਦੇਨਿ ਜਿਨ ਮਾਨੀ। [1]ਬੇਟੀ [ਫਾ. ਦੁਖ਼ਤਰ]
ਅਪਰ ਦੇਨਿ ਕੀ ਕਹਾਂ ਕਹਾਨੀ।
ਭਲੋ ਆਪਨੋ ਕਜੋਂ ਨ ਬਿਚਾਰਹੁ।
ਇਹਾਂ ਐਸ਼, ਮਰ ਭਿਸਤ[1] ਸਿਧਾਰਹੁ ॥੨੬॥ [1]ਸੁਰਗ।
ਜੋ ਦਾਨਾਇ ਨ ਤਜਾਗਨਿ ਕਰੈ।
ਕਹਜੋ ਸ਼ਾਹੁ ਕੋ ਸਿਰ ਪਰ ਧਰੈ।
ਨਾਂਹਿਤ ਹਜ਼ਰਤ ਕੇ ਚਿਤ ਰੋਸ।
ਦੇ ਮਰਵਾਇ ਨ ਜਾਨਹਿਂ ਦੋਸ਼ ॥੨੭॥
ਤੀਨ ਬਾਤ ਨਿਰਨੈ ਕਰਿ ਲੀਜੈ।
ਲਖਹੁ ਭਲੀ ਸੋ ਧਾਰਨਿ ਕੀਜੈ।
ਸ਼ਰ੍ਹਾ ਚਲਹੁ ਕਲਮੇ ਕਹੁ ਪਢਿ ਮੁਖ।
ਦੇਹਿ ਸ਼ਾਹੁ ਭੋਗਹੁ ਸਭਿ ਬਿਧਿ ਸੁਖ ॥੨੮॥
ਜੇ ਹਠ ਕਰਹੁ ਨ ਮਾਨਹੁ ਏਹੋ।

ਕਰਾਮਾਤ ਕਾਮਲ ਹੁਇ ਦੇਹੋ।
ਜਿਮ ਹਜ਼ਰਤ ਤੁਮ ਤੇ ਕਰਿਵਾਵੈ।
ਤਿਮ ਕਰਿ ਦੇਹੁ ਦੇਖਿ ਹਰਖਾਵੈ ॥੨੯॥
ਰਾਮਰਾਇ ਜਿਮ ਤੁਮਰੋ ਪੋਤਾ।
ਸਦਾ ਸ਼ਾਹੁ ਅਨੁਸਾਰੀ ਹੋਤਾ।
ਬਾਰ ਸੈਂਕਰੇ ਅਜ਼ਮਤ ਦੀਨੀ।
ਜਿਮ ਹਜ਼ਰਤ ਕਹਿ ਤਿਮ ਤਿਨ ਕੀਨੀ ॥੩੦॥
ਦਰਬ ਹਜ਼ਾਰਹੁਂ ਨਿਤ ਪ੍ਰਤਿ ਪਾਵੈ।
ਅਪਨੀ ਸੰਗਤਿ ਸਦਾ ਬ੍ਰਿਧਾਵੈ।
ਜਿਸ ਕੋ ਭਾ ਐਸ਼੍ਵਰਜ ਬਿਲੰਦ।
ਤੁਮ ਭੀ ਹੂਜਹੁ ਤਿਸਹਿ ਮਨਿੰਦ ॥੩੧॥
ਜੇ ਇਹ ਦੋਨਹੁਂ ਨਾਂਹਿ ਨ ਮਾਨਹੁਂ।
ਅਪਨੇ ਪਾਨ ਪ੍ਰਾਨ ਕਹੁ ਹਾਨਹੁਂ[1]।
ਨਹਿਂ ਤਜਾਗਹਿ, ਕਬਿ ਜੀਵਤਿ ਤੋਹੀ।
ਅਧਿਕ ਹਠੀਲਾ ਗਨੀਯਹਿ ਓਹੀ ॥੩੨॥

[1]ਆਪਣੇ ਹੱਥੀਂ ਪ੍ਰਾਣਾਂ ਦਾ ਨਾਸ਼ ਕਰੋਗੇ।

ਸ਼ਰ੍ਹਾ ਮਾਨਿ, ਕੈ[1] ਅਜਮਤ ਦੈਨ।
ਕਿਧੋਂ ਮ੍ਰਿਤੁ ਅਪਨੀ ਕਰਿ ਲੈਨ।
ਇਨ ਤੀਨਹੁਂ ਮਹਿਂ ਲਖਹੁ ਜੁ ਨੀਕੀ।
ਹਿਯ ਕੇ ਬੀਚ ਕਰਹੁ ਸੋ ਠੀਕੀ[1]' ॥੩੩॥

[1]ਯਾ।

[1]ਹਿਰਦੇ ਵਿਚ ਠੀਕ ਕਰ ਲਓ ਭਾਵ ਸੋਚ ਲਓ।

ਤਿਨ ਤੇ ਸੁਨਿ ਸ਼੍ਰੀ ਤੇਗ ਬਹਾਦਰ।
ਧਰਮ ਨਿਬਾਹਨਿ ਬਿਖੈ ਬਹਾਦਰ।
ਉੱਤਰ ਭਨਜੋ 'ਧਰਮ ਹਮ ਹਿੰਦੂ।[⚐]

[⚐]ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ 'ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡ ਪਰਾਨ' ॥ ਫਿਰ ਬਿਹਾਗੜੇ ਕੀ ਵਾਰ ਮ: ੧ ਦੀ ਇਹ ਤੁਕ ਹੈ:- 'ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥ ਨਾਰਦਿ ਕਹਿਆ ਸਿ ਪੂਜ ਕਰਾਂਹੀ' ॥ ਇਹ ਕਦ ਹੋ ਸਕਦਾ ਹੈ ਕਿ ਗੁਰੂ ਜੀ ਇੱਥੇ ਆਪ ਨੂੰ ਉਨ੍ਹਾਂ ਅਰਥਾਂ ਵਿਚ ਹਿੰਦੂ ਆਖਦੇ ਜਿਨ੍ਹਾਂ ਵਿਚ ਕਿ ਬਾਈ ਕ੍ਰੋੜ ਬੁਤ ਪ੍ਰਸਤ ਨਿਜ ਨੂੰ ਹਿੰਦੂ ਕਹਿੰਦਾ ਹੈ। ਆਪ ਕਿਸੇ ਮਜ਼ਹਬ ਦੇ ਪੈਰੋ ਨਹੀਂ ਸਨ, ਗੁਰ ਸਿੱਖੀ ਸੰਤ ਮਾਰਗ ਦੇ ਆਪ ਆਗੂ ਸਨ, ਆਗੂ ਆਪਣੇ ਆਪ ਨੂੰ ਪਿਛੇ ਲੱਗਣ ਵਾਲਾ ਕਦੇ ਨਹੀਂ ਕਹਿ ਸਕਦਾ। ਫਿਰ ਆਪ ਦਾ ਪ੍ਰਯੋਜਨ ਓਥੇ ਜਾਣ ਦਾ ਇਹ ਸੀ ਕਿ ਔਰੰਗਜ਼ੇਬ ਨੂੰ ਮੱਤ ਦੇਣ ਕਿ ਕਿਸੇ ਦੇ ਮਜ਼ਹਬ ਵਿਚ ਦਖ਼ਲ ਨਾ ਦੇਹਿ। ਉਸ ਵੇਲੇ ਹਿੰਦੂ ਜਬਰਨ ਮੁਸਲਮਾਨ ਕੀਤੇ ਜਾ ਰਹੇ ਸਨ, ਉਹਨਾਂ ਦੀ ਰਖਜਾ ਕਰਨ ਲਈ ਹੀ ਆਪ ਗਏ ਸਨ, ਸੋ ਇਹ ਕਹਿਣਾ ਕਿ 'ਆਪਨੇ ਹਿੰਦੂਆਂ ਦੀ ਰਖਜਾ

ਲਈ ਸੀਸ ਦਿਤਾ' ਠੀਕ ਹੈ, ਪਰ ਆਪਣੇ ਲਈ ਹਿੰਦੂ ਪਦ ਦੇ ਅਰਥ ਸੈਮੇਟਿਕ ਤੋਂ ਭਿੰਨ 'ਬੇਰੀਅਨ ਹੇਸ' (ਆਰਯ ਕੁਲ) ਦੇ ਲਏ ਜਾਣ ਤਾਂ ਠੀਕ ਹੈ, ਪਰ ਨਿਜ ਨੂੰ ਮੂਰਤੀ ਪੂਜਕ ਹਿੰਦੂ ਕਹਿਣਾ ਇਹ ਗੁਰ ਸਿੱਧਾਂਤ ਦੇ ਅਨਕੂਲ ਨਹੀਂ ਹੈ ਇਸੇ ਕਰਕੇ ਦਸ਼ਮੇਸ਼ ਜੀ ਨੇ ਬੀ ਕਿਹਾ ਹੈ 'ਤਿਲਕ ਜੰਞੂ ਰਾਖਾ ਪ੍ਰਭੁ ਤਾਂ ਕਾ।' 'ਤਾਂ ਕਾ' ਦਾ ਭਾਵ ਹੈ ਹਿੰਦੂਆਂ ਦਾ ਤਿਲਕ ਜੰਞੂ ਬਚਾ ਦਿਤਾ। ਇਥੇ ਪਦ 'ਤਾਂ ਕਾ' ਪਿਆ ਹੈ। 'ਨਿਜ ਦਾ' ਯਾ 'ਆਪਣਾ' ਨਹੀਂ ਪਿਆ, ਇਸ ਤੋਂ ਸਪਸ਼ਟ ਹੈ ਕਿ ਆਪ ਬੁਤਪ੍ਰਸਤ ਤਿਲਕ ਜੰਞੂ ਵਾਲੇ ਹਿੰਦੂ ਪਦ ਦੇ ਪੈਰੋਕਾਰ ਨਹੀਂ ਸੇ ਪਰ ਅਕਾਲੀ ਸਿੱਖ ਧਰਮ ਦੇ ਆਗੂ, ਰਹਿਬਰ, ਪੈਗ਼ੰਬਰ ਤੇ ਗੁਰ ਅਵਤਾਰ ਸੇ। ਹਾਂ ਸੈਮੇਟਿਕ ਤੇ ਮੁਸਲਮਾਨਾਂ ਦੇ ਟਾਕਰੇ ਤੇ ਆਰਯ ਕੁਲ ਦੇ ਸ਼ਿਰੋਮਣੀ ਜ਼ਰੂਰ ਸੇ। ਪਿਛੇ ਮਿਰਚਾਂ ਸਾੜ ਕੇ ਆਪ ਔਰੰਗਜ਼ੇਬ ਨੂੰ ਤ੍ਰੈ ਮਜ਼ਹਬ ਦੱਸ ਆਏ ਹਨ ਕਿ ਤੂੰ ਇਕ ਕੀਤਾ ਚਾਹੁੰਦਾ ਹੈਂ ਤੇ ਰਹਿਣੇ ਹਨ ਤਿੰਨ। ਇਹ ਤੀਸਰਾ ਸਿੱਖੀ ਧਰਮ ਸੀ ਜਿਸ ਦੇ ਆਪ ਗੁਰੂ ਸਨ। ਫਿਰ ਕਵੀ ਜੀ ਆਪ ਇਸੇ ਰਾਸਿ ਦੇ ੬੯ਵੇਂ ਅੰਸੂ ਦੇ ੨੫, ੨੬ ਅੰਕ ਵਿਚ ਦੱਸਦੇ ਹਨ ਕਿ ਹਿੰਦੂ ਤੁਰਕਾਂ ਦੇ ਅਨੇਕਾਂ ਪੰਥ ਜੋ ਤਾਰਿਆਂ ਵਤ ਹਨ ਤੇ ਜਿਨ੍ਹਾਂ ਦਾ ਵਿਚਾਰ ਨਹੀਂ ਹੋ ਸਕਦਾ ਸਭ ਦਾ ਚਮਤਕਾਰ ਛਪ ਗਿਆ ਤੇ ਗੁਰੂ ਸਾਹਿਬ ਦਾ ਪ੍ਰਤਾਪ ਸਭ ਤੋਂ ਉੱਪਰ ਹੋ ਚਮਕਿਆ। ਏਥੇ ਕਵੀ ਜੀ ਆਪ ਗੁਰੂ ਜੀ ਦੇ ਧਰਮ ਨੂੰ ਹਿੰਦੂ ਤੁਰਕ ਨੂੰ ਮਾਤ ਪਾ ਦੇਣ ਵਾਲਾ, ਤਾਰੇ ਚੰਦ ਤੋਂ ਵੱਖਰਾ ਸੂਰਜ ਰੂਪ ਦੱਸਦੇ ਹਨ। ਹਿੰਦੂ ਪਦ ਦੇ ਅਰਥ ਤੇ ਲੱਛਣ ਕਰਨ ਵਿਚ ਹਿੰਦੂਆਂ, ਆਰਯਾਂ ਤੇ ਸਨਾਤਨੀਆਂ ਦਾ ਆਪਣਾ ਬੀ ਇਤਫਾਕ ਨਹੀਂ।

ਅਤਿ ਪ੍ਰਿਯ ਕੋ ਕਿਮ ਕਰਹਿਂ ਨਿਕੰਦੂ ॥੩੪॥

ਲੋਕ ਪ੍ਰਲੋਕ ਬਿਖੈ ਸੁਖਦਾਨੀ।
ਆਨ ਨ ਪਈਯਤਿ ਜਾਂਹਿ ਸਮਾਨੀ।
ਮਤਿ ਮਲੀਨ ਮੂਰਖ ਮਤਿ ਜੋਇ।
ਇਸ ਤੇ ਤਜਾਗਹਿ ਪਾਮਰ ਸੋਇ ॥੩੫॥

ਦੀਨ ਦੁਨੀ ਮਹਿਂ ਦੁਖ ਕੋ ਪਾਵੈ।
ਜਮ ਸਜ਼ਾਇ ਦੇ ਨਹਿਂ ਤ੍ਰਿਪਤਾਵੈ[1]।
ਸੁਮਤਿਵੰਤ ਹਮ ਕਹੁ ਕਜੋਂ ਤਜਾਗਹਿਂ।
ਧਰਮ ਰਾਖਿਬੇ ਨਿਤ ਅਨੁਰਾਗਹਿਂ ॥੩੬॥

[1]ਜਮ ਉਸ ਨੂੰ ਦੰਡ ਦਿੰਦਾ ਨਹੀਂ ਰਜਦਾ।

ਇਸਤ੍ਰੀ ਆਦਿ ਪਦਾਰਥ ਸਾਰੇ।
ਰੰਚ ਲੋਭ ਨਹਿਂ ਰਿਦੈ ਹਮਾਰੇ।
ਕਜੋਂ ਤੁਮ ਕਹਹੁ, ਨ ਅੰਗੀਕਾਰੈਂ[1]।
ਰਾਖਹਿਂਗੇ ਨਿਜ ਧਰਮ, ਨ ਹਾਰੈਂ ॥੩੭॥

[1]ਕਿਉਂ ਤੁਸੀਂ (ਪਦਾਰਥਾਂ ਆਦਿ ਦਾ ਲੋਭ) ਕਹਿੰਦੇ ਹੋ, ਅਸਾਂ ਅੰਗੀਕਾਰ ਨਹੀਂ ਕਰਨੇ।

ਝਖ ਮਾਰਹਿ ਮੂਰਖ ਚਵਗੱਤਾ।
ਜਗ ਦ੍ਰੋਹੀ, ਖਲ, ਦੁਸ਼ਟ, ਕੁਪੱਤਾ।
ਇਸ ਕੇ ਬਡੇ ਸੇਵ ਕਰਿ ਪਾਈ।
ਅਬਹਿ ਬਿਨਾਸ਼ਹਿ ਸਕਲ ਕਮਾਈ ॥੩੮॥

ਕਰਾਮਾਤ ਕਹਿਂ ਕਹਿਰ ਕਰਨ ਕੋ[1]।
ਪ੍ਰਭੁ ਕੇ ਲੋਕ ਨ ਕਰਹਿਂ ਧਰਨ ਕੋ।
ਜਿਮ ਬਾਜ਼ੀਗਰ ਨਰਨਿ ਰਿਝਾਵੈ।
ਕੁਛ ਤੇ ਕੁਛ ਕਰਿ ਤੁਰਤ ਦਿਖਾਵੈ ॥੩੯॥
ਸੋ ਹਮ ਕੋ ਕਬਿ ਲਗਹਿ ਨ ਨੀਕੀ।
ਨਹੀਂ ਕਾਮਨਾ ਕਿਮ ਹੁਇ ਹੀ ਕੀ।
ਜਹਿਂ ਪ੍ਰਭੁ ਲੋਕ ਸੰਤ ਸਮੁਦਾਇ।
ਤਿਨ ਮਹਿਂ ਕਿਮ ਬੈਠਹਿਂ, ਸ਼ਰਮਾਇ ॥੪੦॥
ਦੋਨਹੁਂ ਅੰਗੀਕਾਰ ਨ ਹਮਰੇ।
ਕਰਿ ਨਿਰਨੈ ਭਾਖਹਿਂ ਢਿਗ ਤੁਮਰੇ।
ਕੋਟ ਜਤਨ ਤੇ ਫਿਰਹਿਂ ਨ ਫੇਰੇ[1]।
ਕਹੋ ਕਰੋਰ ਬਾਰ ਹੁਇ ਨੇਰੇ ॥੪੧॥
ਤ੍ਰਿਤੀਏ ਪ੍ਰਾਨ ਹਾਨ ਕੀ ਬਾਤ।
ਸੋ ਹਮ ਸਹੈਂ ਆਪਨੇ ਗਾਤ[1]।
ਹਿੰਦੂ ਧਰਮ ਰਖਹਿਂ ਜਗ ਮਾਂਹੀ।
ਤੁਮਰੇ ਕਰੇ ਬਿਨਸ ਹੈ ਨਾਂਹੀ[1]' ॥੪੨॥

[1]ਕਰਾਮਾਤ ਕਹਿਰ ਕਰਨ ਨੂੰ ਕਹਿੰਦੇ ਹਨ।

[1]ਕਿਸੇ ਦੇ) ਫੇਰੇ ਹੋਏ (ਅਸੀਂ) ਨਹੀਂ ਫਿਰਾਂਗੇ।

[1]ਸਰੀਰ ਪਰ।

[1]ਤੇਰੇ (ਜਤਨ) ਕੀਤਿਆਂ ਨਾਸ਼ ਨਹੀਂ ਹੋਵੇਗਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ਼੍ਰੀ ਤੇਗ ਬਹਾਦਰ' ਪ੍ਰਸੰਗ ਬਰਨਨੰ ਨਾਮ ਚਤਰਸਸ਼ਟੀ ਅੰਸੂ ॥੬੪॥

## ੬੫. [ਸੱਚਖੰਡ ਪਯਾਨ]

੬੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੬

ਦੋਹਰਾ:

ਅਟਲ ਨਿਠੁਰ ਸੰਦੇਹ ਬਿਨ, ਕਹੇ ਵਾਕ ਨਿਰਧਾਰ।
ਸੁਨਿ ਗੁਰ ਤੇ ਉਮਰਾਵ ਸੋ, ਕੋਪਯੋ ਦੁਸ਼ਟ ਗਵਾਰ ॥੧॥

ਚੌਪਈ:

ਸੰਗ ਮੁਲਾਨੇ ਬੈਨ ਬਖਾਨੇ।
'ਕਹਯੋ ਸ਼ਾਹੁ ਕੋ ਨਾਂਹਿਨ ਮਾਨੇ।
ਲੋਹ ਪਿੰਜਰੇ ਮਹਿਂ ਭੀ ਪਾਯੋ।
ਨਹੀਂ ਤ੍ਰਾਸ ਕੁਛ ਮਨ ਮਹਿਂ ਲਯਾਯੋ ॥੨॥
ਅਨਿਕ ਭਾਂਤਿ ਕੀ ਪਾਇ ਸਜ਼ਾਇ।
ਕਰਿ ਜਬਰੀ ਤੇ ਲੇਹੁ ਮਨਾਇ।
ਸਮੁਝਾਯਹੁ ਕਿਮ ਸਮੁਝੈ ਨਾਂਹੀ।
ਆਵਨ ਜਾਨਿ ਨਿਫਲ ਇਨ ਪਾਹੀ' ॥੩॥
ਭਨੈ ਮੁਲਾਨਾ 'ਛੁਟੈ ਨ ਕੋਈ[1]।
ਲਖੀਯਤਿ ਪ੍ਰਾਨ ਹਾਨ ਇਨ ਹੋਈ।
ਉਤ ਹਜ਼ਰਤ ਕੋ ਹਠ ਨਹਿਂ ਟਰੈ।
ਇਤ ਇਕ ਸਮ[1] ਹੀ ਹਠ ਕੋ ਧਰੈਂ' ॥੪॥
ਦੋਨਹੁਂ ਕਹਿ ਗਮਨੇ ਢਿਗ ਸ਼ਾਹੂ।
ਸਕਲ ਪ੍ਰਸੰਗ ਭਨਯੋ ਤਿਸ ਪਾਹੂ।
ਕਯੋਂਹੂ ਨਹਿਂ ਮਾਨਹਿਂ ਕੁਛ ਕਹਯੋ।
ਕੈਦ[†] ਕਸ਼ਟ ਤੇ ਤ੍ਰਾਸ ਨ ਲਹਯੋ ॥੫॥
ਮੁਦਤ ਮਨਿੰਦ[1] ਬਦਨ ਜਿਨ ਕੇਰਾ[ਪ]।
ਹਮ ਸਮੁਝਾਇ ਰਹੇ ਬਹੁਤੇਰਾ।'
ਸੁਨਿ ਬੋਲਯੋ ਮੂਰਖ ਚਵਗੱਤਾ।
'ਜੇ ਅਸ ਧਰਮ ਬਿਖੈ ਦ੍ਰਿਢ ਰੱਤਾ ॥੬॥

[1]ਕਿਸੇ ਤਰ੍ਹਾਂ (ਇਹ) ਛੁੱਟ ਨਹੀਂ ਸਕਦਾ।

[1]ਇਕੋ ਜਿਹਾ।

[†]ਪਾ:-ਬ੍ਰਿੰਦ।

[1]ਇੰਦੁਮਣੀ (ਦੀ ਤਰ੍ਹਾਂ) ਜਿਨ੍ਹਾਂ ਦਾ ਚਿਹਰਾ ਖੁਸ਼ ਹੈ। [ਮਨਿ+ਇੰਦੁ = ਇੰਦੁਮਣਿ ਅਰਥਾਤ ਚੰਦ੍ਰਕਾਂਤਾ ਮਣੀ ਜੋ ਚੰਦ ਦੀਆਂ ਕਿਰਨਾਂ ਤੋਂ ਬਣੀ ਮੰਨੀ ਜਾਂਦੀ ਹੈ] (ਅ) ਖੁਸ਼ੀ ਵਰਗਾ ਭਾਵ ਪ੍ਰਸੰਨਤਾ ਸਰੂਪ।

-ਤੇਗ਼ ਬਹਾਦਰ ਨਾਮ ਧਰਾਯੋ।
ਕੌਣ ਮਾਯਨਾ ਯਾ ਮਹਿਂ ਪਾਯੋ[1]। [1]ਕੀ ਅਰਥ ਇਸ ਵਿਚ ਰੱਖਿਆ ਹੈ?
ਹਿੰਦੁਨ ਕੇ ਗੁਰ ਪੂਜ ਕਹਾਵਹੁ।
ਨਾਮ ਬਿਅਰਥ ਨਹੀਂ ਰਖਵਾਵਹੁ ॥੭॥
ਸੋ ਬਹਾਦਰੀ ਕਿਮ ਹਮ ਜਾਨੈਂ।
ਤੇਗ ਬਹਾਦਰ ਜਗਤ ਬਖਾਨੈ-।
ਬੂਝਹੁ ਜਾਇ ਬਤਾਵਹਿ ਸੋਇ।
ਨਾਂਹਿ ਤ ਬਡ ਸਜ਼ਾਇ ਅਬਿ ਹੋਇ'
॥੮॥
ਬਹੁਰ ਪਠੇ ਦੋਨਹੁਂ ਚਲਿ ਆਏ।
'ਨਾਮ ਮਾਇਨਾ[1] ਦੇਹੁ ਬਤਾਏ। [1]ਆਪਣੇ) ਨਾਮ ਦਾ ਅਰਥ।
ਰਾਖ੍ਯੋ ਕੌਨ ਹੇਤੁ ਕਰਿ ਨਾਮੂ।
ਬੂਝਤਿ ਸ਼ਾਹੁ ਭਯੋ ਰਿਸ ਧਾਮੂ[1]' ॥੯॥ [1]ਭਾਵ ਗੁੱਸੇ ਹੋਕੇ।
ਸੁਨਿ ਸਤਿਗੁਰ ਬੋਲੇ ਮਤਿ ਧੀਰ।
'ਨਾਮ ਰੂਪ ਇਹ ਧਰਮ ਸਰੀਰ[1]। [1]ਨਾਮ ਤੇ ਰੂਪ ਇਹ ਸਰੀਰ ਦਾ ਧਰਮ ਹਨ।
ਇਸ ਮਹਿਂ ਕਾਰਨ ਰਾਖ੍ਯੋ ਜੋਇ।
ਨਿਰਨੈ ਕਰਿ ਭਾਖਹਿਂ ਸੁਨਿ ਸੋਇ
॥੧੦॥
ਤੇਗ਼ ਪੁਲਾਦੀ ਆਦਿ ਹਲੱਬੀ[1]। [1]ਹਲਬ ਸ਼ਹਿਰ ਦੀ ਜੋ ਟਰਕੀ ਵਿਚ ਹੈ।
ਜਾਤਿ ਅਨੇਕਨ ਕੇਰ ਜੁਨੱਬੀ[1]। [1]ਜਨੱਬ ਸ਼ਹਿਰ ਜੋ ਟਰਕੀ ਵਿਚ ਹੈ ਦੀ ਤਲਵਾਰ।
ਕੈਸੀ ਤੀਖਨ ਹੋਇ ਬਨਾਈ।
ਅਤਿ ਸੂਖਮਧਾਰਾ ਸੁਧਰਾਈ[1] ॥੧੧॥ [1]ਸੁਧਾਰੀ ਹੋਵੇ ਧਾਰ।
ਅੱਗ੍ਰ ਤਾਂਹਿ ਕੈ ਕਾਗਦ ਧਰਿ ਕੈ।
ਕਾਚੇ ਤਾਗੇ ਸੋਂ ਬੰਧਿ ਕਰਿ ਕੈ।
ਹੋਹਿ ਸਬਿੱਦਜਕ[1] ਬਡ ਬਲਵਾਰਾ। [1]ਭਾਵ ਸ਼ਸ਼ਤ੍ਰ ਵਿਦਯਾ ਦਾ ਜਾਣਨ ਵਾਲਾ।
ਹਮਰੇ ਤਨ ਪਰ ਕਰੈ ਪ੍ਰਹਾਰਾ ॥੧੨॥
ਅਪਰ ਬਾਰਤਾ ਕਹੀਐ ਕਾਂ ਤੇ।
ਕਾਗਦ ਭੀ ਨ ਸਕਹਿ ਛਿਦ ਤਾਂ ਤੇ।
ਇਹ ਅਜ਼ਮਤ ਹੈ ਨਾਮ ਹਮਾਰੇ।
ਕਹੈ ਜਿ ਹੁਇ ਨ ਪ੍ਰਤੀਤ ਤੁਮਾਰੇ ॥੧੩॥
ਤੌਂ ਅਜ਼ਮਾਇਸ਼ ਕਰਿ ਲਿਹੁ ਦੇਖਿ।
ਕਹੇ ਸਾਚ, ਸੋ ਲੇਹੁ ਪਰੇਖਿ[1]।' [1]ਸਾਡੀ) ਸੱਚੀ (ਗੱਲ) ਕਹੀ ਦੀ ਪ੍ਰੀਖਿਆ ਕਰ ਲਓ।

ਇਹ ਜਬਿ ਉੱਤਰ ਗੁਰੂ ਪ੍ਰਕਾਸ਼ਾ।
ਚਪਲਤਿ[1] ਗਏ ਸ਼ਾਹੁ ਕੇ ਪਾਸਾ ॥੧੪॥
'ਕਰਾਮਾਤ ਪਹਿਲੇ ਨਹਿਂ ਮਾਨਤਿ।
ਅਪਨਿ ਨਾਮ ਪਰ ਅਬਹਿ ਬਖਾਨਤਿ।
ਕਹੈ ਸੁ -ਦੇਖਿ ਲੇਹੁ ਅਜ਼ਮਾਇ।
ਤਿਖੀ ਤੇਗ ਕਾਗਦ ਨ ਕਟਾਇ-'
॥੧੫॥
ਸੁਨਿ ਅਵਿਰੰਗ ਕੀਮਤ ਬਡ ਤੇਗ[1]।
ਕਹਿ ਕੋਸ਼ਪ ਅਨਵਾਇ ਸਬੇਗ[1]।
ਲੇ ਨਿਜ ਕਰ ਮਹਿਂ ਤੁਰਤ ਨਿਹਾਰੀ।
ਅਤਿਸ਼ੈ ਖਰ ਧਾਰਾ ਸੁ ਨਿਹਾਰੀ ॥੧੬॥
ਨਿਜ ਹਦੂਰ ਕਾਗਦ ਕੋ ਲੈ ਕੇ।
ਤਾਗੇ ਸੰਗ ਬੰਧਿਬੋ ਕੈ ਕੇ।
ਇਕ ਸੱਯਦ ਢਿਗ ਦੇਖਯੋ ਜ੍ਵਾਨ।
ਬਾਹੂ ਬਡੀ ਅਧਿਕ ਬਲਵਾਨ ॥੧੭॥
ਕਿਤਿਕ ਮੁਲਾਨੇ ਅਰ ਉਮਰਾਵ।
ਕਰੇ ਸੰਗ ਦੇਖਨਿ ਚਿਤ ਚਾਵ।
ਸੁਨਿ ਕੈ ਜਿਸ ਕਿਸ ਨੇ ਨਿਜ ਕਾਨ।
ਹੇਰਨ ਹੇਤੁ ਚਲੇ ਤਿਸ ਥਾਨ ॥੧੮॥
ਉਤ ਨੁਰੰਗ ਇਮ ਕਰਤੋ ਭਯੋ।
ਇਤ ਸਤਿਗੁਰ ਢਿਗ ਸਿਖ ਪਹੁੰਚਯੋ।
ਜਮਾਦਾਰ ਢਿਗ ਪਹੁੰਚਯੋ ਸੋਇ।
ਭਾਖਯੋ ਮਿਲਿਨਿ ਗੁਰੂ ਸੰਗ ਹੋਇ ॥੧੯॥
ਡਰ ਤੁਰਕਨਿ ਤੇ ਕਰਿ ਉਰ ਮਾਂਹੀ।
ਨਿਜ ਸੰਗ ਲੇ ਗਮਨਯੋਂ ਗੁਰ ਪਾਹੀ।
ਬੰਦਨਿ ਕਰਿ ਸਭਿ ਕਹੇ ਸੰਦੇਸ।
'ਸੁਧ ਹਿਤ ਆਯੋ ਸ਼ੀਘ੍ਰ ਵਿਸ਼ੇਸ਼'
॥੨੦॥
ਤਬਿ ਸਤਿਗੁਰ ਸਭਿ ਬਿਧਿ ਸਮੁਝਾਯੋ।
'ਅੰਤ ਸਮਾ ਤਨ ਕੋ ਅਬਿ ਆਯੋ।
ਰਹੋ ਠੌਰ ਕਾਰਾਗ੍ਰਿਹ ਨੇਰੇ।
ਸੀਸ ਆਇ ਝੋਰੀ ਬਿਚ ਤੇਰੇ ॥੨੧॥

[1]ਚੰਚਲ ਹੋਕੇ, ਦੌੜਕੇ।

[1]ਵੱਡੀ ਕੀਮਤ ਵਾਲੀ ਤੇਗ।

[1]ਖਜ਼ਾਨਚੀ ਨੂੰ ਕਹਿਕੇ ਛੇਤੀ ਮੰਗਵਾਈ।

ਬਿਨਾ ਤ੍ਰਾਸ ਬਿਨ ਬਿਲਮ ਸਿਧਾਰੋ।
ਪਹੁੰਚਿ ਅਨੰਦਪੁਰਿ ਮਹਿਂ ਸਸਕਾਰੋ।
ਭਲੇ ਸਮੈਂ ਪਹੁੰਚਯੋ ਅਬਿ ਆਇ।
ਸੀਸ ਹਮਾਰੋ ਲੇ ਪਹੁੰਚਾਇ' ॥੨੨॥
ਸੁਨਿ ਕੈ ਜਮਾਦਾਰ ਸਿਖ ਦੋਇ[1]।
ਚਲਯੋ ਦ੍ਰਿਗਨਿ ਤੇ ਜਲ ਤਬਿ ਰੋਇ।
ਗੁਰੂ ਸਮੁਝਾਏ 'ਧੀਰ ਧਰੀਜੈ।'
ਪਰਮੇਸ਼ੁਰ ਕਹੁ ਸਿਮਰਨ ਕੀਜੈ' ॥੨੩॥
ਨਿਕਟਿ ਸੇਵ ਹਿਤ ਸਿਖ ਗੁਰਦਿੱਤਾ।
ਤਿਸ ਕੋ ਧੀਰਜ ਬਹੁ ਬਿਧਿ ਦਿੱਤਾ।
'ਹਮਰੇ ਪਾਛੈ ਛੋਰਹਿਂ ਤੋਹਿ।
ਕਰਹੁ ਤਥਾ ਜਿਮ ਉਰ ਮੈਂ ਹੋਹਿ'
॥੨੪॥
ਬੋਲਯੋ ਹਾਥ ਜੋਰਿ 'ਮਮ ਆਸਾ।
ਇਤ ਉਤ ਰਹੌਂ ਆਪ ਕੇ ਪਾਸਾ।
ਨਹਿਂ ਪਾਛੇ ਮੈਂ ਜੀਵਨ ਕਰਿ ਹੌਂ।
ਤਾਤਕਾਲ ਨਿਜ ਪ੍ਰਾਨਨ ਹਰਿਹੌਂ'
॥੨੫॥
ਸੁਨਿ ਸਤਿਗੁਰ ਤਿਹ ਬਾਕ ਬਖਾਨਾ।
'ਪੰਚ ਕੋਸ ਪੁਰਿ ਤੇ ਤੁਮ ਥਾਨਾ।
ਭਾਈ ਬ੍ਰਿੱਧ ਰਹਯੋ ਇਕ ਬਾਰੀ।
ਗੁਰੂ ਗ੍ਵਾਲਿਯਰ ਕੇਰ ਮਝਾਰੀ ॥੨੬॥
ਤਬਹਿ ਤੁਰੰਗਮ ਲੈ ਸੰਗ ਸਾਰੇ।
ਤਹਿਂ ਥਿਰ ਕਰੇ ਤ੍ਰਿਣਨਿ ਕੋ ਚਾਰੇ।
ਤਹਾਂ ਜਾਇ ਤਜੀਅਹਿ ਨਿਜ ਪ੍ਰਾਨ।
ਕੀਜਹਿ ਹਮਰੇ ਸੰਗ ਪਯਾਨ' ॥੨੭॥
ਇਮ ਕਹਿ ਸਭਿ ਕੋ ਦਿਯੋ ਹਟਾਇ।
ਜਮਾਦਾਰ ਸਿਖ[1] ਭੇ ਬਿਸਮਾਇ।
ਇਤਨੇ ਬਿਖੇ ਸਕਲ ਚਲਿ ਆਏ।
ਅਧਮ ਸ਼ਾਹੁ[1] ਦੇ ਤੇਗ਼ ਪਠਾਏ ॥੨੮॥
ਪਿਖਿ ਸਤਿਗੁਰ ਕੋ ਕੀਨਿ ਬਖਾਨ।
'ਜਿਮ ਤੁਮ ਕਹਯੋ ਸ਼ਾਹੁ ਸੁਨਿ ਕਾਨ।

[1]ਜਮਾਂਦਾਰ ਤੇ ਸਿੱਖ ਦੋਹਾਂ ਦੇ।

[1]ਤੇ ਸਿਖ।

[1]ਨੀਚ ਸ਼ਾਹ ਨੇ (ਜੇਹੜੇ)।

ਅਜ਼ਮਤ ਨਾਮ ਹੇਤੁ ਪਤਿਆਵਨ।
ਨਰ ਬ੍ਰਿੰਦਨ ਕੋ ਕੀਨਿ ਪਠਾਵਨ ॥੨੯॥
ਕਰੋਂ ਨਾਹਕ ਨਿਜ ਪ੍ਰਾਨ ਬਿਨਾਸਹੁ।
ਮਾਨਹੁ ਸ਼ਰ੍ਹਾ ਸੁ ਜਿਯਨ ਬਿਲਾਸਹੁ[1]।' [1]ਜੀਉਂ ਕਰਕੇ ਬਿਲਸੋ।
ਕਹ੍ਯੋ ਗੁਰੂ 'ਇਹ ਤੇਗ ਜੁ ਐ ਹੈ।
ਨਹਿਂ ਕਾਗਦ ਕੋ ਛੇਦਿ ਸਕੈ ਹੈ ॥੩੦॥
ਹਮਰੋ ਕਹ੍ਯੋ ਸਾਚ ਹੀ ਜਾਨੋ।
ਨਹਿਂ ਪ੍ਰਤੀਤ ਤੌ ਪਰਖਨ ਠਾਨਹੁਂ।'
ਤਬਹਿ ਪਿੰਜਰੇ ਦ੍ਵਾਰ ਉਘਾਰਾ।
ਨਿਕਸੇ ਵਹਿਰ ਬਿੱਗਜਾਨ ਉਦਾਰਾ[1] ॥੩੧॥ [1]ਅਪ੍ਰੋਖ ਗਜਾਨ ਦੇਣ ਵਿਚ ਸਖੀ।
ਪੁਨ ਕਾਰਾਗ੍ਰਿਹ ਕੋ ਬਡ ਪੌਰ।
ਸੋ ਨਿਕਸੇ ਸੋਢੀ ਸਿਰਮੌਰ।
ਲੋਕ ਹਜ਼ਾਰਹੁ ਸੁਨਿ ਸੁਨਿ ਆਏ।
ਦੂਰ ਦੂਰ ਸਭਿ ਬਰਜਿ ਹਟਾਏ ॥੩੨॥
ਹਿੰਦੂ ਬ੍ਰਿੰਦ ਤੁਰਕ ਸਮੁਦਾਏ।
ਖਰੇ ਬਜ਼ਾਰ ਬਿਖੈ ਬਿਸਮਾਏ।
ਨਿਕਟਿ ਕੂਪ ਲਘੁ, ਤਿਸ ਥਲ ਗਏ।
ਜਲ ਨਿਕਸਾਯੋ ਮੱਜਨ ਕਿਏ ॥੩੩॥
ਜਪੁਜੀ ਪਾਠ ਕਰਨਿ ਪੁਨ ਲਾਗੇ।
ਬੈਠੇ, ਹੁਤੋ ਬਿਰਛ ਤਿਸ ਆਗੇ[1]। [1]ਤਿਸ (ਖੂਹੀ ਦੇ) ਅੱਗੇ ਇਕ ਬ੍ਰਿੱਛ ਸੀ (ਉਥੇ) ਬੈਠੇ।
ਕਹ੍ਯੋ 'ਜਬਹਿ ਹਮ ਸੀਸ ਨਿਵਾਇਂ।
ਤਬਿ ਦੇਖਹੁ, ਤੁਮ ਤੇਗ਼ ਚਲਾਇ' ॥੩੪॥
ਇਮ ਕਹਿ ਸਤਿਗੁਰ ਤਰੁਵਰੁ† ਤਰੇ। †ਇਹ ਬ੍ਰਿੱਛ ਬੋੜ੍ਹ ਦਾ ਸੀ ਜੋ ਇਸ ਸਮੇਂ ਤਕ ਹਰਿਆ ਰਿਹਾ ਹੈ, ਪਰ ਸ਼ੋਕ ਹੈ ਕਿ ਪਿਛਲੇ ਸਾਲ ਸੰਨ ੧੯੩੦ ਈ: ਵਿਚ ਨਵੀਂ ਇਮਾਰਤ ਉਸਾਰਦਿਆਂ ਸੁਕ ਗਿਆ ਹੈ।
ਬੈਠਿ ਅਡੋਲ ਪਾਠ ਜਪ ਕਰੇ।
ਮੱਘ੍ਰ ਪੰਚਮੀ ਸੁਦੀ ਪਛਾਨਹੁਂ।
ਸੁਰਗੁਰਵਾਰ[1] ਤਬਹਿ ਪਹਿਚਾਨਹੁਂ ॥੩੫॥ [1]ਵੀਰਵਾਰ।
ਸੰਮਤ ਸੱਤਰਾਂ ਸੈ ਬੱਤੀਸਾ[1]। । [1]੧੭੩੨।

ਭਾਣਾ ਵਰਤਾਯੋ ਜਗਦੀਸ਼ਾ।
ਸੀਸ ਦੀਯੋ ਪਰ ਸਿਰਰ ਨ ਦੀਨਾ।
ਧਰਮ ਸੁ ਰਾਖ੍ਯੋ ਸਰਬ ਪ੍ਰਬੀਨਾ† ॥੩੬॥

†ਕਿਸੇ ਕਿਸੇ ਲਿਖਤੀ ਨੁਸਖੇ ਵਿੱਚ ਇਹ ਅੰਕ ੩੬ ਦੀ ਚੌਪਈ ਨਹੀਂ ਹੈ।

ਢਰ੍ਯੋ ਦੁਪਹਿਰਾ ਜਬਿ ਇਕ ਘਰੀ।
ਜਪਜੀ ਪਠਤਿ ਸੁ ਪੂਰੀ ਕਰੀ।
ਭੋਗ ਪਾਇ ਜਬਿ ਸੀਸ ਨਿਵਾਯੋ।
ਪੁਨ ਊਪਰ ਕੋ ਜਬਹਿ ਉਠਾਯੋ ॥੩੭॥
ਸਈਯਦ ਤਬਿ ਕਰਿ ਕੈ ਬਲ ਬਾਹੂ।
ਤੇਗ ਪ੍ਰਹਾਰਿ ਤਾਕਿ ਗਰ ਮਾਂਹੂ[1]।
ਕਰੀ ਚਲਾਵਨਿ ਗਈ ਨ ਤਹਿਂ ਲੌਂ।
ਧਰ ਤੇ ਸਿਰ ਉਤਰ੍ਯੋ ਗੁਰ ਪਹਿਲੌਂ ॥੩੮॥

[1]ਤੱਕ ਕੇ ਤੇਗ਼ ਗਲੇ ਤੇ ਮਾਰੀ।

ਫੋਕੋ ਵਾਰ ਝਟਕ ਭੁਜ ਪਰੀ[1]।
ਲਗੀ ਨ ਗ੍ਰੀਵਾ ਮਹਿਂ, ਉਰ ਧਰੀ[1]।

[1]ਵਾਰ ਫੋਕਾ ਗਿਆ ਬਾਂਹ ਝਟਕ ਗਈ।

[1]ਉਸ ਦੇ ਅਪਣੇ) ਦਿਲ ਵਿੱਚ (ਵੀ ਐਉਂ) ਭਾਸੀ (ਕਿ ਤੇਗ਼) ਗਰਦਨ ਤੇ ਲਗੀ ਹੀ ਨਹੀਂ।

ਉਡ੍ਯੋ ਸੀਸ ਹੁਇ ਅੰਤਰ ਧ੍ਯਾਨਾ।
ਬਹੀ ਅੰਧੇਰੀ ਧੂਲ ਮਹਾਨਾ ॥੩੯॥
ਸਭਿ ਕੇ ਮੁੰਦੇ ਬਿਲੋਚਨ ਐਸੇ।
ਕਛੂ ਬਿਲੋਕ੍ਯੋ ਜਾਇ ਨ ਜੈਸੇ।
ਹਾਇ ਹਾਇ ਸਭਿ ਤਿਹ ਛਿਨ ਕੀਨਾ।
-ਬਡ ਅਪਰਾਧ ਤੁਰਕਪਤਿ ਲੀਨਾ- ॥੪੦॥
ਧਰਕ ਉਠੀ ਸਭਿ ਕੀ ਤਬਿ ਛਾਤੀ।
ਲਖ੍ਯੋ ਰਿਦੇ, ਭਾ ਬਡ ਉਤਪਾਤੀ।
ਤਿਹ ਸਿਖ ਕੀ ਝੋਰੀ ਸਿਰ ਆਯਹੁ।
ਤ੍ਰਸਤਿ ਹੋਹਿ ਤਿਨ ਭਲੇ ਛਪਾਯਹੁ ॥੪੧॥
ਹਟਿ ਕਿਸਹੂੰ ਕੀ ਦਿਸ਼ਿ ਨਹਿਂ ਦੇਖਾ।
ਨਿਕਸ੍ਯੋ ਪੁਰਿ ਤੇ ਸ਼ੀਘ੍ਰ ਵਿਸ਼ੇਖਾ।
ਜਿਤਿਕ ਬੇਗ ਬਪੁ ਮਹਿਂ ਬਲ ਜੇਤਾ[1]।
ਗਮਨ੍ਯੋਂ ਮਾਰਗ ਮਹਿਂ ਕਰਿ ਤੇਤਾ ॥੪੨॥

[1]ਜਿੰਨਾ ਕੁ ਸ੍ਰੀਰ ਵਿੱਚ ਬਲ ਤੇ ਵੇਗ ਸੀ।

ਨਿਸ ਬਾਸੁਰ ਮਹਿਂ ਕੀਨਿ ਪਯਾਨਾ।
ਨਹਿਂ ਬਿਸਰਾਮ ਕੀਨਿ ਕਿਸ ਥਾਨਾ।
ਸਿਮਰਤਿ ਗੁਰੂ ਗ਼ਰੀਬ ਨਿਵਾਜ।
'ਰਾਖਹੁ ਨਿਜ ਦਾਸਨ ਕੀ ਲਾਜ'
॥੪੩॥
ਨਿਕਸਿ ਗਯੋ ਪੁਰਿ ਤੇ ਸਿਖ ਜਬੈ।
ਬਹੀ ਅੰਧੇਰੀ ਮਿਟਿਗੀ ਤਬੈ।
ਧਰ ਪਰ ਧਰ[1] ਸਭਿ ਨਰਨਿ ਨਿਹਾਰਾ।
ਨਹੀਂ ਸੀਸ, ਲਖਿ ਕੈ ਡਰ ਧਾਰਾ ॥੪੪॥

[1]ਧਰਤੀ ਉੱਤੇ ਧੜ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ਼੍ਰੀ ਤੇਗ ਬਹਾਦੁਰ ਪ੍ਰਲੋਕ ਗਮਨ' ਪ੍ਰਸੰਗ ਬਰਨਨੰ ਨਾਮ ਪੰਚਸ਼ਸ਼ਟੀ ਅੰਸੂ ॥੬੫॥

## ੬੬. [ਸਚਖੰਡ ਪ੍ਰਵੇਸ਼]

੬੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੭

ਦੋਹਰਾ:
ਬ੍ਰਹਮਾਦਿਕ ਮਘਵਾ ਅਮਰ,
ਆਇ ਗਗਨ ਮਹਿ ਛਾਇ।
ਹੇਰਹਿਂ ਅਚਰਜ ਕੋ ਧਰੈਂ,
ਮਿਲਤਿ ਭਏ ਸਮੁਦਾਇ ॥੧॥
ਚੌਪਈ:
-ਸਿਰ ਦੇ ਹਿੰਦੁਨਿ ਧਰਮ ਉਬਾਰਹਿਂ[1]।
ਤੁਰਕ ਰਾਜ ਕੀ ਜਰਾ ਉਖਾਰਹਿਂ-।
ਬਡ ਉਤਸਾਹੁ ਕਰਤਿ ਸਭਿ ਆਏ।
'ਜੈ ਗੁਰੁ ਜੈ ਗੁਰੁ' ਮੁਖਹੁਂ ਅਲਾਏ ॥੨॥
'ਧੰਨ ਗੁਰੂ' ਤੁਮ ਬਿਨ ਅਸ ਕਾਜੂ।
ਅਪਰ ਕਰਹਿ ਕੋ ਦਿਖਿਯ ਨ ਆਜੂ।
ਹਿੰਦੁ ਧਰਮ ਜਗ ਲਿਯੋ ਬਚਾਇ।
ਸਭਿ ਸੁਰ ਗਨ ਕੀ ਕੀਨਿ ਸਹਾਇ ॥੩॥
ਜੇ ਜਗ ਬਿਖੈ ਨ ਹਿੰਦੂ ਰਹਿਤੇ।
ਸੁਰ ਹਿਤ ਹਮਨ ਕੌਨ ਨਿਰਬਹਿਤੇ[1]।
ਬਜਾਹਿ ਆਦਿ ਤਿਸ ਮਹਿਂ ਜੋ ਕਰੈਂ।
ਸੋ ਅਹਾਰ ਹਮਰੇ ਮੁਖ ਪਰੈ ॥੪॥
ਕਾਜ ਅਨਿਕ ਮਹਿਂ ਹਮਨ ਕਰੰਤੇ।
ਸੋ ਸੁਰ ਗਨ ਕੋ ਤ੍ਰਿਪਤ ਧਰੰਤੇ।
ਯਾਂ ਤੇ ਹਿੰਦੂ ਗਨ ਅਰੁ ਦੇਵ।
ਰਾਖਨ ਕਰੇ ਪ੍ਰਭੂ ਗੁਰ ਦੇਵ' ॥੫॥
ਇਮ ਆਪਸ ਮਹਿਂ ਕਹਿਂ ਸੁਰ ਸਾਰੇ।
ਰੁਚਿਰ ਬਿਮਾਨ ਲਜਾਇ ਤਿਸ ਬਾਰੇ।
ਮਣਿ ਗਨ ਖਚਿਤ ਸੁ ਮੁਕਤਾ ਲਰੀ।
ਝਾਲਰ ਲਰਕਤਿ ਚਹੁਂ ਦਿਸ਼ਿ ਖਰੀ ॥੬॥
ਮਹਾਂ ਪ੍ਰਕਾਸ਼ ਗਗਨ ਮਹਿਂ ਹੋਵਾ।
ਸ਼ੁੱਧ ਆਤਮਾ ਕਿਨਹੂੰ ਜੋਵਾ[1]†।

[1]ਬਚਾਉਂਦੇ ਹਨ।

[1]ਕਉਣ ਹਵਨ ਕਰਦਾ।

[1]ਕਿਸੇ ਕਿਸੇ ਸ਼ੁੱਧ ਆਤਮਾਂ ਨੇ ਦੇਖਿਆ।

†ਆਤਮ ਮੰਡਲ ਵਿੱਚ ਜੋ ਉੱਚ ਅਵਸਥਾ ਸਤਿਗੁਰ ਜੀ ਦੀ ਇਸ ਵੇਲੇ ਸੀ, ਉਸ ਨੂੰ ਵਰਣਨ ਕਰਨ ਦਾ ਜਤਨ ਹੈ ਕਵੀ ਜੀ ਦਾ। ਜੋ ਅਵਸਥਾ ਸੀ ਉਸ ਨੂੰ ਆਤਮਿਕ ਪ੍ਰਬੀਨਤਾ ਵਾਲੇ ਲੋਕਾਂ ਨੇ ਅਨੁਭਵ ਤਦੋਂ ਹੀ ਕੀਤਾ ਸੀ। ਇਸ ਸਾਕੇ ਬਾਬਤ ਦਸ਼ਮੇਸ਼ ਪਿਤਾ ਜੀ ਨੇ ਆਪ ਇਨ੍ਹਾਂ ਲਫਜ਼ਾਂ ਵਿੱਚ ਕਿਹਾ ਹੈ

'ਤਿਲਕ ਜੰਞੂ ਰਾਖਾ ਪ੍ਰਭੁ ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥ ਸਾਧਨ ਹੇਤ ਇਤੀ ਜਿਨਿ ਕਰੀ ॥ ਸੀਸ ਦੀਆ ਪਰ ਸੀ ਨ ਉਚਰੀ ॥ ੧੩ ॥ ਧਰਮ ਹੇਤ ਸਾਕਾ ਜਿਨਿ ਕੀਆ ॥ ਸੀਸ ਦੀਆ ਪਰ ਸਿਰਰੁ ਨ ਦੀਆ। ਨਾਟਕ ਚੇਟਕ ਕੀਏ ਕੁਕਾਜਾ ॥ ਪ੍ਰਭੁ ਲੋਗਨ ਕਹੁ ਆਵਤ ਲਾਜਾ ॥ ੧੪ ॥ ਦੋਹਰਾ:
ਠੀਕਰਿ ਫੋਰਿ ਦਿਲੀਸ ਸਿਰਿ ਪ੍ਰਭੁ ਪਰ ਕੀਯਾ ਪਯਾਨ ॥ ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥ ੧੫ ॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥ ਹੈ ਹੈ ਹੈ ਸਭ ਜਗ ਭਯੋ ਜੈ ਜੈ ਸੁਰ ਲੋਕ ॥ ੧੬ ॥

ਚਢਿ ਬਿਵਾਨ ਮਹਿਂ ਗੁਰੂ ਬਿਰਾਜੇ।
ਚਹੁੰ ਦਿਸ਼ਿ ਹ੍ਵੈ ਕਰਿ ਦੇਵ ਸਮਾਜੇ[1] ॥੭॥ [1]ਦੇਵਤਿਆਂ ਦਾ ਸਮਾਜ।
ਕਰਤਿ ਪ੍ਰਸ਼ੰਸ਼ਾ ਅਨਿਕ ਪ੍ਰਕਾਰਾ।
'ਸ਼੍ਰੀ ਗੁਰ ਤੁਮਰੇ ਚਰਿਤ ਅਪਾਰਾ।
ਨਹਿਂ ਕੋ ਜਾਨੈ ਭੇਵ ਉਦਾਰੇ।
ਗੁਨ ਗਨ ਧਰਿ ਹੋ ਵਾਰ ਨ ਪਾਰੇ[1] ॥੮॥ [1]ਵਾਰਾਪਾਰ ਨਹੀਂ ਪਾ ਸਕੀਦਾ।
ਜਬਹਿ ਮ੍ਰਿਜਾਦਾ ਜਗ ਬਿਗਰੈ ਹੈ।
ਤਬਿ ਤੁਮਰੇ ਅਵਤਾਰ ਸੁ ਹ੍ਵੈ ਹੈਂ।
ਕੁਛ ਅਚਰਜ ਇਹੁ ਨਹੀਂ ਤੁਮਾਰੇ।
ਧਰਹੁ ਧਰਮ ਕੀ ਨਿਤ ਪ੍ਰਤਿਪਾਰੇ[1] ॥੯॥ [1]ਨਿਤ ਧਰਮ ਦੀ ਪਾਲਨਾ ਕਰਦੇ ਹੋ।
ਜੇਕਰਿ ਧਰਮ ਬਿਨਾਸ਼ੀ ਹੋਇ।
ਹਮ ਸਮੇਤ ਜਗ ਰਹੈ ਨ ਕੋਇ।
ਪ੍ਰਥਮ ਕਰਹੁ ਉਤਪਤਿ ਸਭਿ ਕੇਰੀ।
ਪੁਨ ਪ੍ਰਤਿਪਾਲਾ ਚਹਹੁ ਬਡੇਰੀ ॥੧੦॥
ਬੇ ਮਿਰਜਾਦ ਕਰਹਿ ਤਿਹ ਮਾਰੋ।
ਸਦਾ ਹੋਤਿ ਸਭਿ ਕੇ ਰਖਵਾਰੋ।'
ਸੁਰਨਿ ਪ੍ਰਸੰਸਾ ਕੀਨਿ ਜਿਤੇਕ।
ਕਹੌਂ ਕਹਾਂ ਲਗਿ ਕਰੌਂ ਬਿਬੇਕ[1] ॥੧੧॥ [1]ਕਵੀ ਜੀ ਸ਼੍ਰੋਤਿਆਂ ਨੂੰ ਕਹਿੰਦੇ ਹਨ ਕਿ) ਕਿੱਥੋਂ ਤਦ ਵਿਚਾਰ ਕੇ ਕਹਾਂ।
ਨਿਰਤ[1] ਅਪਸਰਾਂ ਕਰਤਿ ਅਗਾਰੀ। [1]ਨਾਚ।
ਗਾਵਤਿ ਹੋਤਿ ਕੁਲਾਹਲ ਭਾਰੀ।
'ਜੈ ਜੈ' ਕਰਤਿ ਸੰਗ ਸਾਰੇ।
'ਹਮ ਗੁਰ ਰਾਖੇ' ਮੁਖਹੁ ਉਚਾਰੇ ॥੧੨॥
ਸੱਚਖੰਡ ਕੋ ਚਲਯੋ ਬਿਮਾਨ।
ਸਭਿ ਦਿਸ਼ਿ ਦੇਖਹਿਂ ਦਯਾ ਨਿਧਾਨ।
ਮ੍ਰਿਦੁ ਬਾਕਨ ਸੋਂ ਦੇ ਦੇ ਧੀਰਾ।
ਕਰੀ ਬਿਨਾਸ਼ਨਿ ਸੁਰ ਗਨ ਪੀਰਾ ॥੧੩॥
'ਰਹੋ ਨਿਚਿੰਤ ਤੁਰਕ ਜਰ ਗਈ।

ਰਾਜ ਤੇਜ ਦਿਨਪ੍ਰਤਿ ਬਿਨਸਈ।
ਗੁਰੂ ਗੁਬਿੰਦ ਪੰਥ ਉਪਜਾਵੈ।
ਰਣ ਰਚਿ ਸਨੇ ਸਨੇ ਬਿਨਸਾਵੈ ॥੧੪॥
ਨਹੀਂ ਨਗਾਰਬੰਦ[1] ਕੋ ਰਹੈ।
ਅਸ ਬਿਨਾਸ਼ ਦੁੱਸਹਿ ਕੋ ਲਹੈਂ[1]।'
ਸਾਦਰ ਸੁਰ ਸਭਿ ਦਏ ਹਟਾਈ।
ਸ਼ਕਤਿ ਨ ਪਹੁੰਚਨਿ ਕੀ ਅਗੁਵਾਈ ॥੧੫॥
ਸਤਿਗੁਰ ਸੱਚਿਖੰਡ ਕੋ ਗਏ।
ਥਿਰ ਹੁਇ ਸੁਰ -ਜੈ ਜੈ- ਬਚ ਕਿਏ।
ਅਬਿ ਦਿਲੀ ਪੁਰਿ ਕੀ ਜਿਮ ਕਥਾ।
ਸ਼੍ਰੋਤਾ ਸੁਨਹੁ ਬਿਤੀ ਤਹਿਂ ਜਥਾ ॥੧੬॥
ਜਬਿ ਸਤਿਗੁਰ ਕੋ ਉਤਰਜੋ ਸੀਸ।
ਔਚਕ ਹੌਲਜੋ ਰਿਦੈ ਦਿਲੀਸ਼[1]।
ਧੂਲ ਕੰਕਰੀ ਖੀਂਚਤ ਪੌਨ[1]।
ਗਈ ਬੇਗ ਤੇ ਥਿਰ ਜਿਸ ਭੌਨ[1] ॥੧੭॥
ਸੋ ਥਲ ਹਾਲਜੋ ਤ੍ਰਾਸ ਉਪੰਨਾ।
ਧੀਰ ਹੁਲਾਸ ਤੁਰਤ ਹੀ ਭੰਨਾ।
ਮਤਿ ਬਿਸਮਤਿ ਦੇਖਤਿ ਚਹੁ ਕੋਦ।
ਤਤਛਿਨ ਹਨਜੋ ਬਿਨੋਦ ਪ੍ਰਮੋਦ[1] ॥੧੮॥
-ਕਹਾਂ ਭਯੋ- ਸੋਚਤਿ ਮਤਿ ਅੰਧਾ।
ਮਨਹੁਂ ਆਨਿ ਜਮਦੂਤਨ ਬੰਧਾ[1]।
ਉਸ਼ਟਨਿ[†] ਪਰ[1] ਜਿਹਬਾ ਬਹੁ ਫੇਰੈ।
ਫੇਰਿ ਫੇਰਿ ਦਰ ਕੀ ਦਿਸ਼ਿ ਹੇਰੈ ॥੧੯॥
ਇਤਨੇ ਮਹਿਂ ਉਮਰਾਵ ਸੁ ਆਏ।
ਸੱਯਦ ਨਾਂਗੀ ਤੇਗ਼ ਉਠਾਏ।
ਸੰਗ ਮੁਲਾਨੇ ਅਚਰਜ ਧਾਰਤਿ।
ਕਿਤਿਕ ਪਰਸਪਰ ਬਾਤ ਉਚਾਰਤਿ ॥੨੦॥
ਅਵਿਰੰਗ ਕੋ ਸਲਾਮ ਕਰਿ ਖਰੇ।
ਦੇਖਿ ਸਭਿਨਿ ਕੋ ਬੂਝਨਿ ਕਰੇ।

[1]ਭਾਵ ਤੁਰਕਾਂ ਦੀ ਨਗਾਰਚੀ ਯਾ ਨਗਾਰਾ ਬੰਨ੍ਹਣ ਵਾਲਾ ਤੱਕ ਨਹੀਂ ਰਹੇਗਾ। [ਫਾ. ਨੱਕ਼ਾਰ-ਬੰਦ]
[1]ਇਸਤਰ੍ਹਾਂ ਦੇ ਭਜਾਨਕ ਨਾਸ਼ ਨੂੰ ਪ੍ਰਾਪਤ ਹੋਣਗੇ।
[1]ਦਿਲੀਸ਼ ਦੇ ਹਿਰਦੇ ਵਿਚ ਹੌਲ ਹੋਇਆ।
[1]ਧੂੜ ਤੇ ਕੰਕਰਾਂ ਨੂੰ ਪੌਣ ਖਿੱਚਦੀ ਹੋਈ।
[1]ਜਿਸ ਘਰ ਵਿਚ (ਨੁਰੰਗਾ) ਟਿਕਿਆ ਹੋਇਆ ਸੀ।
[1]ਅਨੰਦ ਤੇ ਬਿਲਾਸ।
[1]ਬੰਨ੍ਹ ਲਿਆ ਹੈ।
[1]ਹੋਠਾਂ ਉਪਰ। [†]ਪਾ:-ਓਸ਼ਟਿ।

'ਕਹਾਂ ਕਰੀ ਅਰੁ ਕਹਾਂ ਨਿਹਾਰੀ।
ਤਹਿਂ ਕਿਮ ਭਈ ਬਾਰਤਾ ਸਾਰੀ' ॥੨੧॥
ਤਬਿ ਉਮਰਾਵਨਿ ਪ੍ਰੇਰਨਿ ਕਰਜੋ।
ਸਈਅਦ ਸਰਬ ਬ੍ਰਿਤੰਤ ਉਚਰਜੋ।
'ਹੁਕਮ ਆਪ ਕੋ ਜਬਿ ਲੇ ਗਏ।
ਥਿਰੇ ਪਿੰਜਰੇ ਹੇਰਤਿ ਭਏ ॥੨੨॥
ਹਿਤ ਸਮੁਝਾਵਨਿ ਕੁਛ ਬਚ ਕਹੇ।
ਪੁਨ ਅਜ਼ਮਤ ਪਰਖਨਿ ਕੋ ਚਹੇ।
ਸੁਨਿ ਕਰਿ ਨਿਕਸਿ ਗ਼ੁਸਲ ਕਰਿ ਲੀਨਿ।
ਸਿਰ ਨਿਵਾਇ ਸਿਜਦਾ ਪੁਨ ਕੀਨਿ ॥੨੩॥
ਤਬਿ ਨਿਜ ਬਲ ਤੇ ਤੇਗ਼ ਚਲਾਈ।
ਨਹਿਂ ਗ੍ਰੀਵਾ ਮਹਿਂ ਲਗਬੇ ਪਾਈ।
ਉਤਰਜੋ ਧਰ ਤੇ ਸਿਰ ਪਹਿਲਾਂ ਹੀ।
ਮਨਹੁਂ ਅਗਾਰੀ ਲਾਗਜੋ ਨਾਂਹੀ[1] ॥੨੪॥

[1]ਅੱਗੇ ਲੱਗਾ ਹੀ ਨਹੀਂ ਸੀ (ਸਿਰ)।

ਕਾਗਦ ਬੰਧਿ ਧਾਰ ਪਰ ਜੈਸੇ[1]।

[1]ਜਿਵੇਂ ਕਾਗਜ਼ (ਤਲਵਾਰ ਦੀ) ਧਾਰ ਤੇ ਬੰਨ੍ਹਿਆ ਸੀ।

ਦੇਖਿ ਲੇਹੁ ਅਬਿ ਲੌ ਥਿਰ ਤੈਸੇ।
ਕਟਜੋ ਨ ਰੰਚਕ ਤੁਟਜੋ ਨ ਤਾਗਾ।
ਪ੍ਰਥਮ ਸਮਾਨ ਤੇਗ਼ ਸੋਂ ਲਾਗਾ ॥੨੫॥
ਸਭਿ ਸੋਂ ਜੈਸੇ ਪ੍ਰਥਮ ਉਬਾਚਾ[1]।

[1]ਗੁਰੂ ਜੀ ਨੇ) ਕਿਹਾ ਸੀ।

ਕਟਜੋ ਨ ਕਾਗਦ ਕਰਜੋ ਸੁ ਸਾਚਾ[1]।

[1]ਕਹਿਣਾ ਓਹ) ਸੱਚਾ ਕੀਤਾ।

ਲੋਕ ਹਜ਼ਾਰਹੁਂ ਦੂਰ ਕਿ ਨੇਰੈ।
ਸਗਰੇ ਖਰੇ ਤਿਨਹੁਂ ਦਿਸ਼ਿ ਹੇਰੈਂ ॥੨੬॥
ਅਚਰਜ ਭਯੋ ਸੀਸ ਨਹਿਂ ਪਾਯੋ।
ਪਿਖਜੋ ਨ ਕਿਨਹੂੰ ਕਿਸੂੰ ਉਠਾਯੋ।
ਬ੍ਰਿੰਦ ਸਿਪਾਹੀ ਇਤ ਉਤ ਫਿਰੈਂ।
ਖੋਜਿ ਰਹੇ ਨਹਿਂ ਦਿਖਿਬੋ ਕਰੈ ॥੨੭॥
ਸਭਿ ਕੋ ਡਰ ਦੇ ਊਚ ਸੁਨਾਯੋ।
ਤਊ ਨ ਕਿਸ ਤੇ ਹਾਥਨਿ ਆਯੋ[1]।

[1]ਭਾਵ ਨਹੀਂ ਮਿਲਿਆ।

ਏਕ ਏਕ ਕੋ ਬਹੁਰ ਬਿਲੋਕਾ।
ਸਭਿ ਕੋ ਗਮਨ ਕਰਨਿ ਤੇ ਰੋਕਾ ॥੨੮॥
ਖੋਜੇ ਗ਼ਨੀ ਗਰੀਬ ਸੁ ਜਿੱਤੇ[1]।

[1]ਜਿਤਨੇ ਹਨ।

ਤਊ ਸੀਸ ਨਹਿਂ ਪਾਯੋ ਕਿੱਤੇ[1]। — [1]ਕਿਤੋਂ ਬੀ।
ਕੈ ਜ਼ਮੀਨ ਮੈਂ ਪ੍ਰਵਿਸ਼ਜੋ ਜਾਇ।
ਕੈ ਅਸਮਾਨ ਉਡਜੋ ਸਹਿਸਾਈ[1] ॥੨੯॥ — [1]ਛੇਤੀ ਹੀ।
ਜਬਿ ਲੌ ਧਰ[1] ਪਰ ਲਾਗਜੋ ਰਹਜੋ। — [1]ਧੜ ਤੇ।
ਤਬਿ ਲੌ ਤਹਾਂ ਸਕਲ ਹੀ ਲਹਜੋ।
ਮੈ ਜਬਿ ਹੀ ਕਰ ਤੇਗ਼ ਉਭਾਰੀ।
ਊਪਰ ਗ੍ਰੀਵਾ ਚਹਜੋ ਪ੍ਰਹਾਰੀ ॥੩੦॥
ਭਯੋ ਲੋਪ ਅਵਿਲੋਕਜੋ ਨਾਂਹੀ।
ਖਰੇ ਹਜ਼ਾਰਹੁੰ ਲੋਕਨ ਮਾਂਹੀ[1]।' — [1]ਹਜ਼ਾਰਾਂ ਲੋਕਾਂ ਖੜਿਆਂ ਵਿਚੋਂ।
ਮੂਰਖ ਸ਼ਾਹੁ ਬਿਸੂਰਤਿ ਭਾਰਾ।
'ਨਹਿਂ ਛਲ ਸਮੁਝਜੋ ਨਹਿਂਨ ਬਿਚਾਰਾ[1] ॥੩੧॥ — [1]ਇਸ ਤੁਕ ਦਾ ਭਾਵ ਅਗੇ ਅੰਕ ੩੪, ੩੫ ਵਿਚ ਖੁਲ੍ਹਦਾ ਹੈ।
ਸਿਰਰ ਨ ਦੀਨਸਿ ਨਿਜ ਸਿਰ ਦੀਨਾ।
ਜਿਨ ਮਹੁੰ ਕਰਾਮਾਤ ਅਤਿ ਪੀਨਾ[1]। — [1]ਭਾਰੀ।
ਅਬਿ ਧਰ ਪਰ[1] ਰਾਖਹੁ ਚੁਕਸਾਈ। — [1]ਧੜ ਤੇ।
ਹੋਇ ਨ ਅਸ, ਕੋ ਛਪਿ ਲੇ ਜਾਈ[1] ॥੩੨॥ — [1]ਛੁਪਾਕੇ ਕੋਈ ਲੈ ਜਾਵੇ।
ਪੁਰਿ ਮਹਿਂ ਡਿੰਡਮ ਦੀਜਹਿ ਫੇਰ।
ਸੰਗਤਿ ਮੈਂ ਸਿਖ ਜੋ ਇਨ ਕੇਰ।
ਲੇਕਰਿ ਜਾਇ ਕਰਹਿ ਸਸਕਾਰਾ।
ਜਿਮ ਹਿੰਦੁਨਿ ਕੀ ਰੀਤਿ ਉਦਾਰਾ' ॥੩੩॥
ਇਮ ਕਰਿ ਹੁਕਮ ਸਭਾ ਮਹਿਂ ਭਾਖਾ।
'ਲਖੇ ਨ ਹਮ[1], ਇਮ ਛਲ ਰਚਿ ਰਾਖਾ। — [1]ਅਸੀਂ ਜਾਣ ਨ ਸਕੇ।
ਦੇ ਕਰਿ ਦੋਸ਼ ਮੋਹਿ ਸਿਰ ਭਾਰੀ।
ਤਨ ਤਜਾਗਨ ਮਹਿਂ ਬਿਲਮ ਬਿਸਾਰੀ[1] ॥੩੪॥ — [1]ਭਾਵ ਛੇਤੀ ਪ੍ਰਾਣ ਤਿਆਗ ਦਿੱਤੇ।
ਕਹੇ ਨ ਮੋਰੇ ਅਜ਼ਮਤ ਲਾਈ।
ਬਾਰਿ ਬਾਰਿ ਬਹੁਤਿਨਿ ਸਮੁਝਾਈ।
ਮਨ ਬਿਸਰਾਮ ਨ ਹੁਇ[1] ਅਬਿ ਮੇਰਾ। — [1]ਟਿਕਦਾ ਨਹੀਂ।
ਉਤਪਾਤਨਿ ਤੇ ਹੌਲ ਬਡੇਰਾ' ॥੩੫॥
ਨਰ ਖੁਸ਼ਾਮਦੀ ਸੁਨਤਿ ਬਖਾਨੇ।

'ਤੁਮ ਬਹੁ ਕहਜੋ, ਨੈਕ ਨਹਿਂ ਮਾਨੇ।
ਆਗੇ ਕਤਲ ਭਏ ਬਹੁਤੇਰੇ।
ਸ਼ਰ੍ਹਾ ਨ ਮਾਨਹਿਂ ਚਲਹਿਂ ਕੁਫੇਰੇ[1] ॥੩੬॥ — [1]ਜੋ ਉਲਟੇ ਚੱਲਣ ਵਾਲੇ ਸਨ।
ਪੂਰਬ ਬੀਤ ਗਈ ਜੋ ਬਾਤ।
ਕਜਾ ਬਿਚਾਰ ਤਿਸ, ਤਜੋਂ ਪਛੁਤਾਤ?
ਅਜ਼ਮਤਵੰਤ ਭਯੋ ਤੌਂ ਕਹਾਂ[1]। — [1]ਫੇਰ ਕੀ ਹੋਇਆ।
ਮਾਨੀ ਸ਼ਰ੍ਹਾ ਨ ਨੀਕੀ ਲਹਾ ॥੩੭॥
ਹਿੰਦੂ ਤੁਰਕ ਸ਼ਰ੍ਹਾ ਬਿਨ ਘਨੇ।
ਸਰਮਦ ਆਦਿ ਹਜ਼ਾਰਹੁਂ ਹਨੇ।
ਇਸ ਕੀ ਕਜਾ ਚਿੰਤਾ ਚਿਤ ਕਰੋ।
ਦੀਨ ਬਧਾਵਨਿ ਤੁਮ ਅਨੁਸਰੋ' ॥੩੮॥
ਲੋਕਨਿ ਭਨੇ ਧੀਰ ਤੌਂ ਧਾਰੀ[1]। — [1]ਲੋਕਾਂ ਦੇ ਕਹੇ ਧੀਰਜ ਤਾਂ ਧਾਰ ਲਈ।
ਤਊ ਗਹਯੋ ਮਨ ਸੰਸੇ ਭਾਰੀ।
ਪੁਰ ਮਹਿਂ ਡਿੰਡਮ ਦਰ ਦਰ ਫੇਰਾ।
ਸੁਨਹਿ ਸਿੱਖ ਸਗਰੇ ਤਿਸ ਬੇਰਾ ॥੩੯॥
ਤ੍ਰਾਸ ਤੁਰਕਪਤਿ ਕੋ ਅਤਿ ਧਾਰੈਂ।
'ਹਮ ਸਿਖ ਸੇਵਕ ਨਹੀਂ' ਉਚਾਰੈਂ[1]। — [1]ਕੋਈ ਨਹੀਂ ਕਹਿੰਦਾ ਕਿ ਮੈਂ ਸਿੱਖ ਯਾ ਸੇਵਕ ਹਾਂ।
ਕਿਨਹੁਂ ਨ ਗੁਰ ਕੀ ਲੋਥ ਉਠਾਈ।
ਲਖਹਿ ਸਹੀ ਕਰਿ, ਦੇ ਮਰਵਾਈ[1] ॥੪੦॥ — [1]ਜੇਹੜਾ ਧੜ ਲੈਣ ਜਾਏਗਾ, ਉਸ ਨੂੰ (ਔਰੰਗਜ਼ੇਬ) ਨਿਸ਼ਚੇ (ਸਿੱਖ) ਸਮਝ ਲਏਗਾ ਤੇ ਮਰਵਾ ਦੇਵੇਗਾ।
ਘਰ ਘਰ ਦਰ ਦਰ ਦੁਰਿ ਦੁਰਿ ਸਾਰੇ।
ਨਰ ਨਾਰੀ ਸਭਿ ਕਾਢਹਿਂ ਗਾਰੇ।
'ਹਾਹਾਕਾਰ' ਕਰਹਿ ਪੁਰਿ ਸਾਰੋ।
'ਅਪਰਾਧੀ ਪਾਪੀ ਹਤਿਆਰੋ ॥੪੧॥
ਜਿਨ ਕੀ ਪੂਜਾ ਸਭਿ ਜਗ ਕਰੈ।
ਸੇਵਤਿ ਸੁਖ ਕੀ ਇੱਛਾ ਧਰੈ।
ਸੁਤ ਬਿਤ ਆਦਿ ਕਾਮਨਾ ਪੈ ਹੈਂ।
ਬਾਂਛਹਿ ਨਰਕ ਪਰੇ ਕਢ ਲੈ ਹੈਂ[1] ॥੪੨॥ — [1]ਗੁਰੂ ਜੀ ਜਿਸ ਨੂੰ) ਚਾਹਣ ਨਰਕ ਪਏ ਨੂੰ ਕੱਢ ਲੈਂਦੇ ਹਨ।
ਕਰਾਮਾਤ ਕੇ ਸਿੰਧੁ ਅਪਾਰਾ।
ਨਹਿਂਨ ਦਿਖਾਵਨਿ ਕੋ ਪ੍ਰਾਨ ਧਾਰਾ।
ਰਿਦੈ ਨ ਸਮੁਝਯੋ ਆਸ਼ੈ ਗੂਢ।

ਅਸ ਪ੍ਰਭੁ ਕਤਲ ਕਰਾਏ ਮੂਢ[1] ॥੪੩॥
ਗੁਰ ਸਿਖ ਹਮ ਕੋ ਜਬਿਹੀ ਜਾਨਹਿ[1]।
ਸਹਿਤ ਕੁਟੰਬ ਪ੍ਰਾਨ ਕੋ ਹਾਨਹਿ।'
ਇਮ ਨਿੰਦਾ ਕਰਿ ਗਾਰਿ ਨਿਕਾਰਹਿਂ।
ਮਿਲਿ ਕਰਿ ਹਾਹਾਕਾਰ ਉਚਾਰਹਿਂ ॥੪੪॥
ਬਿਦਤ ਨ ਹੋਤਿ, ਛਪੇ ਸਭਿ ਕਹੈਂ।
ਦੁਸ਼ਟ ਹਠੀ ਖਲ ਕੋ ਮਨ ਲਹੈਂ[1]।
ਕਾਰਾਗ੍ਰਿਹ ਕੇ ਪੌਰ ਅਗਾਰੀ[†]।
ਤਹਿਂ ਸਤਿਗੁਰ ਧਰ ਧਰਾ ਮਝਾਰੀ[1] ॥੪੫॥
ਸਨਧ ਬੱਧ ਤਹਿਂ ਖਰੇ ਸਿਪਾਹੀ।
ਹੇਰਿ ਹੇਰਿ ਨਰ ਤ੍ਰਿਯ ਗਨ ਜਾਹੀਂ।
ਹਾਹਾਕਾਰ ਉਚਾਰਤਿ ਕਹੈਂ।
'ਤੁਰਕ ਨਾਸ਼ ਭਾ ਥਿਰ ਨਹਿਂ ਰਹੈ' ॥੪੬॥

[1]ਮੂਰਖ (ਸ਼ਾਹ) ਨੇ।
[1]ਸ਼ਾਹ) ਜਦ ਜਾਣ ਲਏਗਾ।
[1]ਮੂਰਖ ਨੂੰ ਮਨ ਵਿਚ ਦੁਸ਼ਟ ਤੇ ਹਠੀ ਜਾਣਦੇ ਹਨ।
[†]ਇਹ ਉਹੋ ਥਾਂ ਹੈ ਜਿੱਥੇ ਹੁਣ ਸੀਸ ਗੰਜ ਗੁਰਦਵਾਰਾ ਹੈ, ਤਦੋਂ ਏਹ ਕੁਤਵਾਲੀ ਦਾ ਹਿੱਸਾ ਸੀ।
[1]ਧਰਤੀ ਉੱਤੇ ਧੜ ਪਿਆ ਹੈ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ੍ਰੀ ਗੁਰੂ ਤੇਗ ਬਹਾਦਰ ਜੋਤੀ ਜੋਤ ਸੱਚ ਖੰਡ ਗਮਨ' ਪ੍ਰਸੰਗ ਬਰਨਨੰ ਨਾਮ ਖਸ਼ਟ ਸ਼ਸ਼ਟੀ ਅੰਸੂ ॥੬੬॥

## ੬੭. [ਲੁਬਾਣੇ ਸਿੱਖ ਨੇ ਧੜ ਦਾ ਸਸਕਾਰ ਕਰਨਾ]

੬੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੮

ਦੋਹਰਾ:
ਹੁਤੋ ਲੁਬਾਣਾ ਸਿੱਖ ਤਹਿਂ,
ਬ੍ਰਿਖਭ ਬ੍ਰਿੰਦ ਜਿਹ ਪਾਸ।
ਗਿਨਤੀ ਬਿਖੈ ਹਜ਼ਾਰ ਦਸ,
ਨਿਕਟਿ ਰਖੈ ਗਨ ਦਾਸ ॥੧॥
ਚੌਪਈ:
ਗੁਰ ਕਾਰਨ ਕੋ ਸੁਨਿ ਦੁਖ ਪਾਯੋ।
ਦਰਸ ਬਿਲੋਕਨ ਕੇ ਹਿਤ ਆਯੋ।
ਤਰੇ ਬ੍ਰਿੱਛ ਕੇ ਗੁਰ ਧਰ ਪਰਯੋ।
ਦੇਖਿ ਬਿਲੋਚਨ ਮਹਿਂ ਜਲ ਭਰਯੋ ॥੨॥
-ਹਮ ਸਿੱਖਜਨਿ ਕੋ ਧਿਕ ਬਹੁ ਭਾਰੀ।
ਇਮ ਸਤਿਗੁਰ ਕੀ ਦਸ਼ਾ ਨਿਹਾਰੀ।
ਪ੍ਰਥਮ ਆਪਨੇ ਪ੍ਰਾਨ ਨ ਦਏ।
ਤੁਰਕ ਤ੍ਰਾਸ ਤੇ ਦੁਰਿ ਦੁਰਿ ਗਏ ॥੩॥
ਸੁਨਿ ਡਿੰਡਮ ਕੋ ਕਿਨਹੁਂ ਨ ਮਾਨੀ।
ਹਮ ਨਹਿਂ ਸਿੱਖਜ, ਨ ਦੇ ਮਤ ਹਾਨੀ[1]।
ਸਸਕਾਰਨ ਕੋ ਕਰੌਂ ਉਪਾਊ।
ਜਥਾ ਨ ਜਾਨ ਸਕਹਿ ਨਰ ਕਾਊ ॥੪॥
ਬਿਦਤ ਕਰੌਂ, ਹੋਇ ਨ ਸਸਕਾਰਾ।
ਗਹਹਿਂ ਕਿ ਦੇਹਿਂ ਮੋਹਿ ਕੋ ਮਾਰਾ।
ਗੁਰੂ ਸਹਾਇਕ ਹੋਹਿਂ ਜਿ ਮੇਰੇ।
ਛਪਿ ਕਰਿ ਲੇ ਗਮਨਹੁਂ ਕਿਸ ਬੇਰੇ- ॥੫॥
ਕਰਯੋ ਮਨੋਰਥ ਘਰ ਹਟਿ ਗਯੋ।
ਅਨਿਕ ਉਪਾਇ ਸੁ ਚਿਤਵਤਿ ਭਯੋ।
ਬ੍ਰਿਖਭ ਬ੍ਰਿੰਦ ਇਕਠੇ ਕਰਿਵਾਏ।
ਕਿਤਿਕ ਸਕਟ ਮਹਿਂ ਤੂਲ[1] ਭਰਾਏ ॥੬॥
ਕਰੇ ਇਕੱਤ੍ਰ ਆਪਨੇ ਨਰ ਗਨ।
ਠਾਨਯੋਂ ਜਤਨ ਕੀਨਿ ਨਿਰਨੈ ਮਨ।
ਸਕਟ ਭਰੇ ਪ੍ਰਥਮੈ ਪਹੁੰਚਾਏ[1]।

[1]ਅਸੀਂ ਸਿੱਖ ਨਹੀਂ (ਜੇ ਸਿੱਖ ਕਹਾਂਗੇ) ਮਤਾਂ ਸਾਨੂੰ ਮਾਰ ਹੀ ਨ ਦੇਵੇ।

[1]ਰੂਈ।

[1]ਸ੍ਰੀ ਗੁਰੂ ਜੀ ਦੇ ਧੜ ਵਾਲੇ ਥਾਂ) ਪਹੁੰਚਾਏ।

ਕੁਛ ਮਿਸ ਕਰਿ ਤਿਸ ਥਾਨ ਟਿਕਾਏ ॥੭॥
ਹਾਂਕ ਦਯੋ ਬ੍ਰਿਖਭਨਿ ਕੋ ਲਾਰਾ[1]। — [1]ਕਤਾਰ।
ਜਮਨਾ ਦਿਸ਼ਿ ਕੋ ਪ੍ਰਥਮ ਸਿਧਾਰਾ।
ਨਿਗਾਮੋਦ[1] ਜਹਿਂ ਘਾਟ ਕਹਾਵੈ। — [1]ਦਿੱਲੀ ਜਮਨਾ ਕਿਨਾਰੇ ਇਕ ਤੀਰਥ, ਇਸ ਦਾ ਸ਼ੁਧ ਨਾਮ ਹੈ 'ਨਿਗਮ ਬੋਧ।' ਗਾਲਬਨ ਇਹ ਰੇਲ ਦੇ ਪੁਲ ਤੋਂ ਉੱਤਰ ਦਾ ਟਿਕਾਣਾ ਹੈ ਜਿੱਥੇ ਅਜ ਕਲ ਵੀ ਲੋਕੀ ਸਵੇਰੇ ਜਾਕੇ ਨ੍ਹਾਉਂਦੇ ਹਨ। ਗੁਰੂ ਜੀ ਦੇ ਸ਼ਹੀਦ ਸਥਾਨ ਤੋਂ ਸੜਕ ਇਧਰ ਨੂੰ ਹੀ ਜਾਂਦੀ ਹੈ।
ਤਿਸ ਦਿਸ਼ਿ ਬ੍ਰਿਖਭਨਿ ਬ੍ਰਿੰਦ ਚਲਾਵੈ ॥੮॥
ਤਰਨਿ ਤਨੂਜਾ[1] ਕੇ ਤਟ ਹੋਇ। — [1]ਜਮਨਾ।
ਤਿਤ ਕੇ ਪੌਰ ਪ੍ਰਵੇਸ਼ਯੋ ਸੋਇ।
ਸੰਗ ਸੰਬੂਹ ਲੁਬਾਣਾਂ ਕਰੇ[1]। — [1]ਬਹੁਤ ਲੁਬਾਣੇ ਨਾਲ ਲਏ।
ਪੁਸ਼ਟ ਲਸ਼ਟਕਾ ਕੰਧੇ ਧਰੇ ॥੯॥
ਬੈਲ ਹਾਂਕਣੀ ਬੋਲਤਿ ਬੋਲੀ[1]। — [1]ਬੈਲਾਂ ਦੇ ਹੱਕਣ ਵਾਲੀ ਬੋਲੀ ਬੋਲਦੇ ਹਨ।
ਸਾਂਭਤਿ ਇਤ ਉਤ ਤੇ ਕਰਿ ਟੋਲੀ।
ਜਬਿ ਤੇ ਸਾਹਿਬ ਕੀਨਸਿ ਭਾਣਾ[1]। — [1]ਗੁਰੂ ਜੀ ਨੇ ਭਾਣਾ ਵਰਤਾਇਆ।
ਬਡੇ ਬੇਗ ਤੇ ਬਾਯੁ ਪਯਾਣਾ ॥੧੦॥
ਉਡਹਿ ਗਰਦ ਫੈਲੀ ਬਹੁ ਰੈਨ।
ਨਰ ਨਾਰਨਿ ਕੇ ਪੂਰਹਿ ਨੈਨ।
ਮਸਲਹਿਂ[1] ਹਾਥਨਿ ਸਾਥ ਘਨੇਰੇ। — [1]ਮਲਦੇ ਹਨ (ਅਖਾਂ)।
ਬਸਤ੍ਰਨਿ ਸੰਗ ਅਛਾਦਤਿ ਹੇਰੇ ॥੧੧॥
ਆਤਪ ਮੰਦ ਭਈ ਸਭਿ ਠੌਰਾ।
ਛਾਦਯੋ ਭਾਨੁ ਤੇਜ ਭਾ ਥੋਰਾ।
ਮਾਨਵ ਕਿਤਿਕ ਬਰੇ ਘਰ ਮਾਂਹੀ।
ਦਿਨ ਮਲੀਨ ਪਿਖਿ ਨਿਕਸੇ ਨਾਂਹੀ ॥੧੨॥
ਬ੍ਰਿੰਦ ਬਿਖਭ ਜਬਿ ਬਰੇ ਬਜ਼ਾਰ।
ਪਸਰੀ ਧੂਪ ਭਯੋ ਅੰਧਕਾਰ।
ਇਕ ਤੌ ਬਾਯੁ ਕੁਫੇਰੀ[1] ਬਹੈ। — [1]ਪੁੱਠੀ ਭਾਵ ਹਨੇਰੀ।
ਦੁਤੀਏ ਬ੍ਰਿਖਭ ਉਡਾਈ ਅਹੈ[1] ॥੧੩॥ — [1]ਧੂੜ) ਬੈਲਾਂ ਦੀ ਉਡਾਈ ਹੋਈ ਹੈ।
ਸੁਧੇ ਚਲਿ ਬਜ਼ਾਰ ਕੋ ਆਏ।

ਦੇਖੇ ਨਰਨਿ ਬੈਲ ਸਮੁਦਾਏ।
ਇਤ ਉਤ ਟਰੇ ਕਾਹਿਲੀ ਪਾਇ।
ਆਪ ਆਪ ਕੋ ਗਏ ਬਚਾਇ ॥ ੧੪ ॥
ਬੋਲਤਿ ਊਚੇ ਬੈਲ ਹਟਾਵਤਿ।
ਕਾਰਾਗ੍ਰਿਹ ਬਜ਼ਾਰ ਕੋ ਜਾਵਤਿ†।

†ਇਹ ਚਾਂਦਨੀ ਚੌਂਕ ਦਾ ਬਜ਼ਾਰ ਹੈ, ਉਸ ਸਮੇਂ ਦੀ ਕੁਤਵਾਲੀ ਹੁਣ ਤਕ ਓਥੇ ਹੀ ਹੈ, ਇਸ ਕੁਤਵਾਲੀ ਦੇ ਨਾਲ ਹੀ ਸੀਸਗੰਜ ਗੁਰੂ ਜੀ ਦੀ ਸ਼ਹਾਦਤ ਦਾ ਗੁਰਦੁਆਰਾ ਹੈ। ਤਦੋਂ ਇਹ ਥਾਂ ਕੁਤਵਾਲੀ ਦੇ ਵਿਚ ਹੀ ਸੀ। ਜਦੋਂ ਪੰਥ ਨੇ ਦਿੱਲੀ ਤੇ ਹੱਲਾ ਕੀਤਾ ਹੈ ਤਾਂ ਬਾਬਾ ਬਘੇਲ ਸਿੰਘ ਜੀ ਨੇ ਕੁਤਵਾਲੀ ਤੇ ਕਬਜ਼ਾ ਕਰਕੇ ਕੁਤਵਾਲੀ ਵਿਚੋਂ ਸ਼ਹਾਦਤ ਵਾਲੀ ਥਾਂ ਲੈ ਕੇ ਗੁਰਦੁਆਰਾ ਬਨਵਾਇਆ। ਪਿਛੋਂ ਮੁਸਲਮਾਨਾਂ ਦਾ ਜ਼ੋਰ ਪੈ ਗਿਆ ਉਨ੍ਹਾਂ ਕੋਲ ਹੀ ਮਸੀਤ ਬਨਾਈ, ਇਹ ਵੀ ਕਹਿੰਦੇ ਹਨ ਕਿ ਗੁਰਦੁਆਰੇ ਦੀ ਬੇਅਦਬੀ ਬੀ ਕੀਤੀ। ੧੮੫੭ ਦੇ ਗਦਰ ਮਗਰੋਂ ਜੀਂਦ ਦੇ ਰਾਜੇ ਸਰੂਪ ਸਿੰਘ ਜੀ ਨੇ ਮੁੜ ਇਹ ਪਵਿੱਤ੍ਰ ਭੂਮੀ ਸਰਕਾਰ ਤੋਂ ਪ੍ਰਾਪਤ ਕੀਤੀ ਤੇ ਗੁਰਦੁਆਰਾ ਰਚਿਆ। ਹੁਣ ਪੱਥਰ ਦੀ ਆਲੀਸ਼ਾਨ ਇਮਾਰਤ ਬਣ ਗਈ ਹੈ।

ਚੌਕੀਦਾਰ ਸਿਪਾਹੀ ਖਰੇ।
ਗੁਰ ਕੀ ਲੋਥ ਬਿਲੋਕਨਿ ਕਰੇ ॥ ੧੫ ॥
ਕਹੇ ਸ਼ਾਹੁ ਕੇ ਨਹਿਂ ਸਸਕਾਰੀ।
ਛਪਿ ਕੇ ਲੇਹਿ ਨ, ਸੇ ਰਖਵਾਰੀ[1]।

[1]ਤੇ ਸੇ (ਸਿਪਾਹੀ) ਰਾਖੀ ਕਰਦੇ ਸਨ ਇਸ ਕਰਕੇ ਛੁਪਕੇ ਬੀ (ਕੋਈ) ਲੈ ਨ ਸਕਿਆ।

ਥੋਰੋ ਦਿਵਸ ਰਹ੍ਯੋ ਤਬਿ ਆਇ।
ਭਈ ਭੀਰ ਬ੍ਰਿਖਭਨ ਸਮੁਦਾਇ ॥ ੧੬ ॥
ਇਤ ਉਤ ਕਰਤਿ ਬ੍ਰਿੰਦ ਬਨਜਾਰੇ।
ਪਹੁੰਚੇ ਗੁਰੁ ਧਰ[1] ਜਾਇ ਨਿਹਾਰੇ।

[1]ਧੜ।

ਮਿਲਿ ਬੈਲਨ ਤਹਿਂ ਲੌ ਚਲਿ ਗਏ।
ਹੇਤੁ ਉਠਾਵਨਿ ਕੇ ਹਠ ਕਿਏ ॥ ੧੭ ॥
ਹੇਰਿ ਭੀਰ ਬ੍ਰਿਖਭਨ ਕੀ ਬਡੀ।
ਰਾਖੇ ਅਪਨਿ ਥਾਨ ਕੌ ਛਡੀ[1]।

[1]ਚੌਕੀਦਾਰ ਆਦਿਕਾਂ ਨੇ ਆਪਣੀ ਥਾਂ ਛੱਡ ਦਿੱਤੀ ਭਾਵ ਪਾਸੇ ਹਟ ਗਏ। ਮੁਰਾਦ ਹੈ ਕਿ ਲੁਬਾਣਿਆਂ ਨੇ ਬੈਲ ਬੇਵਸੇ ਤੇ ਮੁਹਤਾਣੇ ਹੋ ਗਏ ਵਾਂਢੂ ਕਰ ਦਿੱਤੇ ਸਨ।

ਤਰਜਤਿ ਬਰਜਤਿ[1] ਹੈਂ ਬਹੁਤੇਰੇ।

[1]ਤਾੜਦੇ ਤੇ ਰੋਕਦੇ।

ਤਊ ਕੁਲਾਹਲ ਹੋਤਿ ਬਡੇਰੇ ॥ ੧੮ ॥
ਸਕਟਨਿ ਕੇ ਗਡਵਾਨ[1] ਪੁਕਾਰਤਿ।

[1]ਗਾਡੀਵਾਨ।

ਗਨ ਬਨਜਾਰੇ ਊਚ ਉਚਾਰਤਿ।
ਗਰਦ ਉਡਨਿ ਤੇ ਛਾਦੇ[1] ਨੈਨ।

[1]ਭਾਵ ਧੂੜ ਨਾਲ ਭਰ ਗਏ।

ਗਏ ਨਿਕਟਿ 'ਹਟਿ ਹਟਿ' ਕਹਿ ਬੈਨ ॥ ੧੯ ॥
ਦਾਵ ਤਕਾਇ ਸਕਲ ਦਿਸ਼ਿ ਦੇਖਾ।

ਗੁਰ ਮਾਇਆ ਬਿਰਮਾਇ ਅਸ਼ੇਖਾ।
ਧਰ ਦਿਸ਼ਿ ਦ੍ਰਿਸ਼ਟਿ ਨ ਕਿਸ ਕੀ ਹੇਰੀ।
ਨਰ ਪੰਚਹੁੰ ਉਚਾਇ ਤਿਸਿ ਬੇਰੀ ॥੨੦॥
ਤਤਛਿਨ ਤੂਲ ਸਕਟ ਢਿਗ ਲਜਾਏ।
ਭਲੀ ਪ੍ਰਕਾਰ ਬੀਚ ਪਹੁਚਾਏ।
ਕਰਤਿ ਸ਼ੀਘ੍ਰਤਾ ਬੁਧਿ ਉਪਜਾਵੈਂ।
ਇਤ ਉਤ ਹੇਰਤਿ ਸਰਬ ਦੁਰਾਵੈਂ[1] ॥੨੧॥ [1]ਛੁਪਾਂਵਦੇ ਹਨ।
ਘਨੀ ਤੂਲ ਤੇ ਛਾਦਨ ਕੀਨੇ।
ਜਿਸ ਪ੍ਰਕਾਰ ਕੋ ਸਕਹਿ ਨ ਚੀਨੇ।
ਮਨ ਹੀ ਮਨ ਮਨਾਇ[1] ਉਰ ਧਰੈਂ। [1]ਗੁਰੂ ਜੀ ਨੂੰ) ਸਿਮਰਕੇ।
'ਅਪਨੋ ਕਾਜ ਆਪ ਗੁਰ ਕਰੈਂ' ॥੨੨॥
ਕਰਿ ਬੰਦਨ ਕੋ ਹਟਿ ਕਰਿ ਗਏ।
ਬੈਲਨ ਬੀਚ ਇਤਹਿ ਉਤ ਭਏ।
ਲਾਰਾ ਗਮਨਜੋਂ ਜਾਤਿ ਅਗਾਰੀ।
ਹਾਂਕਤਿ ਜਾਤਿ ਬੋਲਤੇ ਭਾਰੀ ॥੨੩॥
ਬਾਯੂ ਬ੍ਰਿਖਭਨ[1] ਧੂਲ ਉਡਾਈ। [1]ਹਨੇਰੀ ਤੇ ਬੈਲਾਂ ਨੇ।
ਸਭਿ ਕੀ ਦ੍ਰਿਸ਼ਟਿ ਬਿਲੋਚਨ ਛਾਈ।
ਪੁਰਿ ਕੇ ਪੌਰ ਨਿਕਸਿ ਜਬਿ ਗਏ।
ਸਕਟ ਤਜਾਰ ਚਲਿਬੇ ਕੌ ਭਏ ॥੨੪॥
ਆਇ ਸਿਪਾਹੀ ਦੇਖਨਿ ਲਾਗੇ।
ਸਤਿਗੁਰੁ ਕੋ ਧਰ ਲਖਜੋ ਨ ਆਗੇ।
ਸਭਿਨਿ ਬਿਖੈ ਮਾਚਜੋ ਤਬਿ ਰੌਰਾ।
ਇਤ ਉਤ ਖੋਜਤਿ ਭੇ ਸਭਿ ਠੌਰਾ ॥੨੫॥
ਮਨ ਮਹਿਂ ਮਾਨਜੋਂ ਅਧਿਕ ਅਚੰਭਾ।
ਇਹ ਕਿਨਹੂੰ ਬਡਿ ਦੰਭ ਅਰੰਭਾ।
ਕੇਤਿਕ ਦੌਰੇ ਜਾਇ ਨਿਹਾਰੇ।
ਬੈਲਨ ਸਹਿਤ ਜਿਤਿਕ ਬਨਜਾਰੇ ॥੨੬॥
ਏਕ ਏਕ ਕੌ ਤਰਜਤਿ ਧਰਿ ਧਰਿ[1]। [1]ਫੜ ਫੜ ਕੇ ਤਾੜਦੇ ਹਨ।
ਛੋਰਤਿ ਹੇਰਤਿ ਨਿਰਨੈ ਕਰਿ ਕਰਿ[1]। [1]ਵੇਖ ਵੇਖ ਕੇ ਯਕੀਨ ਕਰ ਕਰਕੇ ਛਡਦੇ ਜਾਂਦੇ ਹਨ।
ਤਿਮ ਹੀ ਬ੍ਰਿਖਭ ਛੂਛ ਕਰਿ ਹੇਰੇ।
ਅਪਰ ਨਰਨਿ ਖੋਜਤਿ ਫਿਰਿ ਫੇਰੇ

॥੨੭॥
ਇਮ ਦੇਖਤਿ ਸਕਟਨਿ ਢਿਗ ਆਏ।
ਗਿਨਹਿ ਏਕ ਕਮਤੀ ਹੁਇ ਜਾਏ।
ਗਡਵਾਵਨ ਕੋ ਤਰਜਤਿ ਕਹੈਂ।
'ਤੁਮ ਮਹਿਂ ਏਕ ਸਕਟ ਨਹਿਂ ਲਹੈਂ ॥੨੮॥
ਕਰਯੋ ਨਿਕਾਸਨਿ, ਕਹਾਂ ਦੁਰਾਯੋ?
ਤਿਸ ਮਹਿਂ ਗੁਰ ਕੋ ਧਰ ਤੁਮ ਪਾਯੋ।
ਦਿਹੁ ਬਤਾਇ ਨਤੁ ਕੈਦ ਕਰੈਂਗੇ।
ਮਾਰਿ ਮਾਰਿ ਤੁਮ ਪ੍ਰਾਨ ਹਰੈਂਗੇ' ॥੨੯॥
ਗਾੜੀਵਾਨਨ ਸ਼ਰਧਾ ਧਾਰੀ।
-ਗਿਨਹਿਂ ਨ ਜਾਇਂ ਇਨਹੁ ਮਤਿ ਮਾਰੀ-।
ਨਿਰਭੈ ਹੁਇ ਕਰਿ ਬਾਕ ਬਖਾਨੈਂ।
'ਬਿਨਾ ਦੋਸ਼ ਕਿਸ ਪ੍ਰਾਨਨਿ ਹਾਨੈ[1]? ॥੩੦॥
ਹਜ਼ਰਤ ਕੇ ਘਰ ਨਜਾਉਂ ਕਿ ਨਾਂਹੀ।
ਕੈਸੇ ਕਰਹਿ ਕੈਦ ਕੇ ਮਾਂਹੀ।
ਨਿਕਟਿ ਥਿਰੇ, ਹਮ ਗਏ ਨ ਕਯੋਂਹੂੰ।
ਦੇਖਿ ਖੋਜ ਲਿਹੁ ਭਾਵਹਿ ਜਯੋਂ ਹੂੰ' ॥੩੧॥
ਗਿਨਹਿਂ ਸਕਟ, ਸੋ ਗਿਨੇ ਨੇ ਜਾਂਹੀ।
ਪਿਖਿ ਕਰਿ ਲਖਯੋ -ਸਾਚ ਇਹੁ ਪ੍ਰਾਹੀਂ-।
ਪੁਰਿ ਮਹਿਂ ਗਰੀ ਗਰੀ ਫਿਰਿ ਹੇਰੀ।
ਪਾਇ ਨ ਖੋਜਿ[1] ਫਿਰੇ ਤਿਸ ਬੇਰੀ ॥੩੨॥
ਗਡਵਾਵਨ ਸਭਿ ਸੰਗ ਬਖਾਨੇ।
ਜੋਰਿ ਬ੍ਰਿਖਭ ਲੈ ਸਕਟ ਪਯਾਨੇ।
ਸਨੇ ਸਨੇ ਚਲਿ ਕੈ ਤਹਿਂ ਆਏ।
ਜਹਿਂ ਬਨਜਾਰੇ ਮਿਲਿ ਸਮੁਦਾਏ[1] ॥੩੩॥
'ਭਏ ਸਹਾਇਕ ਸਤਿਗੁਰੁ ਆਪੇ।
ਕਿਸੀ ਦੁਸ਼ਟ ਕੋ ਨਾਂਹਿਨ ਜਾਪੇ[1]।
ਤੁਮ ਸਮੀਪ ਲਗਿ ਹਮ ਲੈ ਆਏ।

[1]ਕਿਵੇਂ ਪ੍ਰਾਨ ਨਾਸ਼ ਕਰੋਗੇ? ਲਿਖਾਰੀ ਦੀ ਉਕਾਈ ਨੇ 'ਕਿਮ' ਯਾ 'ਕਸ' ਦਾ ਪਾਠ 'ਕਿਸ' ਕਰ ਦਿੱਤਾ ਹੈ।

[1]ਖੋਜ ਨਾਂ ਮਿਲਿਆ।

[1]ਸਾਰੇ ਮਿਲੇ (ਉਡੀਕ ਰਹੇ ਸਨ)।

[1]ਨਹੀਂ ਪਤਾ ਲਗਾ।

ਛਪਿ ਕਰਿ ਦੇਹੁ ਦਾਗ[1] ਕਿਸ ਥਾਏਂ ॥੩੪॥
ਬਿਲਮ ਕਰਨ ਕੀ ਬਾਤਿ ਨ ਆਛੇ।
ਤੁਰਕ ਅਚੰਭੈ ਖੋਜਤਿ ਪਾਛੇ।'
ਬਨਜਾਰੇ ਤਤਬੀਰ[1] ਬਿਚਾਰੀ।
'ਇਮ ਕੀਜਹਿ ਜਿਮ ਹ੍ਵੈ ਨ ਚਿਨਾਰੀ' ॥੩੫॥
ਛਪਰਨਿ ਕੇ ਘਰਿ ਕਿਤਿਕ ਬਨਾਏ।
ਤਿਨ ਮਹਿਂ ਬਸਤ ਹੁਤੇ ਸਮੁਦਾਏ।
ਵਸਤੁ ਸਕੇਲ ਨਿਕਾਰੀ ਸਾਰੀ।
ਚਿਖਾ ਤਿਨਹੁਂ ਕੇ ਬੀਚ ਉਸਾਰੀ ॥੩੬॥
ਨਰ ਗਨ ਮਿਲੇ ਕਾਜ ਤਤਕਾਲਾ।
ਕਰਤਿ ਭਏ ਧਰਿ ਭਾਉ ਬਿਸਾਲਾ।
ਸਭਿ ਛਪਰਨਿ ਕੋ ਅਗਨਿ ਲਗਾਈ।
ਚਿਖਾ ਬੀਚ ਤਹਿਂ ਅਧਿਕ ਜਲਾਈ ॥੩੭॥
ਕਾਸ਼ਟ ਬਹੁਤ ਘ੍ਰਿੱਤ ਗਨ ਡਾਰਾ।
ਲਗੀ ਹੁਤਾਸਨ ਲਾਟ ਉਦਾਰਾ।
ਅਰਧ ਜਲੀ ਤਬਿ ਰੌਰ ਮਚਾਯੋ।
'ਕਿਨਹੁਂ ਆਨਿ ਇਤ ਅਗਨਿ ਲਗਾਯੋ' ॥੩੮॥
ਇਤ ਉਤ ਫਿਰਤਿ ਬੁਝਾਵਤਿ ਮਨੋ।
ਦੂਰ ਕਿ ਨੇਰੇ ਸਭਿ ਨੇ ਸੁਨੋ।
ਦੌਰਿ ਦੌਰਿ ਕੇਤਿਕ ਚਲਿ ਆਏ।
ਬੁਝਹਿਂ ਨਹੀਂ, ਘਰ ਅਧਿਕ ਜਲਾਏ ॥੩੯॥
ਈਂਧਨ ਕੋ ਸੰਚੈ ਬਹੁ ਕਰਜੋ।
ਕਹਾਂ ਨਿਕਾਸਹਿਂ ਬੀਚ ਸੁ ਜਰਜੋ।
ਇਮ ਫਰੇਬ ਸਭਿਹਿਨਿ ਮਹਿਂ ਕਰ ਕੈ।
ਸਸਕਾਰੇ ਸਤਿਗੁਰੂ ਸੁਧਰਿ ਕੈ[1] ॥੪੦॥
ਭਈ ਪ੍ਰਭਾਤਿ ਪੁਸ਼ਪ ਚੁਨਿ ਸੋਊ।
ਤਾਂਬ੍ਰ ਗਾਗਰੈਂ ਭਰਿ ਕਰਿ ਦੋਊ।

[1]ਸਸਕਾਰ ਕਰ ਦਿਓ।

[1]ਸਲਾਹ।

[1]ਚੰਗੀ ਤਰ੍ਹਾਂ।

ਨੀਵੋਂ ਖਨਜੋ ਸੁ ਖਾਤ[1] ਬਿਸਾਲਾ।
ਚਿਖਾ ਥਾਨ ਗਾਡੀ ਤਤਕਾਲਾ ॥੪੧॥
ਕੋਇ ਨ ਜਾਨਿ ਸਕਜੋ ਮਤਿ ਹੀਨੇ।
ਇਮ ਸਤਿਗੁਰੁ ਸਸਕਾਰਨਿ ਕੀਨੇ।
ਘਨੋ ਤਿਹਾਵਲ ਤਬਿ ਕਰਿਵਾਯੋ।
ਸਿਖ ਸੰਗਤਿ ਸਭਿ ਮੇਲ ਬਨਾਯੋ ॥੪੨॥
ਸ਼ਬਦ ਰਬਾਬੀ ਮਿਲਿ ਤਹਿਂ ਗਾਯੋ।
ਕਰਿ ਅਰਦਾਸ ਸਭਿਨਿ ਬਰਤਾਯੋ।
ਜੋੜਮੇਲ ਇਮ ਕਰਿ ਸਭਿ ਰੀਤਿ।
ਸ਼ਰਧਾ ਧਰਤਿ ਅਧਿਕ ਮਨ ਪ੍ਰੀਤ ॥੪੩॥

[1]ਟੋਆ।

ਚਿਖ ਸਥਾਨ ਪਰ ਛਾਨ[1] ਛਵਾਈ।
ਦੀਪ ਜਲਾਵਤਿ ਰਹੇ ਸਦਾਈ।
ਹਰਿਮੰਦਿਰ ਜਿਮ ਪੁਨਹਿਂ ਉਸਾਰਜੋ।
ਸੋ ਪ੍ਰਸੰਗ ਅਬਿ ਨਹੀਂ ਉਚਾਰਜੋ ॥੪੪॥
ਕਥਾ ਬਿਖੈ ਅਵਸਰ ਜਹਿਂ ਪਾਊਂ।
ਸੋ ਸਭਿ ਨੀਕੀ ਰੀਤਿ ਸੁਨਾਊਂ।
ਗੁਰ ਸਿੱਖਨ ਕੋ ਅਧਿਕ ਰਿਝਾਊਂ।
ਜਿਸ ਤੇ ਗੁਰ ਮਿਲਿਬੇ ਬਰ ਪਾਊਂ ॥੪੫॥

[1]ਛੱਪਰੀ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ੍ਰੀ ਗੁਰ ਤੇਗ ਬਹਾਦਰ ਸ਼ਰੀਰ ਸਸਕਾਰਨ' ਪ੍ਰਸੰਗ ਬਰਨਨੰ ਨਾਮ ਸਪਤ ਸ਼ਸ਼ਟੀ ਅਾਂਸੂ ॥੬੭॥

## ੬੮. [ਔਰੰਗਜ਼ੇਬ ਨੂੰ ਡਰ। ਗੁਰ ਪ੍ਰਤਾਪ ਸੂਰਜ ਦੇ ਰੂਪਕ ਦੀ ਵ੍ਯਾਖ੍ਯਾ]

੬੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>

ਦੋਹਰਾ:

ਠੌਰ ਠੌਰ ਰੌਰਾ ਪਰ੍ਯੋ, 'ਪ੍ਰਥਮ ਸੀਸ ਨਹਿਂ ਪਾਇ।
ਲੋਪ ਭਯੋ ਗੁਰ ਧਰ[1] ਅਬਹਿ, ਦੇਖਿ ਰਹੇ ਬਹੁ ਥਾਇਂ' ॥੧॥

[1]ਧੜ।

ਚੌਪਈ:

ਮੂਢ ਨੁਰੰਗੇ ਵਿਗ ਸੁਧਿ ਗਈ।
'ਪ੍ਰਥਮ ਸੀਸ ਕੀ ਜੋ ਬਿਧਿ ਭਈ।
ਤਿਮ ਹੀ ਧਰ ਧਰਨੀ ਮਹਿਂ ਬਰ੍ਯੋ।
ਕੈ ਅਕਾਸ਼ ਮਹਿਂ ਊਰਧ ਚਰ੍ਯੋ ॥੨॥
ਕਿਸ ਹੂੰ ਤੇ ਕੁਛ ਜਾਇ ਨ ਜਾਨੀ।
ਭਯੋ ਲੋਪ ਦੇਖਤਿ ਅਗਵਾਨੀ।'
ਸੁਨਿ ਸੁਨਿ ਅਚਰਜ ਕੋ ਤਬਿ ਸ਼ਾਹੂ।
ਰਹ੍ਯੋ ਬਿਸੂਰਤ ਬਹੁ ਮਨ ਮਾਂਹੂ ॥੩॥
ਕਰਾਮਾਤ ਕਾਮਲ ਬਡ ਅਹੇ।
ਤਊ ਨ ਰੰਚ ਦਿਖਾਵਨਿ ਚਹੇ।
ਖਰੇ ਸਿਪਾਹੀ ਗਨ ਰਖਵਾਰੇ।
ਧਰ ਸਿਰ ਦੁਰੇ[1] ਨ ਕਿਨਹੁਂ ਨਿਹਾਰੇ- ॥੪॥

[1]ਧੜ ਤੇ ਸਿਰ ਛੁਪ ਗਏ।

ਭਨਹਿਂ ਮੁਲਾਨੇ 'ਜੇ ਦੁਰ ਗਏ।
ਤੁਮਹੁਂ ਕਾਜ ਅਪਨੇ ਕਰਿ ਲਏ।
ਸ਼ਰ੍ਹਾ ਨ ਮਾਨੀ ਪ੍ਰਾਨ ਬਿਨਾਸੇ।
ਅਬਿ ਨਰ ਮਾਨਹਿਂ ਜਥਾ ਪ੍ਰਕਾਸ਼ੇ[1] ॥੫॥

[1]ਭਾਵ ਜਿਵੇਂ ਤੁਸੀ ਕਹੋਗੇ।

ਸਭਿ ਕੇ ਉਰ ਡਰ ਹੋਹਿ ਬਿਸਾਲਾ।
ਹੁਕਮ ਅਦੂਲੀ ਤੇ ਅਸ ਹਾਲਾ[1]।
ਸਮੁਝਾਯਹੁ ਬਹੁ ਬਾਰਿ ਘਨੇਰੇ।
ਨਹਿਂ ਮਾਨ੍ਯੋ ਹਠ ਠਾਂਨਿ ਬਡੇਰੇ ॥੬॥

[1]ਹੁਕਮ ਮੋੜਨ ਤੇ ਐਸਾ ਹਾਲ ਹੁੰਦਾ ਹੈ।

ਸੁਨਿ ਕਰਿ ਭਨਹਿ ਮੂਢ ਚਵਗੱਤਾ।
'ਹਿੰਦੁ ਧਰਮ ਕੀ ਰਾਖੀ ਸੱਤਾ।
ਮੋਰ ਮਨੋਰਥ ਭਯੋ ਨ ਸੋਈ।

ਕਲਮਾ ਪਠਹਿ ਤੁਰਕ ਜਗ ਹੋਈ' ॥੭॥
ਜਮਾਦਾਰ ਕੋ ਤਬਹਿ ਬੁਲਾਯਹੁ।
ਤਰਜਿ ਕਹ੍ਯੋ 'ਤੈਂ ਕਜ਼ਾ ਕਰਿ ਆਯਹੁ।
ਸਿਰ ਧਰ ਕੀ ਨ ਕਰੀ ਤਕਰਾਈ।
ਸਭਿ ਤੇ[1] ਕੋ ਲੈ ਗਯੋ ਚੁਰਾਈ' ॥੮॥
ਹਾਥ ਜੋਰਿ ਤਿਨ ਗਾਥ ਬੁਝਾਈ।
'ਸੀਸ ਸਮੈਂ ਨਰ ਥੇ ਸਮੁਦਾਈ।
ਸਈਯਦ ਅਰੁ ਉਮਰਾਵ ਮੁਲਾਨੇ।
ਖਰੇ ਰਹੇ ਕੁਛ ਗਯੋ ਨ ਜਾਨੇ ॥੯॥
ਮਹਾਂ ਫਤੂਰ ਧੂਰ ਜੁਤਿ ਬਾਯੂ।
ਬਹੀ ਬੇਗ ਤੇ ਪਿਖਿ ਨ ਸਕਾਯੂ।
ਪੁਨ ਬਨਜਾਰਨ ਕੇ ਗਨ ਬੈਲ।
ਚਲੇ ਜਾਤਿ ਪਾਵਤਿ ਬਡ ਐਲ[1] ॥੧੦॥
ਖਰੇ ਸੁਚੇਤ[1] ਸਿਪਾਹੀ ਖਰੇ।
ਰਖਵਾਰੀ ਧਰ ਕੇ ਤਰੁ ਤਰੇ[1]।
ਛਪ੍ਯੋ ਤਬਹਿ ਨਹਿਂ ਕੀਨਿ ਬਿਲੋਕਨਿ।
ਸਭਿ ਦਿਸ਼ਿ ਤੇ ਨਰ ਕੀਨੇ ਰੋਕਨਿ ॥੧੧॥
ਰਹੇ ਖੋਜ ਕ੍ਯੋਂਹੂੰ ਨਹਿਂ ਪਾਯੋ।
ਅਜ਼ਮਤ ਸੋਂ ਕੁਛ ਬਸ ਨ ਬਸਾਯੋ।'
ਸੁਨਿ ਸੁਨਿ ਹੌਲ ਹੋਤਿ ਉਰ ਸ਼ਾਹੂ।
ਤਊ ਨ ਕਹਿ ਸਕਿ ਹੈ ਕਿਸ ਪਾਹੂ ॥੧੨॥
ਰਾਤ ਪ੍ਰਬਿਰਤੀ ਚਿੰਤ ਅਧੀਨਾ।
ਰੁਚਿ ਕਰਿ ਖਾਨਾ ਖਾਨ ਨ ਕੀਨਾ।
ਜਬਿ ਪ੍ਰਯੰਕ ਪਰ ਪਹੁੰਚ੍ਯੋ ਪਾਪੀ।
ਹਿਤ ਸੁਪਤਨਿ ਕੇ ਨਿੰਦ੍ਰਾ ਬਜਾਪੀ ॥੧੩॥
ਮਤੀਦਾਸ ਜੋ ਗੁਰੂ ਦਿਵਾਨ।
ਪ੍ਰਥਮ ਸ਼ਹੀਦ ਭਯੋ ਤਿਸ ਥਾਨ।
ਅਪਰਾਧੀ ਕੇ ਢਿਗ ਚਲਿ ਗਯੋ।
ਅਧਿਕ ਕ੍ਰੋਧ ਹਿਰਦੇ ਉਪਜਯੋ ॥੧੪॥

[1]ਸਾਰਿਆਂ ਕੋਲੋਂ।
[1]ਸ਼ੋਰ, ਰੌਲਾ [ਸੰਸ: ਇਲਾ = ਬਾਣੀ]
[1]ਤਕੜੇ ਸੁਚੇਤ।
[1]ਬ੍ਰਿੱਛ ਦੇ ਹੇਠ ਧੜ ਦੀ ਰਖਵਾਲੀ।

ਤਊ ਗੁਰੂ ਤੇ ਧਾਰਹਿ ਤ੍ਰਾਸ।
ਨਹਿਂ ਪਾਪੀ ਕੋ ਕੀਨਿ ਬਿਨਾਸ਼।
ਪਾਟੀ[1] ਤਬਿ ਪ੍ਰਯੰਕ ਕੀ ਗਹੀ। [1]ਬਾਹੀ।
ਡਾਰਯੋ ਉਲਟਿ ਗਿਰਯੋ ਤਰ ਤਹੀਂ[1] ॥੧੫॥ [1]ਓਥੇ ਹੀ ਹੇਠ ਡਿਗ ਪਿਆ।
ਭੜਭੜਾਇ ਠਾਂਢੋ ਹੁਇ ਗਯੋ।
ਸ਼ਬਦ ਸ਼੍ਰਵਨ ਮਹਿਂ ਇਮ ਸੁਨਿ ਲਯੋ।
'ਦਿੱਲੀ ਪੁਰ ਮੈਂ ਜੇ ਸੁਪਤੈ ਹੈਂ।
ਪ੍ਰਾਨ ਬਿਨਾਸ ਆਪਨੇ ਪੈ ਹੈਂ ॥੧੬॥
ਵਹਿਰ ਨਗਰ ਤੇ ਨਿਕਸਿ ਸਿਧਾਵੌਂ।
ਪਰਾਲਬਧ ਲੌਂ ਜੀਵਨ ਪਾਵੌਂ।
ਬਹੁਰ ਨਰਕ ਮਹਿਂ ਪਾਇ ਸਜ਼ਾਈ।
ਗੁਰੂ ਅਵੱਗਜਾ ਅਧਿਕ ਕਮਾਈ[1]' ॥੧੭॥ [1]ਗੁਰੂ ਕੀ ਅਵੱਗਜਾ ਤੂੰ ਬਹੁਤ ਕਮਾਈ ਹੈ।
ਸੁਨਤਿ ਤ੍ਰਾਸ ਧਰਿ ਦਾਸ ਬੁਲਾਏ।
ਖਰੇ ਸਮੀਪ ਕਰੇ ਸਮੁਦਾਏ।
ਸੂਧਾ ਕਰਿਵਾਯੋ ਪਰਯੰਕ।
ਪੌਢਯੋ ਪੁਨ ਭੈਭੀਤ ਸਸ਼ੰਕ ॥੧੮॥
ਨੀਂਦ ਨ ਪਾਇ, ਨ ਜੁਟੇ ਬਿਲੋਚਨ।
ਨਾਨਾ ਬਿਧਿ ਸੋਚਤਿ ਚਿਤ ਸੋਚਨ।
ਹਠ ਤੇ ਕਹਤਿ ਨ ਦੂਜੇ ਪਾਸ।
-ਹੋਹਿ ਨ ਹਜੋ ਹਿਯੇ ਇਹ ਤ੍ਰਾਸ[1]- ॥੧੯॥ [1]ਇਸ ਦੇ ਹਿਰਦੇ ਵਿੱਚ ਇਹ ਡਰ ਹੈ (ਕਿ ਮੇਰੀ) ਨਿੰਦਾ ਨਾ ਹੋਵੇ।
ਜਾਗਤਿ ਸਗਰੀ ਰਾਤਿ ਬਿਤਾਈ।
ਖਰੇ ਪਾਹਰੂ ਪ੍ਰਾਤਿ ਸੁ ਆਈ[†]। [†]ਪਾ:-ਬਿਤਾਈ।
ਆਦਿ ਨਿਵਾਜ ਅਨਿਕ ਉਪਚਾਰ।
ਕਰਤਿ ਭਯੋ ਮੱਜਨ ਕੋ ਧਾਰਿ ॥੨੦॥
ਬ੍ਰਿੰਦ ਕਲਾਮ ਪਢੀ ਬਹੁ ਬਾਰੀ।
ਆਯਹੁ ਉਠਿ ਪੁਨ ਸਭਾ ਮਝਾਰੀ।
ਬੀਤਯੋ ਜਥਾ ਦੁਸ਼ਟ ਕੇ ਸੰਗ।
ਕਹੌਂ ਬਹੁਰ[1] ਮੈਂ ਅਖਿਲ ਪ੍ਰਸੰਗ ॥੨੧॥ [1]ਫੇਰ ਕਹਾਂਗਾ।
ਦਿੱਲੀ ਮਹਿ ਨਹਿਂ ਸੁਪਤਨਿ ਪਾਯੋ।

ਰਹ੍ਯੋ ਵਹਿਰੀ ਹੀ ਉਰ ਡਰਪਾਯੋ।
ਇਹਠਾਂ ਦ੍ਵਾਦਸ਼ ਪੂਰਨਿ ਰਾਸ਼ਿ।
ਜਿਮ ਰਵਿ ਬਰਤਹਿ ਬਾਰਹਿਂ ਮਾਸ[1] ॥੨੨॥
[1]ਬਾਰਾਂ ਮਹੀਨਿਆਂ ਵਿਚ।

ਤਿਮ ਸਤਿਗੁਰ ਕੋ ਮਹਿਦ ਪ੍ਰਕਾਸ਼।
ਬਰਨ੍ਯੋਂ ਬਰ ਵਿਚ ਦ੍ਵਾਦਸ਼ ਰਾਸਿ।
ਏਕ ਰਾਸਿ[1] ਜਿਮ ਸੂਰਜ ਚਲੇ।
ਬਹੁਰ ਦੂਸਰੀ ਗਮਨਤਿ ਮਿਲੇ ॥੨੩॥
[1]ਇਕ ਰਾਸ਼ੀ ਵਿੱਚ।

ਤਿਮ ਗੁਰੁਤਾ ਰਥ ਪਰ ਅਸਵਾਰ[1]।
[1]ਸਤਿਗੁਰੂ ਰੂਪੀ ਸੂਰਜ) ਗੁਰਤਾ ਦੇ ਰਥ ਤੇ ਸਵਾਰ ਹੋ ਕੇ।
ਉਦੇ ਜਗਤ, ਬਿਨਸ੍ਯੋ ਅੰਧਕਾਰ।
ਗਿਰਾ[1] ਸਮੂਹ ਰਿਸ਼ਮ[2] ਜਿਨ ਕੇਰੀ।
[1]ਬਾਣੀ। [2]ਕਿਰਨਾਂ (ਗੁਰੂ ਸੂਰਜ) ਦੀਆਂ।
ਸਿੱਖੀ ਆਤਪ[1] ਦਿਪਹਿ ਬਡੇਰੀ ॥੨੪॥
[1]ਸਿੱਖੀ ਰੂਪੀ ਧੁੱਪ।

ਬ੍ਰਹਮ ਗ੍ਯਾਨ ਜਿਨ ਤੇਜ ਬਿਲੰਦ[1]।
[1]ਬ੍ਰਹਮ-ਗ੍ਯਾਨ ਰੂਪੀ ਬੜਾ ਤੇਜ।
ਭਗਤਿ ਸੁ ਗਤਿ ਕੇ ਬਸੀ ਮੁਕੰਦ[1]।
[1]ਭਗਤੀ ਰੂਪੀ ਚਾਲ ਦੇ ਵਸੀ ਹਨ ਮੁਕਤੀ ਦਾਤੇ (ਗੁਰੂ ਜੀ)।
ਹਿੰਦੂ ਤੁਰਕਨਿ ਪੰਥ ਅਨੇਕ।
ਕਹੈਂ ਕਹਾਂ ਲਗਿ ਉਡਨਿ ਬਿਬੇਕ[1] ॥੨੫॥
[1]ਤਾਰਿਆਂ ਵਤ ਹਨ ਭਾਰੀ (ਵਿਵੇਕ ਭਾਵ) ਗਿਣਤੀ ਕਿਥੋਂ ਤੱਕ ਕਰਾਂ।

ਗਨ ਕੋ ਚਮਤਕਾਰ ਛਪਿ ਗਯੋ[1]।
[1]ਸਭਨਾਂ ਦਾ ਚਮਤਕਾਰ ਛਪ ਗਿਆ।
ਗੁਰ ਪ੍ਰਤਾਪ ਸਭਿ ਊਪਰ[1] ਭਯੋ।
[1]ਸਾਰਿਆਂ ਦੇ ਉਤੋ ਦੀ।
ਪ੍ਰੇਮੀ ਸੰਤ ਮਹੰਤ ਅਨੰਤ।
ਇਹ ਪੰਕਜ ਜਿਤ ਕਿਤ ਬਿਕਸੰਤਿ[1] ॥੨੬॥
[1]ਏਕ ਕਵਲ (ਵਤ) ਜਿਥੋਂ ਕਿੱਥੇ ਖਿੜ ਰਹੇ ਹਨ।

ਤੌਮ ਤੇਜ ਤੁਰਕੇਸ਼ ਤਮੀਪਤਿ[1]।
[1]ਨੁਰੰਗੇ ਦਾ ਸਾਰਾ ਤੇਜ ਚੰਦ ਸਮ ਹੈ।
ਫੀਕੋ, ਪਰ੍ਯੋ, ਪ੍ਰਕਾਸ਼ ਭਯੋ ਹਤਿ।
ਸ਼ਰ੍ਹਾ ਕੁਚਲਣੀ ਨਿਸ਼ਾ ਬਿਨਾਸ਼ੀ[1]।
[1]ਸ਼ਰ੍ਹਾ ਰੂਪੀ ਖੋਟੀ ਰਾਤ ਬੀਤ ਗਈ।
ਹਿੰਦੂ ਕੋਕ[1] ਪਾਇੰ ਸੁਖਰਾਸੀ ॥੨੭॥
[1]ਹਿੰਦੂ ਰੂਪੀ ਚਕਵੇ।

ਸਹਿਤ ਮੁਲਾਨੇ ਨੌਰੰਗ ਚੋਰ[1]।
[1]ਮੁਲਾਣਿਆਂ ਸਮੇਤ ਚੋਰ ਨੁਰੰਗਾ।
ਛੀਨਤਿ ਧਰਮ ਦਰਬ ਕਰਿ ਜੋਰ[1]।
[1]ਧਰਮ ਰੂਪੀ ਧਨ ਜੋਰ ਕਰਕੇ ਖੋਂਹਦਾ ਸੀ।
ਸੋ ਲੱਜਤਿ ਦਬਕ੍ਯੋ[1] ਦੁਖ ਭਰ੍ਯੋ।
[1]ਸੋ ਸ਼ਰਮਿੰਦਾ ਹੋ ਕੇ ਦਬ ਗਿਆ।
ਦਿੱਲੀ ਪੁਰਿ ਤੇ ਕਾਢਨਿ ਕਰ੍ਯੋ ॥੨੮॥

ਪੀਰ ਚਕੋਰ ਭਏ ਅਨਮਨੇ[1]।
[1]ਉਦਾਸ ਹੋ ਗਏ।

ਕੁਮੁਦ ਤੁਰਕ[1] ਮੁਰਝਾਵਤਿ ਘਨੇ।
ਬਾਂਗ ਪੁਕਾਰੂ ਜੰਬੁਕ ਮੋਟੇ[1]।
ਦੁਰਨਿ ਲਗੇ ਜਿਤ ਕਿਤ ਚਿਤ ਖੋਟੇ ॥੨੯॥
ਕਾਜ਼ੀ ਪੇਚਕ[1] ਭੇ ਮਤਿ ਅੰਧੇ।
ਤੂਸ਼ਨਿ ਹੁਇ ਬੈਠੇ ਜਨੁ ਬੰਧੇ[1]।
ਤਮਚਰ[1] ਜਾਤਿ ਅਨਿਕ ਜੇ ਅਹੈਂ।
ਸੇ ਉਮਰਾਵ ਆਦਿ ਦੁਖ ਲਹੈਂ ॥੩੦॥
ਇਮ ਸੂਰਜ ਸ਼੍ਰੀ ਸਤਿਗੁਰ ਉਦੇ।
ਤਮ ਅੱਗਜਾਨ ਸਮੀਪ ਨ ਕਦੇ।
ਕਰਾਮਾਤ ਜੁਤਿ ਅਨਿਕ ਅਨੰਦੇ[1]।
ਨਾਨਾ ਬਰਨ ਖਿਰੇ ਅਰਬਿੰਦੇ[1] ॥੩੧॥
ਗਨ ਜੱਗਜਾਸੀ ਭੌਰ ਲੁਭਾਏ।
ਮਹਿਦ ਪ੍ਰੇਮ ਮਕਰੰਦਹਿ ਪਾਏ।
ਸਿੱਖੀ ਬਹੁ ਸੁਗੰਧਤਾ ਭਈ।
ਸਗਰੇ ਜਗਤ ਪਸਰ ਕਰਿ ਗਈ ॥੩੨॥
ਸੱਤਿਨਾਮ ਸਿਮਰਨ ਸ਼ੁਭ ਸਾਰ।
ਜਹਿਂ ਕਹਿਂ ਭਯੋ ਪ੍ਰਕਾਸ਼ ਉਦਾਰ।
ਜਿਸ ਕੋ ਪਾਇ ਸੁਖੀ ਜਗ ਭਯੋ।
ਸਭਿ ਮਹਿਂ ਸੁਜਸੁ ਗੁਰਨਿ ਕੋ ਥਿਯੋ ॥੩੩॥
ਕਹਜੋ ਗ੍ਰਿੰਥ ਗੁਰ ਕੀਰਤਿ ਕੇਰੋ।
ਪਠਨ ਸ਼੍ਰਵਨ ਫਲ ਪਾਇ ਬਡੇਰੋ।
ਸ਼੍ਰੀ ਸਤਿਗੁਰੁ ਕੇ ਅਨਿਕ ਬਿਲਾਸਾ।
ਗੁਪਤ ਬਿਦਤ ਸਭਿ ਹੋਹਿਂ ਪ੍ਰਕਾਸ਼ਾ ॥੩੪॥
ਅਜਰ ਜਰਨ ਆਦਿਕ ਗੁਨ ਘਨੇ।
ਸਭਿ ਕੋ ਜਾਨਹਿਂ, ਬਹੁ ਬਿਧਿ ਭਨੇ।
ਸੁਨਹਿ ਅਸੁਤ, ਸੁਤ ਕੋ ਚਿਤ ਬਾਂਛੇ[1]।
ਪ੍ਰਾਪਤ ਹੋਇ ਸਹਿਤ ਗੁਨ ਆਛੇ[1] ॥੩੫॥
ਸੁਨਹਿ ਦਾਰਿਦੀ ਧਨ ਕੋ ਪਾਵੈ।

[1]ਤੁਰਕਾਂ ਰੂਪੀ ਕਵੀਆਂ।
[1]ਮੁਲਾਣੇ ਮੋਟੇ ਗਿਦੜ।
[1]ਉਲੂ।
[1]ਮਾਨੋ ਬੰਨ੍ਹੇ ਹੋਏ ਸਨ।
[1]ਅਨ੍ਹੇਰੇ ਵਿਚ ਵਿਚਰਨ ਵਾਲੇ ਚਾਮ ਚੜਿੱਕਾਂ ਆਦਿ।
[1]ਕਰਾਮਾਤ ਸਹਿਤ ਸਿੱਖ ਅਨੇਕਾਂ ਅਨੰਦ ਹੋਏ।
[1]ਇਹ ਕਈ ਰੰਗਾਂ ਦੇ ਕਵਲ ਖਿੜੇ ਹਨ।
[1]ਪੁੱਤ੍ਰ ਰਹਤ (ਪੁਰਸ਼) ਪੁੱਤ੍ਰ ਦੀ ਇੱਛਾ ਕਰਕੇ ਸੁਣੇ।
[1]ਪੁੱਤ੍ਰ) ਚੰਗੇ ਗੁਣਾਂ ਵਾਲਾ।

ਸਤਿਗੁਰ ਮਹਿਂ ਸ਼ਰਧਾ ਬਿਰਧਾਵੈ।
ਜੁਗ ਲੋਕਨਿ ਕੱਲਜਾਨ ਉਪਾਵੈ।
ਸਿੱਖੀ ਕੀ ਬਿਧਿ ਉਰ ਉਪਜਾਵੈ ॥੩੬॥
ਕਲਮਲ ਬਿਨਸਹਿਂ ਨਾਮ ਸੁਧਜਾਵਨ।
ਸਨੇ ਸਨੇ ਹ੍ਵੈ ਹੈ ਮਨ ਪਾਵਨ।
ਭਗਤਿ ਵਿਰਾਗ ਰਿਦੇ ਉਪਜੰਤਿ।
ਸਤਿ ਸੰਗਤਿ ਮਿਲ ਹ੍ਵੈ ਹੈ ਸੰਤ ॥੩੭॥
ਮੋ ਮਹਿਂ ਸ਼ਕਤਿ ਨ ਹੁਤੀ ਬਿਸਾਲਾ।
ਵਧਤਿ ਲਾਲਸਾ ਰਹੀ ਸੁ ਚਾਲਾ[1]।
ਅਪਨੀ ਕਥਾ ਆਪ ਬਨਿਵਾਈ[1]।
ਦਾਸ ਜਾਨਿ ਮੁਝ ਦਈ ਬਡਾਈ ॥੩੮॥
ਸੁਰਸਰਿ ਸਮ ਗੁਰ ਕੀਰਤਿ ਪਾਵਨ।
ਜਿਸ ਕੇ ਮਿਲੇ ਪਾਪ ਗਨ ਜਾਵਨਿ।
ਨਿੰਦਕ ਮੂਰਖ ਮਤਸਰ ਧਾਰੀ।
ਰਾਸ਼ਭ, ਮਹਿਖ, ਕੋਲ ਸਮ ਭਾਰੀ[1] ॥੩੯॥
ਖੌਰੂ ਪਾਇ ਕੁਬਚ ਕੋ ਭਾਖੈਂ।
ਦੂਖਤਿ ਕਰਨਿ ਗਾਂਦਲੀ ਕਾਖੈਂ[1]।
ਸੋ ਝਖ ਮਾਰਤਿ ਰਹੈਂ ਕੁਪੱਤੇ।
ਬਿਗਰਹਿ ਨਹਿਂ ਕਬਹੂੰ ਰਸ ਅੱਤੇ[1] ॥੪੦॥
ਸਾਰਦ ਚੰਦ ਬਦਨ ਬਰ ਸਾਰਦ[1]।
ਬੰਦੌਂ ਪਰ ਅਰਬਿੰਦਨਿ ਸਾਰਦ[1]।
ਪਾਰਬ੍ਰਹਮ ਸਤਿਗੁਰ ਦਸ ਧਜਾਇ।
ਬੰਦੌਂ ਬਾਰਿ ਬਾਰਿ ਸਿਰ ਨਜਾਇ ॥੪੧॥

[1]ਲਾਲਸਾ ਦੀ ਸ਼੍ਰੇਸ਼ਟ ਚਾਲ ਵਧਦੀ ਰਹੀ।

[1]ਗੁਰੂ ਜੀ ਨੇ) ਆਪ ਬਨਵਾਈ।

[1]ਗਧੇ, ਮੱਝੀਆਂ, ਸੂਰਾਂ ਵਰਗੇ ਭਾਰੀ (ਮੂਰਖ ਹਨ ਓਹ)।

[1]ਕੀਰਤੀ ਨੂੰ ਦੁਖਿਤ ਕਰਨਾ (ਏਹ ਕਥਾ ਰੂਪੀ ਗੰਗਾ ਨੂੰ) ਗੰਧਲੀ ਕਰਨਾ ਚਾਹੁੰਦੇ ਹਨ।

[1]ਪਰ ਅਤਿ ਰਸ (ਵਾਲੀ ਕਥਾ) ਨਹੀਂ ਵਿਗੜੇਗੀ ਭਾਵ ਮੈਂ ਨਹੀਂ ਵਿਗੜਨ ਦਿਆਂਗਾ। (ਅ) ਪਰੰਤੂ ਅਤਯੰਤ ਰਸ ਵਾਲੇ (ਪ੍ਰੇਮੀ) ਕਦੇ ਵੀ ਨਹੀਂ ਵਿਗੜਦੇ (ਭਾਵੇਂ ਇਰਖਾਲੂ ਝਖ ਮਾਰਦੇ ਰਹਿਣ)।

[1]ਸਰਦ ਰੁਤ ਦੇ ਚੰਦ ਵਰਗਾ ਸ਼੍ਰੇਸ਼ਟ ਤੇ ਉੱਜਲ ਮੁਖ ਹੈ (ਜਿਸ ਸ਼ਾਰਦਾ ਦਾ)।

[1]ਤਿਸ) ਸਰਸ੍ਵਤੀ ਦੇ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ ਕਵਿ ਸੰਤੋਖ ਸਿੰਘ ਬ੍ਰਿਚਤਾਯਾਂ ਭਾਖਾਯਾਂ ਨਵਮ ਗੁਰੂ 'ਸ੍ਰੀ ਤੇਗ ਬਹਾਦਰ ਪ੍ਰਸੰਗ' ਬਰਨਨੰ ਨਾਮ ਅਸ਼ਟ ਸ਼ਸ਼ਟੀ ਅੰਸੂ ॥੬੮॥

ਇਤਿ ਦ੍ਵਾਦਸ਼ ਰਾਸ਼ਿ ਸਮਾਪਤੰ ਮਸਤ ਸ਼ੁਭ ਮਸਤ ॥

[ਬਾਰ੍ਹਵੀਂ ਰਾਸ਼ਿ ਸੰਪੂਰਨ ਹੋਈ]